ਖ਼ਾਲਸੇ ਦੀ ਅਜ਼ਮਤ ਤੇ ਸ਼ਹਾਦਤ
ਦੀ ਅਜ਼ੀਮ ਦਾਸਤਾਨ

# ਬੰਦਾ ਬਹਾਦਰ




ਐਸ. ਜੀ. ਸਿੰਘ
ਐਡੀਟਰ, ਮਾਹੇ ਮੁਨੀਰ

ਖ਼ਾਲਸੇ ਦੀ ਅਜ਼ਮਤ ਤੇ ਸ਼ਹਾਦਤ ਦੀ ਅਜੀਮ ਦਾਸਤਾਨ

# ਬੰਦਾ ਬਹਾਦਰ

ਬੰਦਾ ਬਹਾਦਰ ਦੀ ਸਰਹਿੰਦ ਫਤਹਿ ਦੀ

ਤੀਸਰੀ ਸ਼ਤਾਬਦੀ ਨੂੰ ਸਮਰਪਿਤ

ਖ਼ਾਲਸੇ ਦੀ ਅਜ਼ਮਤ ਤੇ ਸ਼ਹਾਦਤ ਦੀ ਅਜੀਮ ਦਾਸਤਾਨ

# ਬੰਦਾ ਬਹਾਦਰ

ਐਸ. ਜੀ. ਸਿੰਘ

ESTD. 1942
LAHORE
AZAD BOOK DEPOT

ਪ੍ਰਕਾਸ਼ਕ...

ਆਜ਼ਾਦ ਬੁੱਕ ਡਿਪੋ

ਹਾਲ ਬਾਜ਼ਾਰ, ਅੰਮ੍ਰਿਤਸਰ ।

E-mail : kd_singh180@hotmail.com

Khalse di Azmat te Shadat di Azeem dastaan

# BANDA BAHADAR

*By : S.G.Singh*

ਪਹਿਲੀ ਵਾਰ : 2010

ਕੀਮਤ : 150/-

ਪ੍ਰਕਾਸ਼ਕ :

**ਆਜ਼ਾਦ ਬੁੱਕ ਡਿਪੋ**

ਹਾਲ ਬਾਜ਼ਾਰ, ਅੰਮ੍ਰਿਤਸਰ।

0183-2292513, 94631-70369

E-mail : kd_singh180@hotmail.com

# ਉੱਚੇ ਸੁੱਚੇ
# ਖ਼ਾਲਸੇ ਦੇ ਨਾਮ

ਜੋ ਲਹੂ ਤੇ ਅੱਗ ਦੇ ਦਰਿਆ ਪਾਰ ਕਰਦਾ ਰਿਹਾ ਹੈ
ਜੋ ਸੰਤ ਸਿਪਾਹੀ ਦੀ ਬੇਨਜ਼ੀਰ ਮਿਸਾਲ ਹੈ।
ਖ਼ਾਲਸੇ ਦਾ ਆਪਣੇ ਨਫਸ ਤੇ ਅਖਤਿਆਰ ਤੇ ਜ਼ਬਤ ਹੈ।
ਖ਼ਾਲਸਾ ਜੰਗਜੂ ਇਨਕਲਾਬੀ ਸਿਪਾਹੀ ਵੀ ਹੈ।

# INDEX

# ਬੰਦੇ ਦੀ ਬੇਨਾਮ ਜ਼ਿੰਦਗੀ ਤੇ ਇਕ ਨਜ਼ਰ

ਤਾਰੀਖ਼ ਦੇ ਸਫਿਆਂ ਤੇ ਇੱਕ ਗੁਮਨਾਮ, ਬੇਨਾਮ, ਬੇਨਿਸ਼ਾਨ, ਸ਼ਖਸੀਅਤ ਦਾ ਨਾਮ ਲਛਮਣ ਦੇਵ ਬਿਆਨ ਕੀਤਾ ਜਾਂਦਾ ਹੈ । ਇਹ ਵੀ ਕਿਹਾ ਜਾਂਦਾ ਹੈ ਕਿ ਇਸ ਦੀ ਅਸਲ ਨਸਲ ਖੱਤਰੀ ਜਾਂ ਰਾਜਪੂਤ ਸੀ ਤੇ ਇਸ ਰਾਜਪੂਤ ਦਾ ਨਾਮ ਰਾਮ ਦੇਵ ਸੀ ਜੋ ਕਿ ਇਕ ਮਾਮੂਲੀ ਦਿਹਾਤੀ ਸੀ ਤੇ ਪੇਸ਼ੇ ਦੇ ਲਿਹਾਜ਼ ਨਾਲ ਇਕ ਜ਼ਮੀਨਦਾਰ ਸੀ । ਇਹ ਖਾਨਦਾਨ ਕੋਈ ਖਾਸ ਅਹਿਮੀਅਤ ਨਹੀਂ ਸੀ ਰਖਦਾ ਤੇ ਨਾ ਹੀ ਇਨ੍ਹਾਂ ਦੀ ਕੋਈ ਸਰਦਾਰੀ ਸੀ । ਇਹ ਅਨਪੜ੍ਹ ਤੇ ਗ਼ੈਰ ਤਾਲੀਮ ਯਾਫ਼ਤਾ ਕਿਸਮ ਦੇ ਲੋਕ ਸਨ । ਕਸ਼ਮੀਰ ਦੇ ਇਸ ਪਹਾੜੀ ਇਲਾਕੇ 'ਚ ਤਾਅਲੀਮ ਪੜ੍ਹਨ ਪੜ੍ਹਾਉਣ ਦਾ ਕੋਈ ਸਿਲਸਿਲਾ ਨਹੀਂ ਸੀ । ਇਸ ਲਈ ਤਾਅਲੀਮ-ਪੜ੍ਹਾਈ ਤੋਂ ਮਹਿਰੂਮ ਰਹਿੰਦੇ ਸਨ, ਕਿਉਂਕਿ ਲਛਮਣ ਦੇਵ ਦਾ ਖਾਨਦਾਨੀ ਸਿਲਸਿਲਾ ਰਾਜਪੂਤਾਂ ਨਾਲ ਕਾਇਮ ਕਰਦੇ ਹਨ ਇਸ ਲਈ ਉਸ ਨੂੰ ਜ਼ਮੀਨਦਾਰੀ ਤੋਂ ਇਲਾਵਾ ਇੱਕ ਤੀਰ ਅੰਦਾਜ਼ ਤੇ ਸ਼ਾਹਸਵਾਰ ਵੀ ਸਮਝਦੇ ਹਨ । ਇਕ ਦਫ਼ਾ ਉਹ ਸ਼ਿਕਾਰ ਦੀ ਤਲਾਸ਼ 'ਚ ਨਿਕਲਿਆ ਤੇ ਉਸ ਨੇ ਇਕ ਹਿਰਨੀ ਦਾ ਸ਼ਿਕਾਰ ਕਰ ਲਿਆ । ਇਹ ਹਿਰਨੀ ਬੁਰੀ ਤਰ੍ਹਾਂ ਜ਼ਖ਼ਮੀ ਹੋ ਕੇ ਆਪਣੇ ਲਹੂ 'ਚ ਲਤਪਤ ਹੋ ਕੇ ਜ਼ਮੀਨ ਤੇ ਤੜਫਨ ਲੱਗ ਪਈ। ਜਦ ਲਛਮਣ ਦੇਵ ਨੇ ਇਸ ਹਿਰਨੀ ਦਾ ਪੇਟ ਚਾਕ ਕੀਤਾ ਤੇ ਉਸ ਦੇ ਪੇਟ 'ਚੋਂ ਦੋ ਛੋਟੇ-ਛੋਟੇ ਬੱਚੇ ਤੜਫਦੇ ਹੋਏ ਨਿਕਲੇ ਤੇ ਤੜਫ਼-ਤੜਫ਼ ਕੇ ਲਛਮਣ ਦੇਵ ਦੀਆਂ ਅੱਖਾਂ ਦੇ ਸਾਹਮਣੇ ਹੀ ਦਮ ਤੋੜ ਗਏ । ਇੱਕ ਵਕਤ ਤੇ ਹੀ ਉਸ ਨੇ ਤਿੰਨ ਮਾਸੂਮ ਜਾਨਾਂ ਨੂੰ ਜ਼ਿੰਦਗੀ ਤੋਂ ਮਹਿਰੂਮ ਕਰ ਦਿੱਤਾ ਸੀ । ਹਿਰਨੀ ਤੇ ਉਸ ਦੇ ਬੱਚਿਆਂ ਦੀ ਮੌਤ ਦਾ ਉਸ ਦੀ ਹਿਸਾਸ ਜ਼ਾਤ ਤੇ ਸ਼ਦੀਦ ਤੇ ਬਹੁਤ ਗਹਿਰਾ ਅਸਰ ਹੋਇਆ । ਕੁਦਰਤ ਨੇ ਸ਼ਾਇਦ ਇਸ ਵਾਕਿਆ ਤੋਂ ਉਸ ਦੀ ਸ਼ਖਸੀਅਤ 'ਚ ਇੱਕ ਅਜ਼ੀਮ ਇਨਕਲਾਬ ਪੈਦਾ ਕਰਨਾ ਸੀ । ਇਸ ਖ਼ੂਨੀ ਹਾਦਸੇ ਤੋਂ ਉਹ ਬੜਾ ਗ਼ਮਨਾਕ ਤੇ ਗ਼ਮਜ਼ਦਾ ਹੋ ਗਿਆ । ਇਸ ਅਜ਼ੀਮ ਗੁਨਾਹ ਨੇ ਉਸ ਨੂੰ ਘਰ-ਬਾਰ ਤੇ ਇਸ ਦਰਦ-ਓ-ਗ਼ਮ 'ਚ ਡੁੱਬੀ ਦੁਨੀਆਂ ਨੂੰ ਤਰਕ ਕਰਨ ਤੇ ਤਲਾਂਜਲੀ ਦੇਣ ਤੇ ਮਜਬੂਰ ਕਰ ਦਿੱਤਾ । ਇਸ ਅਦਨਾ ਹਕੀਰ ਤੇ ਫ਼ਾਨੀ ਦੁਨੀਆਂ 'ਚੋਂ ਉਹ ਰੂਹਾਨੀਅਤ ਦੀ ਦੁਨੀਆਂ ਤਲਾਸ਼ ਕਰਨ ਲੱਗ ਪਿਆ । ਇਸ ਰੂਹਾਨੀਅਤ ਦੀ ਦੁਨੀਆਂ ਦੀ ਜੁਸਤਜੂ 'ਚ ਉਹ ਸਰਗਰਦਾਂ ਹੋ ਗਿਆ ।

'ਸਦ ਆਰਜ਼ੂਏ ਖੁਸ਼ਗਵਾਰ-ਓ-ਸਰਗਿਰਾਂ ਲੀਏ ਹੂਏ
ਫਿਰਾ ਕਰੇਗੀ ਜ਼ਿੰਦਗੀ ਕਹਾਂ ਕਹਾਂ ਲੀਏ ਹੂਏ'

ਪੂੰਛ—ਰਾਜੋਰੀ ਤੋਂ ਉਹ ਬੈਰਾਗੀਆਂ, ਤਿਆਗੀਆਂ, ਸਾਧੂ, ਸੰਤਾਂ ਦਾ ਮੁਰੀਦ ਹੋ ਕੇ ਉਨ੍ਹਾਂ ਦਾ ਹਮਰਾਹ ਤੇ ਹਮਸਫਰ ਹੋ ਗਿਆ । ਇਨ੍ਹਾਂ ਮੁਸਾਫਿਰਾਂ ਦਾ ਨਾ ਕੋਈ ਮੁਕਾਮ ਹੁੰਦਾ ਹੈ, ਨਾ ਕੋਈ ਮੰਜ਼ਿਲ ਹੁੰਦੀ ਹੈ, ਜਿਧਰ ਦਿਲ ਨੇ ਚਾਹਿਆ ਉਧਰ ਹੀ ਰੁਖ਼ ਕਰ ਲਿਆ । ਅੱਜ ਕਿਤੇ ਸ਼ਬ ਬਸਰੀ ਹੈ, ਕੱਲ ਕਿੱਥੇ ਰਾਤ ਗੁਜ਼ਾਰਨੀ ਹੈ ਤੇ ਰੈਣ ਬਸੇਰਾ ਹੈ,

ਨਾ ਦਿਨ ਦੀ ਪਰਵਾਹ ਨਾ ਰਾਤ ਦਾ ਫ਼ਿਕਰ, ਇਨ੍ਹਾਂ ਦੀ ਦੁਨੀਆਂ ਦਾ ਆਪਣਾ ਹੀ ਰੰਗ ਹੈ । ਲਛਮਣ ਦਾਸ, ਨਾਰਾਇਣ ਦਾਸ ਜਾਂ ਮਾਧੋ ਦਾਸ ਇਕ ਹੀ ਸ਼ਖ਼ਸ ਆਪਣੇ ਮਾਂ-ਬਾਪ, ਰਿਸ਼ਤੇਦਾਰਾਂ ਨੂੰ ਬੇਖ਼ਬਰੀ 'ਚ ਹੀ ਖ਼ੈਰਬਾਦ ਕਹਿ ਜਾਂਦਾ ਹੈ । ਘਰ-ਬਾਰ ਨਾਲ ਸਿਲਸਿਲਾ ਤੇ ਰਿਸ਼ਤਾ ਨਾਤਾ ਤੋੜ ਜਾਂਦਾ ਹੈ ਫਿਰ ਇਸ ਨੂੰ ਇਹ ਵੀ ਖ਼ਬਰ ਨਹੀਂ ਕਿ ਉਸ ਨੇ ਕਿਧਰ ਨਿਕਲ ਜਾਣਾ ਹੈ । ਕਦੀ ਕਿਸੇ ਬੈਰਾਗੀ, ਤਿਆਗੀ ਨਾਲ ਰਿਸ਼ਤਾ ਜੋੜ ਲਿਆ ਤੇ ਕਦੀ ਕਿਸੇ ਸਾਧੂ ਸੰਤ, ਮਹਾਤਮਾ ਨੂੰ ਆਪਣਾ ਰੂਹਾਨੀ ਰਹਿਨੁਮਾ ਤੇ ਗੁਰੂ ਮੰਨ ਲਿਆ ਤੇ ਉਸ ਦੇ ਨਕਸ਼ੇ ਕਦਮ ਤੇ ਚੱਲਣ ਲੱਗ ਪਿਆ । ਜਿਸ ਤਰ੍ਹਾਂ ਉਹ ਰਿਯਾਜ਼ਤ, ਬੰਦਗੀ ਤੇ ਪੂਜਾ ਕਰਦੇ ਹੋਣਗੇ, ਇਹ ਮਾਧੋ ਦਾਸ ਵੀ ਉਨ੍ਹਾਂ ਦੇ ਹੀ ਬੰਦਗੀ ਦੇ ਤੌਰ ਤਰੀਕਿਆਂ ਤੇ ਹੀ ਚੱਲਦਾ ਹੋਏਗਾ । ਜ਼ਿੰਦਗੀ ਦੇ ਦਿਨ ਗੁਜ਼ਰਦੇ ਰਹੇ ਤੇ ਉਹ ਨੌਜਵਾਨ ਤੋਂ ਜਵਾਨ ਹੁੰਦਾ ਰਿਹਾ । ਪਤਾ ਨਹੀਂ ਉਸ ਨੇ ਕਿਹੜੇ-ਕਿਹੜੇ ਸਹਿਰਾ, ਦਰਿਯਾ, ਰੇਗਿਸਤਾਨ ਤੇ ਸਰਸਬਜ਼ ਸ਼ਾਦਾਬ ਤੇ ਵੀਰਾਨ ਇਲਾਕੇ ਫਿਰੇ ਹੋਣਗੇ । ਕਿਸ ਕਿਸ ਜਗ੍ਹਾ ਤੇ ਡੇਰੇ ਜਮਾਏ ਹੋਣਗੇ । ਇਸ ਦੇ ਬਾਰੇ ਕੋਈ ਯਕੀਨ ਨਾਲ ਕੁਛ ਨਹੀਂ ਕਹਿ ਸਕਦਾ । ਨਾ ਹੀ ਉਸ ਦੇ ਗੁਰੂ ਪੀਰ ਕੋਈ ਨਾਮੀ ਗਿਰਾਮੀ ਸਨ ਤੇ ਨਾ ਹੀ ਉਨ੍ਹਾ ਦਾ ਕੋਈ ਨਾਮੀ ਡੇਰਾ ਸੀ । ਉਹ ਵੀ ਚਲਦੇ ਫਿਰਦੇ ਰਮਤੇ ਸਾਧੂ ਸਨ ਤੇ ਇਹ ਵੀ ਉਨ੍ਹਾਂ ਦਾ ਇਕ ਚੇਲਾ ਸੀ ।

'ਚਲਤਾ ਹੂੰ ਥੋੜੀ ਦੂਰ ਹਰ ਇਕ ਤੇਜ਼ ਰੌਂ ਕੇ ਸਾਥ
ਪਹਿਚਾਨਤਾ ਨਹੀਂ ਹੂੰ ਅਭੀ ਰਾਹਬਰ ਕੋ ਮੈਂ ।'

ਮਾਧੋ ਦਾਸ ਆਪਣੇ ਕਰਾਮਾਤੀ ਗੁਰੂ ਜਾਨਕੀ ਦਾਸ ਨਾਲ ਬੈਸਾਖੀ ਦਾ ਮੇਲਾ ਦੇਖਣ ਬਾਬਾ ਰਾਮ ਥਮਨ ਦੇ ਪਵਿੱਤਰ ਅਸਥਾਨ ਤੇ ਪਹੁੰਚ ਜਾਂਦਾ ਹੈ । ਇਕ ਹੈਰਾਨਕੁਨ ਵਾਕਿਆ ਇਹ ਹੈ ਕਿ ਉਹ ਬਾਬਾ ਰਾਮ ਥਮਨ ਦੇ ਪਾਕ ਮੁਕਾਮ ਤੇ ਇਕ ਦੂਸਰੇ ਬੈਰਾਗੀ ਰਾਮ ਦਾਸ ਦਾ ਚੇਲਾ ਬਣ ਜਾਂਦਾ ਹੈ । ਇਸ ਤਰ੍ਹਾਂ ਇਕ ਹੀ ਚੇਲਾ ਦੋ ਗੁਰੂ ਧਾਰ ਲੈਂਦਾ ਹੈ। ਇਸ ਬੈਰਾਗੀ ਦਾ ਗੁਜ਼ਰ ਹੁਸੀਨ ਫਿਜ਼ਾ ਰੰਗੀਨ ਤੇ ਗ਼ੁਲਪੋਸ਼ ਵਾਦੀਆਂ ਚੋਂ ਹੁੰਦਾ ਰਿਹਾ । ਕੁਦਰਤ ਦੇ ਹੁਸੀਨ ਨਜ਼ਾਰਿਆਂ ਤੋਂ ਲੁਤਫ਼ ਅੰਦੋਜ਼ ਹੁੰਦਾ ਰਿਹਾ । ਇੱਕ ਆਵਾਰਗੀ ਸੀ ਮੰਜ਼ਿਲੇ ਮਕਸੂਦ ਦੀ ਕੋਈ ਖ਼ਬਰ ਨਹੀਂ ਸੀ ਜਿਥੇ ਜੀ ਆਇਆ ਤੇ ਦਿਲ ਨੇ ਚਾਹਿਆ ਡੇਰਾ ਜਮਾ ਲਿਆ । ਰੂਹ ਪਰਵਰ ਮੰਜ਼ਰ ਨਜ਼ਰ ਨਵਾਜ਼ ਸਨ ਕਈ ਸਾਲ ਕੁਦਰਤ ਦੇ ਦਿਲ ਫਰੇਬ, ਦਿਲਕਸ਼ ਤੇ ਖੁਸ਼ਨੁਮਾ ਰੰਗ ਦੇਖਦਾ ਰਿਹਾ । ਜਦ ਇਕ ਜਗ੍ਹਾ ਤੋਂ ਤਬੀਅਤ ਭਰ ਜਾਂਦੀ ਜਾਂ ਦਿਲ ਉੱਠ ਜਾਂਦਾ ਤੇ ਕਿਸੇ ਦੂਸਰੇ ਮੁਕਾਮ ਦਾ ਰੁਖ਼ ਕਰ ਲੈਂਦਾ । ਜਵਾਨ ਸੀ, ਸ਼ਬਾਬ ਦਾ ਆਲਮ ਸੀ ਉਹ ਕਿਸੇ ਮੰਜ਼ਿਲ ਦੇ ਸਾਹਮਣੇ ਥੱਕ ਕੇ ਬੈਠ ਨਹੀਂ ਸੀ ਜਾਂਦਾ । ਕੁਛ ਦੇਰ ਆਰਾਮ ਕਰਨ ਦੇ ਬਾਅਦ ਕਿਸੇ ਨਵੀਂ ਰਾਹ ਤੇ ਚੱਲ ਪੈਂਦਾ ਤੇ ਨਵੀਂ ਮੰਜ਼ਿਲ ਦੀ ਤਲਾਸ਼ ਕਰ ਲੈਂਦਾ । ਹਾਲਾਂ ਉਸ ਦਾ ਇਹ ਆਲਮ ਸੀ ਕਿ ਨਾ ਖ਼ੁਦਾ ਹੀ

ਮਿਲਾ ਨਾ ਵਿਸਾਲੇ ਸਨਮ । ਦਿਲ ਦੀ ਆਵਾਰਗੀ, ਇਜ਼ਤਰਾਬ, ਇਜ਼ਤਰਾਰ, ਬੇਕਰਾਰੀ ਤੇ ਬੇਤਾਬੀ ਉਸ ਦੇ ਕਦਮ ਕਿਸੇ ਜਗ੍ਹਾ ਤੇ ਜੰਮਣ ਨਹੀਂ ਸੀ ਦਿੰਦੀ ਨਾ ਹਾਲਾਂ ਉਹ ਕੋਈ ਕਾਮਿਲ ਸੂਫ਼ੀ ਸੰਤ ਸੀ । ਉਸ ਦੇ ਕੁਛ ਹਮਸਫ਼ਰ ਸਨ, ਹਾਲਾਂ ਤੱਕ ਉਹ ਆਪ ਗੁਮਰਾਹ ਤੇ ਗੁਮ ਕਰਦਾ-ਏ-ਮੰਜ਼ਿਲ ਸੀ । ਰੂਹਾਨੀਅਤ ਦੀਆਂ ਬੁਲੰਦੀਆਂ ਉਸ ਤੋਂ ਬਹੁਤ ਦੂਰ ਸਨ, ਨਾ ਹੀ ਉਸ ਨੂੰ ਕੋਈ ਕਾਮਿਲ ਗੁਰੂ ਮੁਰਸ਼ਦ ਤੇ ਪੀਰ ਮਿਲਿਆ ਸੀ । ਔਗਰ ਨਾਥ ਨੇ ਵੀ ਉਸ ਨੂੰ ਰਿੱਧੀਆਂ ਸਿੱਧੀਆਂ ਤੇ ਜਾਦੂਗਰੀ ਦੇ ਜਾਲ 'ਚ ਫਸਾ ਕੇ ਰੱਖ ਦਿੱਤਾ ਸੀ । ਉਸ ਨੂੰ ਕਿਸੇ ਨੇ ਫ਼ਨਾਫ਼ਿਲ ਇਸ਼ਕ ਹੋਣ ਦਾ ਅਕਸੀਰੀ ਨੁਸਖ਼ਾ ਨਹੀਂ ਸਿਖਾਇਆ ਸੀ । ਉਸ ਦੇ ਖ਼ੂਨ 'ਚ ਕਿਸੇ ਮਨਸੂਰ ਦਾ ਜੋਸ਼, ਜਜ਼ਬਾ ਤੇ ਵਲਵਲਾ ਨਹੀਂ ਸੀ । ਉਸ ਦੇ ਦਿਲ ਦਿਮਾਗ਼ 'ਚ ਔਗਰ ਨਾਥ ਦੀਆਂ ਰਿੱਧੀਆਂ ਸਿੱਧੀਆਂ ਤੇ ਜਾਦੂ ਹੀ ਸਮਾਇਆ ਹੋਇਆ ਸੀ ਤੇ ਉਹ ਇਸ ਇਲਮ ਦੇ ਜ਼ੋਰ ਨਾਲ ਦੂਸਰਿਆਂ ਨੂੰ ਜ਼ੇਰ ਤੇ ਮਗ਼ਲੂਬ ਕਰਨਾ ਚਾਹੁੰਦਾ ਸੀ । ਇਹ ਜਾਦੂ ਤੇ ਰਿੱਧੀਆਂ ਸਿੱਧੀਆਂ ਹੀ ਉਸਦੀ ਜ਼ਿੰਦਗੀ ਦਾ ਸਾਰਾ ਸਰਮਾਇਆ ਸੀ ।

ਉਹ ਗੋਦਾਵਰੀ ਦੇ ਕਿਨਾਰੇ-ਕਿਨਾਰੇ ਚੱਲਦਾ-ਚੱਲਦਾ ਇੱਕ ਹੁਸੀਨ-ਓ-ਜਮੀਲ ਪੁਰਕੈਫ਼ ਮਸਤੀਆਂ ਭਰੀ ਵਾਦੀ 'ਚ ਪਹੁੰਚ ਗਿਆ ਤੇ ਉੱਥੇ ਆਪਣੀ ਰਹਾਇਸ਼ ਦੇ ਲਈ ਇਕ ਕੁਟੀਆ ਬਣਾ ਲਈ ਤੇ ਆਹਿਸਤਾ-ਆਹਿਸਤਾ ਆਪਣੀਆਂ ਰਿੱਧੀਆਂ ਸਿੱਧੀਆਂ ਦੇ ਜ਼ੋਰ ਨਾਲ ਉਸ ਇਲਾਕੇ ਤੇ ਛਾ ਗਿਆ । ਰਫਤਾ-ਰਫਤਾ ਉਸ ਦੇ ਤਲਿਸਮਾਤੀ ਇਲਮ ਦੀ ਸ਼ੋਹਰਤ ਦੂਰ-ਨਜ਼ਦੀਕ ਦੇ ਇਲਾਕਿਆਂ ਤੱਕ ਪਹੁੰਚ ਗਈ ਤੇ ਆਮ ਲੋਕ ਉਸ ਦੇ ਪਾਸ ਆਪਣੇ ਇਲਾਜ ਮੁਆਲਜੇ ਤੇ ਮੰਤਰ ਜੰਤਰ ਲਈ ਆਉਣੇ ਸ਼ੁਰੂ ਹੋ ਗਏ । ਆਪਣੀ ਜਾਦੂਗਰੀ ਤੇ ਕਰਾਮਾਤਾਂ ਦੇ ਇਲਮ ਨਾਲ ਉਸ ਨੇ ਆਪਣਾ ਰੰਗ ਜਮਾ ਲਿਆ । ਉਸ ਦੇ ਪਾਸ ਕੋਈ ਦਵਾਖਾਨਾ ਨਹੀਂ ਸੀ ਤੇ ਨਾ ਹੀ ਉਸ ਦੇ ਪਾਸ ਜੜ੍ਹੀਆਂ-ਬੂਟੀਆਂ ਦਾ ਇਲਮ ਸੀ ਤੇ ਨਾ ਹੀ ਉਸ ਦੇ ਪਾਸ ਕੋਈ ਹਿਕਮਤ ਦੇ ਨਾਦਰ ਤੇ ਨਾਯਾਬ ਨੁਸਖ਼ੇ ਸਨ । ਉਸ ਦਾ ਸਾਰਾ ਇਲਮੀ ਖਜ਼ਾਨਾ ਔਗਰ ਨਾਥ ਦੀ ਰਿੱਧੀਆਂ ਸਿੱਧੀਆਂ ਦੀ ਕਿਤਾਬ ਸੀ ਤੇ ਇਸ ਦੀ ਸ਼ੁਅਬਦਾ ਬਾਜ਼ੀ ਹੀ ਉਸ ਦੀ ਅਸਲ ਕਰਿਸ਼ਮਾਕਾਰੀ ਸੀ । ਉਸ ਇਲਾਕੇ 'ਚ ਉਸ ਦੇ ਕਈ ਮੁਰੀਦ ਹੋ ਗਏ ਤੇ ਉਹ ਹੁਣ ਇੱਕ ਅੱਛਾ ਖਾਸਾ ਮਹੰਤ ਬਣ ਕੇ ਬੈਠ ਗਿਆ । ਸਾਫ਼ ਜ਼ਾਹਿਰ ਹੈ ਕਿ ਉਸ ਨੂੰ ਕਾਫ਼ੀ ਨਜ਼ਰਾਨੇ ਤੇ ਚੜ੍ਹਾਵੇ ਵੀ ਚੜ੍ਹਨੇ ਸ਼ੁਰੂ ਹੋ ਗਏ ਹੋਣਗੇ, ਉਸ ਦੀ ਤਲਿਸਮਾਤੀ ਮੰਜੀ ਦਾ ਸ਼ੁਗ਼ਲ ਤੇ ਕਾਫ਼ੀ ਸ਼ੁਹਰਤ ਪਾ ਚੁੱਕਾ ਸੀ । ਮਹਿਮਾਨ ਨਵਾਜ਼ੀ ਦੀ ਬਜਾਏ ਉਹ ਦੂਸਰਿਆਂ ਦਾ ਮਜ਼ਾਕ ਉਡਾਉਂਦਾ, ਉਨ੍ਹਾਂ ਨੂੰ ਜ਼ਲੀਲ ਕਰਦਾ ਤੇ ਆਪਣੇ ਸਾਹਮਣੇ ਅਦਨਾ ਤੇ ਹੇਚ ਸਮਝਦਾ । ਇਹ ਰੂਹਾਨੀਅਤ ਨਹੀਂ ਸੀ ਬਲਕਿ ਰੂਹਾਨੀਅਤ ਦਾ ਅੱਛਾ ਖਾਸਾ ਮਜ਼ਾਕ ਸੀ । ਕਿਸੇ ਦੀ ਹਿੰਮਤ ਨਹੀਂ ਸੀ ਕਿ ਉਸ ਦੇ ਰਸਤੇ 'ਚ ਹਾਇਲ ਹੋ ਸਕਦਾ ਤੇ ਉਸ ਦੀ

ਹੁਕਮਰਾਨੀ 'ਚ ਖ਼ਲਲ ਅੰਦਾਜ਼ੀ ਕਰਦਾ । ਉਸ ਨੇ ਆਪਣਾ ਸਿੱਕਾ ਪੂਰੀ ਤਰ੍ਹਾਂ ਬਿਠਾ ਲਿਆ ਸੀ ਤੇ ਆਪਣੀ ਸਰਦਾਰੀ ਤੇ ਬਾਲਾਦਸਤੀ ਕਾਇਮ ਕਰ ਲਈ ਸੀ । ਉਸ ਦੀ ਜ਼ਿੰਦਗੀ 'ਚ ਇਕ ਵਾਰ ਫਿਰ ਜ਼ਬਰਦਸਤ ਇਨਕਲਾਬ ਆਉਂਣਾ ਸੀ ਤੇ ਅਮੀਰ-ਉਲ-ਹੱਕ ਸਾਹਿਬ ਗੁਰੂ ਗੋਬਿੰਦ ਸਿੰਘ ਨੇ ਉਸ ਦੀ ਜ਼ਿੰਦਗੀ ਦੀ ਮੰਜ਼ਿਲ ਹੀ ਇਨਕਲਾਬ ਦੀ ਰਾਹ ਬਣਾ ਦਿੱਤੀ । ਉਸ ਦੇ ਫ਼ਿਕਰ-ਓ-ਨਜ਼ਰ 'ਚ ਹੀ ਇਨਕਲਾਬ ਲਿਆ ਦਿੱਤਾ ਤੇ ਉਸ ਨੇ ਇਸ ਇਨਕਲਾਬ ਦੇ ਜ਼ੇਰੇ ਅਸਰ ਇਸ ਕੁੱਟੀਆ ਤੇ ਵਾਦੀ ਨੂੰ ਹਮੇਸ਼ਾ ਲਈ ਖ਼ੈਰ ਬਾਦ ਕਹਿ ਦਿੱਤਾ।

## ਪੈਦਾਇਸ਼ :-

ਖਾਫ਼ੀ ਖਾਂ ਇਕ ਤੰਗ ਨਜ਼ਰੀਏ ਵਾਲਾ ਮੁਤਅਸਬੀ ਮੁਸਲਮਾਨ ਤਾਰੀਖ ਨਵੀਸ ਸੀ। ਉਸ ਨੂੰ ਸਾਹਿਬ ਗੁਰੂ ਗੋਬਿੰਦ ਸਿੰਘ ਦੀ ਰੂਹਾਨੀ ਅਜ਼ਮਤ ਤੇ ਨਾ ਹੀ ਅਜ਼ੀਮ ਵਿਰਾਸਤ ਤੇ ਪਸੇ ਮੰਜ਼ਰ ਦੀ ਕੋਈ ਖਬਰ ਯਾ ਪਤਾ ਹੈ। ਉਹ ਕਿਸ ਜਾਹ-ਓ-ਜਲਾਲ ਵਾਲੀ ਜਮਾਲੀ ਸ਼ਖਸੀਅਤ ਸਨ। ਉਹ ਉਨ੍ਹਾਂ ਦੀ ਪੈਗ਼ੰਬਰਾਨਾ ਸ਼ਾਨ ਤੋਂ ਕਅੱਤਨ ਨਾ ਵਾਕਿਫ਼ ਸੀ। ਉਹ ਪੰਜਾਬ ਮੇ ਸਿੱਖੋਂ ਕੀ ਸ਼ੋਰਸ'ਚ ਇਸ ਤਰ੍ਹਾਂ ਰਕਮ ਤਰਾਜ਼ ਹੈ। ਜਿਸ ਜ਼ਮਾਨੇ 'ਚ ਕਿ ਬਹਾਦਰ ਸ਼ਾਹ ਬਾਦਸ਼ਾਹ ਨੇ ਹੈਦਰਾਬਾਦ ਦੀ ਤਰਫ ਤਵੱਜਾ ਕੀ ਥੀ। ਇਸ ਕੌਮ ਦਾ ਸਰਗਰੋਹ ਗੋਬਿੰਦ ਨਾਮੀ ਹਜ਼ੂਰ 'ਚ ਪਹੁੰਚਿਆ ਸੀ। ਦੋ-ਤਿੰਨ ਸੌ ਨੇਜ਼ਾਦਾਰਾਂ ਤੇ ਪਿਆਦਿਆਂ ਦੇ ਨਾਲ-ਨਾਲ ਇਸ ਸਫ਼ਰ ਵਿੱਚ ਨਾਲ ਰਿਹਾ ਸੀ। ਪਰ ਦੋ-ਤਿੰਨ ਮਹੀਨੇ ਬਾਅਦ ਹੀ ਜੱਮਧਰ ਦੇ ਜ਼ਖਮ ਨਾਲ ਉਹ ਮਰ ਗਿਆ ਤੇ ਉਸਦੇ ਕਾਤਿਲ ਦਾ ਪਤਾ ਨਾ ਚਲ ਸਕਿਆ ਕਿ ਕੌਣ ਸੀ ? "ਸੱਚਾ ਪਾਤਸ਼ਾਹ" ਜਦ ਉਸ ਦੇ ਕਤਲ ਦੀ ਖਬਰ ਪੰਜਾਬ 'ਚ ਪਹੁੰਚੀ ਜੋ ਇਸ ਗੁਮਰਾਹ ਫਿਰਕੇ ਦਾ ਗੜ੍ਹ ਬਣਿਆ ਹੋਇਆ ਸੀ ਤੇ ਇਨ੍ਹਾਂ 'ਚੋਂ ਇਕ ਗ਼ੈਰ ਮਾਰੂਫ਼ ਸ਼ਖਸ - (ਅਣਪਛਾਤਾ ਆਦਮੀ) ਨੇ ਜਿਸ ਦੇ ਨਾਮ ਦੇ ਬਾਰੇ ਰਵਾਇਤਾਂ ਦਾ ਇਖਤਲਾਫ ਹੈ। ਇਹ ਦਾਅਵਾ ਕੀਤਾ ਕਿ ਰੂਹ ਦਾ ਜਾਮਾ ਬਦਲਣ ਦੇ ਬਾਅਦ (ਅਜ਼ ਰੂਏ ਤਨਾਸੁਖ) - ਗੋਬਿੰਦ ਮਕਤੂਲ ਅਵਤਾਰ ਬਣ ਕੇ ਆਇਆ ਹੈ ਤੇ ਇਸ ਨਵੀਂ ਜ਼ਿੰਦਗੀ 'ਚ ਗੋਬਿੰਦ ਨੇ ਆਪਣੀ ਸ਼ਕਲ ਬਦਲ ਦਿੱਤੀ ਹੈ ਤੇ ਦਾੜ੍ਹੀ ਵਾਲੀ ਸੂਰਤ 'ਚ ਉਹ ਮਜ਼ਕੂਰਾ ਸ਼ਖਸ ( ਜਿਸ ਦਾ ਜ਼ਿਕਰ ਕੀਤਾ ਗਿਆ ਹੈ ) ਦੇ ਰੂਪ 'ਚ ਜ਼ਾਹਿਰ ਹੋਇਆ ਹੈ। ਉਸ ਫਿਤਨਾ ਪਰਦਾਜ਼ ਨੇ ਇਸ ਦਾਅਵੇ ਦੇ ਨਾਲ ਐਲਾਨ ਕੀਤਾ ਕਿ ਉਹ ਗੋਬਿੰਦ ਮਕਤੂਲ ਦਾ ਇੰਤਕਾਮ ਲਏਗਾ। ਇਸ ਲਈ ਇਸ ਨੇ ਖਰੂਜ-ਓ-ਬਗ਼ਾਵਤ ਦੇ ਲਈ ਲੋਕਾਂ ਨੂੰ ਜਮ੍ਹਾਂ ਕਰਨਾ ਸ਼ੁਰੂ ਕੀਤਾ ਤੇ ਕੁਛ ਸ਼ੁਅਬਦਹ ਬਾਜ਼ੀਆਂ ਕੀਤੀਆਂ ਜਿਸ ਨੂੰ ਕਮਜ਼ੋਰ ਈਮਾਨ ਵਾਲਿਆਂ ਨੇ ਮੁਅਜਜ਼ਾ ਸਮਝਿਆ। ਉਹ ਆਪਣੇ ਆਪ ਨੂੰ 'ਸੱਚਾ ਪਾਤਸ਼ਾਹ' ਕਹਿੰਦਾ ਹੈ। ਖਾਫ਼ੀ ਖਾਂ ਦਾ ਰੂਹ ਦਾ ਜਾਮਾ ਬਦਲਣ ਦਾ ਅਜੀਬੋ-ਗ਼ਰੀਬ ਫਲਸਫਾ ਤੇ ਮਜ਼ਾਕ ਹੈ। ਮੁਅਜਜ਼ਿਆਂ ਦਾ ਜ਼ਿਕਰ ਖਾਫ਼ੀ ਖਾਂ ਆਪਣੀ

ਤਾਰੀਖ਼ 'ਚ ਕਈ ਜਗਹ ਤੇ ਕਰਦਾ ਹੈ। ਮੁਅਜਜ਼ਿਆਂ ਦੀ ਇਸਲਾਮ 'ਚ ਬੜੀ ਅਹਿਮੀਅਤ ਹੈ। ਹਜ਼ਰਤ ਮੂਸਾ ਦੇ ਮੋਅਜਜ਼ੇ ਹਜ਼ਰਤ ਈਸਾ ਦੇ ਮੁਅਜਜ਼ੇ ਤੇ ਹੋਰ ਕਈ ਪੈਗ਼ੰਬਰਾਂ ਦੇ ਮੋਅਜਜ਼ਿਆਂ ਦਾ ਆਮ ਜ਼ਿਕਰ ਕੀਤਾ ਜਾਂਦਾ ਹੈ। ਖਾਲਸਾ-ਇੱਕ ਅੱਲ੍ਹਾ, ਮਾਲਿਕ, ਸਾਹਿਬ ਤੇ ਯਕੀਨ ਰੱਖਣ ਵਾਲਾ ਹੈ। ਸਿੱਖ ਤਾਰੀਖ਼ ਨਵੀਸ ਆਮ ਤੌਰ ਤੇ ਇਸ ਦਾ ਜ਼ਿਕਰ ਕਰਦੇ ਹਨ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਜਦ ਸ਼ਾਹ ਆਲਮ ਬਹਾਦਰ ਸ਼ਾਹ ਦੇ ਹਮਸਫ਼ਰ ਸਨ ਤੇ ਮੁਸਲਮਾਨ ਉਨ੍ਹਾਂ ਨੂੰ "ਪੀਰੇਹਿੰਦ" ਨਾਲ ਖ਼ਿਤਾਬ ਕਰਦੇ ਸਨ ਤੇ ਉਨ੍ਹਾਂ ਨੂੰ ਅਕਸਰ ਇਹ ਕਹਿੰਦੇ ਸਨ ਕਿ ਤੁਸੀਂ ਕੋਈ ਮੋਅਜਜ਼ਾ ਦਿਖਾਓ ਪਰ ਗੁਰੂ ਸਾਹਿਬ ਨੇ ਕੋਈ ਮੋਅਜਜ਼ਾ ਨਹੀਂ ਸੀ ਦਿਖਾਇਆ। ਕਿਉਂਕਿ ਉਹ ਸਮਝਦੇ ਸਨ ਕਿ ਇਹ ਕੁਦਰਤ ਦੇ ਰਸਤੇ 'ਚ ਹਾਇਲ ਹੋਣਾ ਹੈ। ਮੋਅਜਜ਼ਾ ਕੁਦਰਤ ਦੇ ਅਸੂਲਾਂ ਦੇ ਖਿਲਾਫ਼ ਹੈ। ਬੰਦੇ ਬਹਾਦਰ ਦੇ ਬਾਰੇ ਇਹ ਜੋ ਕੁਛ ਵੀ ਜ਼ਿਕਰ ਕੀਤਾ ਗਿਆ ਹੈ , ਇਹ ਉਸ ਦੇ ਤਖੱਯਲ - ਸੋਚ ਦਾ ਆਪਣਾ ਰੰਗ ਹੈ। ਬੰਦੇ ਬਹਾਦਰ ਦੀ ਪਹਿਲੀ ਜ਼ਿੰਦਗੀ ਦੇ ਬਾਰੇ ਕਾਫ਼ੀ ਇਖ਼ਤਲਾਫ਼ ਪਾਇਆ ਜਾਂਦਾ ਹੈ। ਇੱਕ ਤਾਰੀਖ਼ ਨਵੀਸ ਦੇ ਖਿਆਲਾਤ ਦੂਸਰੇ ਤਾਰੀਖ਼ ਨਵੀਸਾਂ ਨਾਲ ਨਹੀਂ ਮਿਲਦੇ। ਇਹ ਇਖ਼ਤਲਾਫ਼ ਹਰ ਪਹਿਲੂ ਤੋਂ ਬਹੁਤ ਜ਼ਿਆਦਾ ਹੈ। ਹਰ ਕੋਈ ਆਪਣਾ ਮਖ਼ਸੂਸ ਅੰਦਾਜ਼ ਦਿਖਾ ਰਿਹਾ ਹੈ।

ਜ਼ਿਕਰ ਉਸ ਪਰੀ ਵਸ਼ ਕਾ ਔਰ ਫਿਰ ਬਿਯਾਂ ਅਪਨਾ
ਬਨ ਗਿਆ ਰਕੀਬ ਆਖ਼ਿਰ ਥਾ ਜੋ ਰਾਜ਼ਦਾਂ ਅਪਨਾ

ਖਾਫ਼ੀ ਖਾਂ ਦਾ ਇਹ ਬਿਆਨ ਕੋਈ ਤਹਕੀਕ ਯਾਂ ਤਫਤੀਸ਼ ਨਹੀਂ। ਇਸ ਦਾ ਇੱਕ - ਇੱਕ ਲਫਜ਼ ਬੇਮਆਨੀ ਤੇ ਗ਼ਲਤ ਬਿਆਨੀ ਤੋਂ ਸਿਵਾ ਕੁਛ ਨਹੀਂ । ਇਸ ਦੀ ਨੋਕੇ ਕਲਮ ਤੋਂ ਜੋ ਲਫ਼ਜ਼ ਨਿਕਲਿਆ ਹੈ ਗ਼ਲਤ-ਦਰ-ਗ਼ਲਤ ਹੈ। ਤਾਰੀਖ਼ੀ ਮਯਾਰ ਤੇ ਪੂਰਾ ਨਹੀਂ ਉਤਰਦਾ। ਉਸ ਨੇ ਤਾਰੀਖ਼ ਨੂੰ ਅਲਫ਼ ਲੈਲਾ ਦੀ ਦਾਸਤਾਨ ਬਣਾ ਦਿੱਤਾ ਹੈ। ਬੰਦੇ ਨੇ ਆਖਰੀ ਦਮ ਤਕ ਕੋਈ ਮੁਅਜਜ਼ਾ ਨਹੀਂ ਦਿਖਾਇਆ।ਬੰਦੇ ਬਹਾਦਰ ਨੇ ਉਹ ਸ਼ਹਾਦਤ ਪਾਈ ਜਿਸ ਦੀ ਮਜ਼ਹਬੀ ਅਹਿਮੀਅਤ ਤੋਂ ਇਲਾਵਾਂ ਤਾਰੀਖ਼ੀ ਅਹਿਮੀਅਤ ਵੀ ਹੈ। ਮੁਗ਼ਲਾਂ ਦੇ ਕੈਦਖਾਨੇ ਵਿਚ ਨਾ ਉਸਦਾ ਕੋਈ ਮੁਅਜਜ਼ਾ ਨੁਮਾ ਕਾਰਨਾਮਾ ਹੈ , ਉਹ ਦੂਸਰੇ ਸਿੱਖ ਸਰਦਾਰ ਕੈਦੀਆਂ ਦੇ ਨਾਲ ਆਮ ਕੈਦੀਆਂ ਦੀ ਤਰ੍ਹਾਂ ਰਹਿੰਦਾ ਹੈ। ਖ਼ਾਫ਼ੀ ਖ਼ਾਨ ਕੈਦਖਾਨੇ 'ਚ ਅਗਰ ਉਸਦਾ ਕੋਈ ਮੁਅਜਜ਼ਾ ਯਾਂ ਸ਼ੁਅਬਦਾ ਦੇਖਦਾ ਤੇ ਜ਼ਰੂਰ ਕਲਮ ਬੰਦ ਕਰਦਾ। ਮਜਾਜ਼ ਔਰ ਹਕੀਕਤ ਕੁਛ ਔਰ ਯਾਨਿ ਤੇਰੀ ਨਿਗਾਹ ਸੇ ਤੇਰਾ ਬਿਯਾਂ ਨਹੀਂ ਮਿਲਤਾ। ਕਿਸੇ ਬੇਨਾਮ ਤੇ ਗੁਮਨਾਮ ਸ਼ਖਸ਼ੀਅਤ ਦੇ ਬਾਰੇ ਕਿਆਸ ਆਰਾਈਆਂ ਤੇ ਕੀਤੀਆਂ ਜਾ ਸਕਦੀਆਂ ਹਨ ਪਰ ਉਸ ਦੀ ਸ਼ਖਸ਼ੀਅਤ ਦੇ ਬਾਰੇ ਯਕੀਨ , ਵਸੂਕ ਤੇ ਸ਼ਹਾਦਤ ਨਾਲ ਕਹਿਣਾ ਮੁਸ਼ਕਿਲ ਹੀ ਨਹੀਂ ਬਲਕਿ ਨਾ-ਮੁਮਕਿਨ ਹੈ।

ਇਹ ਹਕੀਕਤ ਜ਼ਹਿਨ ਨਸ਼ੀਨ ਕਰ ਲੈਣੀ ਚਾਹੀਦੀ ਹੈ। ਅਗਰ ਲਛਮਣ ਦਾਸ ੨੭ ਅਕਤੂਬਰ ੧੬੬੦ ਨੂੰ ਪੈਦਾ ਹੋਇਆ ਹੈ ਤੇ ਉਹ ਜਵਾਨੀ ਦਾ ਤੂਫਾਨੀ ਸਮੁੰਦਰ ਪਾਰ ਕਰ ਚੁੱਕਾ ਸੀ ਤੇ ਬੁਢਾਪੇ ਦੇ ਵੀਰਾਨ ਹੋ ਰਹੇ ਗੁਲਸਤਾਨ ਦੀ ਖ਼ਿਜ਼ਾ ਵੱਲ ਜਾ ਰਿਹਾ ਸੀ। ਇਸ ਉਮਰ 'ਚ ਵਲਵਲੇ ਤੇ ਜਜ਼ਬੇ ਜੋਸ਼-ਓ-ਖਰੋਸ਼ ਨਾਲ ਨਹੀਂ ਉਬਰਦੇ, ਜਿਸ ਤਰ੍ਹਾਂ ਕਿ ਸ਼ਬਾਬ ਤੇ ਜਵਾਨੀ 'ਚ ਉਬਰਦੇ ਹਨ। ਫਿਰ ਉਸ ਨੇ ਸ਼ਾਦੀ ਵੀ ਕੀਤੀ ਸੀ ਇਕ ਨਹੀਂ ਬਲਕਿ ਦੋ। ਕਿਸੇ ਵੀ ਮੁਸਲਮਾਨ ਯਾ ਦੂਸਰੇ ਤਾਰੀਖ਼ ਨਵੀਸ ਨੇ ਜਿਸ ਨੇ ਬੰਦੇ ਬਹਾਦਰ ਨੂੰ ਕੈਦਖਾਨੇ 'ਚ ਦੇਖਿਆ ਹੋਏ। ਉਸ ਦੀ ਉਮਰ ਤੇ ਜਿਸਮਾਨੀ ਸਾਖ਼ਤ ਦਾ ਜ਼ਿਕਰ ਨਹੀਂ ਕੀਤਾ। ਇਹ ਵੀ ਕਿਸੇ ਨੇ ਜ਼ਿਕਰ ਨਹੀਂ ਕੀਤਾ ਕਿ ਉਹ ਸਾਊਥ ਇੰਡੀਆ ਦਾ ਸੀ ਤੇ ਉਸ ਦੀ ਜ਼ਬਾਨ ਤੇ ਬਿਆਨ , ਪੰਜਾਬ ਦੇ ਗ੍ਰਿਫਤਾਰ ਕੀਤੇ ਗਏ ੭੪੦ ਸਿੱਖਾਂ ਤੋਂ ਅਲਹਿਦਾ ਸੀ । ਇਨ੍ਹਾਂ ਹਕੀਕਤਾਂ ਨੂੰ ਕਿਸੇ ਕੀਮਤ ਤੇ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ।

ਖ਼ਾਫ਼ੀ ਖਾਨ ਵੀ ਉਸਨੂੰ ਇਕ 'ਗ਼ੈਰ ਮਆਰੂਫ ਸ਼ਖਸ' ਲਿਖਦਾ ਹੈ। ਮਾਧੋ ਦਾਸ, ਲਛਮਣ ਦਾਸ ਯਾ ਨਰਾਇਣ ਦਾਸ ਆਪਣੇ ਵਕਤ ਦੀ ਕੋਈ ਅਹਿਮ ਸ਼ਖਸੀਅਤ ਨਹੀਂ ਬਲਕਿ ਇਕ ਆਮ ਬੈਰਾਗੀਆਂ ਦੀ ਤਰ੍ਹਾਂ ਜੋ ਕਿ ਬੇਨਾਮੋ ਨਿਸ਼ਾਨ ਹੀ ਖਾਕ 'ਚ ਮਿਲ ਗਏ ਦੀ ਤਰ੍ਹਾਂ ਇਕ ਬੈਰਾਗੀ ਸੀ। ਉਹ ਉਨ੍ਹਾਂ ਬੈਰਾਗੀਆਂ ਜੈਸੀ ਹੀ ਇਕ ਮਾਮੂਲੀ ਸ਼ਖਸੀਅਤ ਸੀ ਉਹ ਕੋਈ ਆਪਣੇ ਵਕਤ ਦਾ ਗ਼ੈਰ ਮਾਮੂਲੀ ਯਾ ਮਆਰੂਫ ਸ਼ਖਸ ਨਹੀਂ ਸੀ। ਬੰਦੇ ਬਹਾਦਰ ਦੀ ਸ਼ਖਸੀਅਤ ਸ਼ੁਹਰਤ ਦੇ ਆਸਮਾਨ ਤੇ ਮੁਖ਼ਤਸਰ ਅਰਸੇ ਲਈ ਬਿਜਲੀ ਬਣ ਕੇ ਕੜਕਦੀ ਹੈ ਤੇ ਚਮਕਦੀ ਹੈ। ਇਸ ਦੇ ਬਾਅਦ ਇਸ ਬਿਜਲੀ ਨੂੰ ਸਭ ਹੈਰਤ ਦੀ ਨਜ਼ਰ ਨਾਲ ਦੇਖਦੇ ਹਨ ਕਿ ਇਹ ਬਿਜਲੀ ਕੀ ਸੀ ਤੇ ਕਿਥੋਂ ਆਈ ਤੇ ਕਿਸ ਤਰ੍ਹਾਂ ਆਈ ? ਇਸ ਦੀ ਪੈਦਾਇਸ਼ ਦੀਆਂ ਤਾਰੀਖਾਂ ਤੇ ਇਸ ਨੇ ਕਿਸ ਕਿਸ ਜਗਹ ਤੇ ਆਪਣੀ ਗੁਮਨਾਮੀ ਤੇ ਬੇਨਾਮੀ ਦੀ ਪਹਿਲੀ ਜ਼ਿੰਦਗੀ ਬਸਰ ਕੀਤੀ। ਇਸ ਤੇ ਸਵਾਲੀਆ ਨਿਸ਼ਾਨਾਂ ਤੋਂ ਸਿਵਾ ਕੁਛ ਨਜ਼ਰ ਨਹੀਂ ਆਉਂਦਾ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਫ਼ੈਜ਼ ਨੇ ਇਸ ਦੀ ਗੁਮਨਾਮੀ ਦਾ ਪਰਦਾ ਚਾਕ ਕੀਤਾ ਤੇ ਇਸ ਨੂੰ ਸ਼ੁਹਰਤ ਦੀਆਂ ਬੁਲੰਦੀਆਂ ਤੱਕ ਪਹੁੰਚਾ ਦਿੱਤਾ। ਨਹੀਂ ਤੇ ਉਹ ਇਕ "ਸ਼ਖਸ ਮਜਹੂਲ ਉਲ ਇਸਮ-ਓ-ਨਸਬ" ( ਜਿਸ ਦਾ ਕੋਈ ਨਾਮ ਤੇ ਨਾ ਹੀ ਨਸਬ ਦਾ ਪਤਾ ਹੈ ) ਤੇ "ਗੈਰਮਆਰੂਫ਼ ਸ਼ਖਸ" ਉਹ ਸ਼ਖਸ ਜਿਸ ਨੂੰ ਕੋਈ ਨਹੀਂ ਸੀ ਜਾਣਦਾ ਤੋਂ ਸਿਵਾ ਕੁਛ ਨਹੀਂ ਸੀ। ਅੱਜ ਤੱਕ ਬੰਦੇ ਬਹਾਦਰ ਦੀ ਅਸਲ ਨਸਲ ਤੇ ਉਸ ਦੀ ਸ਼ਖਸੀਅਤ ਬਾਰੇ ਸਵਾਲ ਹੀ ਸਵਾਲ ਹਨ ਤੇ ਜਵਾਬ ਨਦਾਰਦ

ਬੇਨਾਮ ਕਭੀ, ਬਦਨਾਮ ਕਭੀ, ਆਰਜ਼ੂਏ ਨਾਕਾਮ ਕਭੀ
ਅੱਲਾ ਰੇ ਤੇਰੀ ਮਹਿਫ਼ਿਲ ਮੇਂ ਕਿਸ ਨਾਮ ਪੁਕਾਰੇ ਜਾਤੇ ਹੈਂ।

ਬੰਦਾ ਕੌਣ ਸੀ ? ਬੰਦਾ ਕਿਸ ਇਲਾਕੇ ਦਾ ਸੀ ? ਬੰਦੇ ਦੀ ਅਸਲ ਨਸਲ ਤੇ ਹਸਬ ਨਸਬ ਕੀ ਸੀ ? ਉਹ ਕਿਸ ਸੂਬੇ ਦਾ ਸੀ ? ਉਹ ਕਿਥੇ ਪੈਦਾ ਹੋਇਆ ਸੀ ? ਅਰਬ 'ਚ ਇਕ ਹਸਬ ਨਸਬ ਤੇ ਅਸਲ ਨਸਲ ਦਾ ਸਿਲਸਿਲਾ ਕਈ ਪੁਸ਼ਤਾਂ ਪਿਛੇ ਲੈ ਜਾਂਦੇ ਸਨ। ਫਲਾਂ ਇਬਨੇ ਫਲਾਂ, ਫਲਾਂ ਇਬਨੇ ਫਲਾਂ........ਫਲਾਣਾਂ ਫਲਾਣੇ ਦਾ ਬੇਟਾ ਹੈ ਉਸ ਦੇ ਬਾਅਦ ਉਹ ਉਸ ਦਾ ਬੇਟਾ ਹੈ........ਚਲਦਾ ਸੀ। ਇਥੇ ਨਾਦਰ ਸ਼ਾਹ ਦਾ "ਪਿਦਰਮ ਸੁਲਤਾਨ ਬੂਦ", ਮੇਰਾ ਬਾਪ ਬਾਦਸ਼ਾਹ ਸੀ , ਨਾ ਹੀ ਇਹ ਸਿਲਸਿਲਾ ਚਲਦਾ ਹੈ। ਮੈਕਾਲਿਫ਼ ਬੰਦੇ ਬਾਰੇ ਕੁਛ ਕਹਿ ਰਿਹਾ ਹੈ , ਅੰਗ੍ਰੇਜ਼ ਤਾਰੀਖ਼ ਨਵੀਸ ਜੋ ਕਿ ਤਾਰੀਖ਼ ਨਵੀਸੀ ਦੇ ਫ਼ਨ 'ਚ ਬੜੇ ਮਾਹਿਰ ਹਨ। ਉਹ ਵੀ ਇੱਕ ਦੂਸਰੇ ਨਾਲ ਮੁਤਫਿਕ ਨਹੀਂ। ਕੋਈ ਬੰਦੇ ਨੂੰ ਛਿਬੜ ਖ਼ਾਨਦਾਨ – ਮੋਹਿਆਲ ਬ੍ਰਾਹਮਣ – ਕਹਿੰਦਾ ਹੈ। ਮੁਨਸ਼ੀ ਬੁਧ ਸਿੰਘ (ਰਿਸਾਲਾ ਨਾਨਕ ਸ਼ਾਹ) 'ਚ ਬੰਦੇ ਨੂੰ ਪਠਾਨਕੋਟ ਦਾ ਸੋਢੀ ਖੱਤਰੀ ਕਹਿੰਦਾ ਹੈ। ਜੇ.ਡੀ. ਕਨਿੰਘਮ "ਹਿਸਟਰੀ ਆਫ ਦ ਸਿਖਸ" ਜੋ ਕਿ ਬੰਦੇ ਦੀ ਸ਼ਹਾਦਤ ਦੇ ੧੩੬ ਸਾਲ ਬਾਅਦ (੧੮੪੯) 'ਚ ਸ਼ਾਇਆ ਹੁੰਦੀ ਹੈ ਕਹਿੰਦਾ ਹੈ "ਕਿ ਬੰਦਾ ਦੱਖਣੀ ਭਾਰਤ ਦਾ ਬਾਸ਼ਿੰਦਾ ਸੀ। ਇਸ ਤਰ੍ਹਾਂ ਕਨਿੰਘਮ ਉਸ ਦੇ ਹਸਬ ਨਸਬ ਤੇ ਨਸਲ ਦਾ ਸਿਲਸਿਲਾ ਹੀ ਮੁਖ਼ਤਲਿਫ਼ ਕਹਿੰਦਾ ਹੈ। ਮੇਜਰ ਜੇਮਜ਼ ਬਰਾਊਨ (ਇੰਡੀਆ ਟਰੈਕਟਸ) 'ਚ ਬੰਦੇ ਨੂੰ ਜਲੰਧਰ ਦੁਆਬ ਦੇ ਪਿੰਡ ਪੰਡੋਰੀ ਦਾ ਕਹਿੰਦਾ ਹੈ। ਕੋਈ ਉਸ ਨੂੰ ਰਾਜਪੂਤ ਕਹਿੰਦਾ ਹੈ। ਇਹ ਇਸ ਗ਼ਲਤ ਫਹਿਮੀ, ਖੁਸ਼ਫਹਿਮੀ ਯਾ ਖ਼ਾਮਖ਼ਿਆਲੀ 'ਚ ਮੁਬਤਲਾ ਹਨ ਕਿ ਰਾਜਪੂਤ ਜੰਗਜੂ ਹਨ। ਜੋ ਖਾਲਸੇ ਦੇ ਕਿਰਦਾਰ ਤੇ ਸੀਰਤ ਦੀਆਂ ਖੂਬੀਆਂ ਹਨ ਰਾਜਪੂਤ ਉਸ ਦੀ ਗਰਦ ਤੱਕ ਨਹੀਂ ਪਹੁੰਚਦਾ। ੭੪੦ ਸਿੱਖਾਂ ਨੇ ਜਿਸ ਜੰਗਜੂਈ ਕਿਰਦਾਰ ਸਖ਼ਤਜਾਨੀ , ਰੂਹਾਨੀ ਤੇ ਮਜ਼੍ਹਬੀ ਰੰਗ ਦਾ ਸਬੂਤ ਦਿੱਤਾ ਉਸ ਤੋਂ ਕੌਣ ਮੁਨਕਿਰ ਹੋ ਸਕਦਾ ਹੈ ਇਕ ਪਰਦਾ ਉਠਾਓ ਤੇ ਬੰਦਾ ਬੇਸ਼ੁਮਾਰ ਪਰਦਿਆਂ 'ਚ ਛੁੱਪ ਜਾਂਦਾ ਹੈ। ਇਸ ਸਾਰੇ ਪਚੀਦਾ ਤੇ ਪੁਰਪੇਚ ਮੁਐਮੇ ਦਾ ਜਵਾਬ ਗ਼ਾਲਿਬ ਦਾ ਇਹ ਸ਼ਿਅਰ ਹੈ ਪੂਛਤੇ ਹੈਂ ਵੋਹ ਕਿ "ਗ਼ਾਲਿਬ" ਕੌਨ ਹੈ ਕੋਈ ਬਤਲਾਓ ਕਿ ਹਮ ਬਤਲਾਏਂ ਕਿਆ

ਗੁਰੂ ਘਰ ਜਨਮ ਤੁਮਾਰੇ ਹੋਏ
ਪਿਛਲੇ ਜਾਤਿ ਵਰਣ ਸਭ ਖੋਇ

ਗੁਰੂ ਸਾਹਿਬਾਨ ਨੇ ਜ਼ਾਤ-ਪਾਤ ਦੀ ਆਖਿਰੀ ਜੜ ਤੱਕ ਸਿਰੇ ਤੋਂ ਉਖੇੜ ਦਿੱਤੀ ਹੈ ਤੇ ਇਸ ਦਾ ਨਾਮੋ ਨਿਸ਼ਾਨ ਤੱਕ ਮਿਟਾ ਦਿੱਤਾ ਹੈ ਜੋ ਸਿੱਖ ਬੇ ਜ਼ਾਤ-ਪਾਤ ਦੀ ਸਿੱਖੀ ਤੇ ਯਕੀਨੇ ਕਾਮਿਲ ਨਹੀਂ ਰੱਖਦਾ ਉਹ ਕਦੀ ਸੱਚਾ-ਸੁੱਚਾ ਸਿੱਖ ਨਹੀਂ ਹੋ ਸਕਦਾ।

"ਸਿੰਘਨ ਕੀ ਜਾਤ ਗੋਤ ਹੈ ਦੰਗਾ ਇਹ ਹੋ ਹੀ ਗੁਰੂ ਸੇ ਮੰਗਾ" ਸਿੱਖੀ ਇਕ ਐਸਾ ਮਾਅਸ਼ਰਾ-ਸਮਾਜ ਹੈ ਜੋ ਜ਼ਾਤ-ਪਾਤ ਤੋਂ ਰਹਿਤ ਹੈ। ਜਦ ਅਸੀਂ ਸਿੰਘਨ ਕੀ ਜ਼ਾਤ ਗੋਤ

ਹੈ ਦੰਗਾ ਦੀ ਤਸ਼ਰੀਹ ਕਰਦੇ ਹਾਂ ਤੇ ਦੰਗੇ ਤੋਂ ਮੁਰਾਦ ਦੰਗਾ ਯਾਂ ਫਿਤਨਾ ਫਸਾਦ ਨਹੀਂ ਬਲਕਿ ਜ਼ੁਲਮ ਤੇ ਜਬਰ ਦੇ ਖ਼ਿਲਾਫ ਇਕ ਜ਼ਬਰਦਸਤ ਜੰਗ ਹੈ। ਸਿੱਖ ਫਲਸਫਾ ਇਸ ਦੀ ਤਸ਼ਰੀਹ ਬਾਰ-ਬਾਰ ਕਰਦਾ ਹੈ। ਮਾਧੋ ਦਾਸ ਦੀ ਇਬਤਦਾਈ ਜ਼ਿੰਦਗੀ ਤੇ ਨਜ਼ਰ ਲਾਜ਼ਮੀ ਹੈ। ਉਸ ਦੇ ਬਾਰੇ ਮਹਿਜ਼ ਕਿਆਸ ਆਰਾਈਆਂ ਹਨ। ਅਗਰ ਗੰਡਾ ਸਿੰਘ ਦੇ ਬੰਦੇ ਬਹਾਦਰ ਤੇ ਇਕ ਗਹਿਰੀ ਨਜ਼ਰ ਮਾਰੀ ਜਾਏ ਤੇ ਤਾਰੀਖ਼ੀ ਤੌਰ ਤੇ ਉਸ 'ਚ ਕਾਫ਼ੀ ਖ਼ਾਮੀਆਂ ਹਨ। ਸਿੱਖ ਫਲਸਫੇ ਦੇ ਉਲਟ ਕੀ ਮਾਧੋਦਾਸ ਦੀ ਜ਼ਾਤ ਖੱਤਰੀ ਸੀ ਯਾ ਰਾਜਪੂਤ ? ਉਸ ਦੇ ਖੱਤਰੀ ਹੋਣ ਦੇ ਵੀ ਕਈ ਸਬੂਤ ਮਿਲਦੇ ਹਨ। ਜਦ ਖ਼ਾਫ਼ੀ ਖ਼ਾਨ "ਗੁਰੂ ਕਾ ਇਬਰਤਨਾਕ ਅੰਜਾਮ" ਦਾ ਜ਼ਿਕਰ ਕਰਦਾ ਹੈ ਤੇ ਉਹ ਕਹਿੰਦਾ ਹੈ "ਖੱਤਰੀ ਕੌਮ ਕੇ ਲੋਗ ਖੁਫੀਆ ਤੌਰ ਪਰ ਇਸ ਕੇ ਮੁਅਤਕਦ ਔਰ ਮੁਰੀਦ ਥੇ ਉਨਹੋਂ ਨੇ ਮੁਹੰਮਦ ਅਮੀਨ ਖ਼ਾਨ ਔਰ ਦੂਸਰੇ ਮੁਤਵਸਿਲ ਅਮੀਰੋਂ ਕੋ ਉਸ ਕੀ ਜਾਨ ਬਖਸ਼ੀ ਕੇ ਲੀਏ ਭਾਰੀ ਰਕਮੇਂ ਪੇਸ਼ ਕੀ ਮਗਰ ਉਨ ਕੋ ਕਾਮਯਾਬੀ ਨਹੀਂ ਹੂਈ" ਤੇ ਹੋਰ ਦੂਸਰੇ ਕਲਮਕਾਰ ਵੀ ਰਕਮ ਤਰਾਜ਼ ਹਨ ਕਿ ਮਾਧੋ ਦਾਸ ਪੰਜਾਬ ਦੇ ਦੋਆਬਾ ਬਿਸਤ ਜਲੰਧਰ ਦੇ ਪੰਡੋਰੀ ਪਿੰਡ ਦਾ ਸੀ। ਹਾਕਿਮ ਰਾਏ ਆਪਣੇ ਅਹਿਵਾਲੇ ਲਛਮਣ ਦਾਸ ਉਰਫ ਬੰਦਾ ਸਾਹਿਬ ਚੇਲਾ ਗੁਰੂ ਗੋਬਿੰਦ ਸਿੰਘ ਸਾਹਿਬ 'ਚ ਲਿਖਦਾ ਹੈ ਕਿ ਬੰਦਾ ਪੰਜਾਬ ਦੇ ਖੱਤਰੀ ਸੋਢੀ ਖਾਨਦਾਨ ਦਾ ਸੀ। ਇਕ ਹੋਰ ਸਾਹਿਬ ਕਹਿੰਦੇ ਹਨ ਕਿ ਉਹ ਜ਼ਿਲਾ ਸਿਆਲਕੋਟ ਦਾ ਪੰਜਾਬੀ ਖੱਤਰੀ ਸੀ। ਬੰਦੇ ਬਹਾਦਰ ਦੀ ਪਹਿਲੀ ਜ਼ਿੰਦਗੀ ਇੱਕ ਅਜੀਬ ਸਿਲਸਿਲਾ ਹੈ।

ਹਦੀਸੇ ਦਿਲਕਸ਼-ਓ-ਅਫ਼ਸਾਨਾ ਅਜ਼ ਅਫ਼ਸਾਨਾ ਮੇਂ ਖੇਜ਼ਦ
ਦਿਗਰ ਅਜ਼ ਸਰ ਗ੍ਰਿਫ਼ਤਮ ਕਿਸਾ-ਏ-ਜ਼ੁਲਫੇ ਪਰੇਸ਼ਾਂ ਰਾ

ਦਾਸਤਾਨ ਬੜੀ ਪੁਰਕਸ਼ਿਸ਼ ਤੇ ਦਿਲਕਸ਼ ਹੈ ਤੇ ਅਫਸਾਨੇ 'ਚੋ ਅਫਸਾਨਾ ਨਿਕਲ ਰਿਹਾ ਹੈ। ਉਸ ਦੇ ਬਾਅਦ ਮੈਂ ਇਸ ਹਸੀਨ-ਓ-ਜਮੀਲ ਦਾਸਤਾਨ ਨੂੰ ਤੂਲ ਦੇਣ ਦੇ ਲਈ ਮਹਿਬੂਬ ਦੇ ਸਿਰ ਦੀ ਜ਼ੁਲਫੇ ਪਰੇਸ਼ਾਨ ਦੀ ਦਾਸਤਾਨ ਛੇੜ ਦਿੰਦਾ ਹੈ। ਇਹ ਤਾਰੀਖ਼ ਨਵੀਸ ਇਸ ਸ਼ਿਅਰ ਦੀ ਤਫਸੀਰ ਨੂੰ ਤਾਰੀਖ਼ੀ ਰੰਗ ਦੇ ਰਹੇ ਹਨ। ਤਾਰੀਖ਼ 'ਚ ਸ਼ਕ ਸ਼ਕੂਕ ਦੀ ਗੁੰਜਾਇਸ਼ ਕਅਤਨ ਨਹੀਂ ਰਹਿਣੀ ਚਾਹੀਦੀ ਨਹੀਂ ਤੇ ਤਾਰੀਖ਼ ਤੇ ਤਾਰੀਖ਼ ਨਵੀਸ ਆਪਣੇ ਅਸਲ ਮਕਸਦ ਤੋਂ ਦੂਰ ਨਿਕਲ ਜਾਂਦੇ ਹਨ। ਮਾਧੋ ਦਾਸ ਜਦ ਖਾਲਸੇ ਦਾ ਖ਼ੂਬਸੂਰਤ ਖੁਸ਼ਨੁਮਾ ਜਾਮਾ ਪਹਿਨ ਲੈਂਦਾ ਹੈ ਤੇ ਉਹ ਇਕ ਨਵੇਂ ਮਜ਼੍ਹਬ, ਨਵੀਂ ਦੁਨੀਆ, ਨਵੇਂ ਅਕੀਦਿਆਂ ਤੇ ਕਦਰੋ ਕੀਮਤਾਂ ਦੇ ਦਾਇਰੇ 'ਚ ਕਦਮ ਰੱਖਦਾ ਹੈ। ਹੁਣ ਉਸ ਦੀ ਸੋਚ ਬਦਲ ਚੁੱਕੀ ਹੈ। ਪਿਛਲੀ ਸੋਚ ਨਾਲ ਉਸ ਦਾ ਕੋਈ ਰਿਸ਼ਤਾ ਕਾਇਮ ਨਹੀਂ ਰਹਿੰਦਾ। ਸਿੱਖ ਦਾ ਕਿਰਦਾਰ ਸ਼ੋਅਲਾ ਵੀ ਹੈ ਤੇ ਸ਼ਬਨਮ ਵੀ ਹੈ। ਨਸੀਮੇ ਸਹਿਰ (ਸੁਬਾ ਦੀ ਹਲਕੀ ਹਲਕੀ ਮਸਤ ਹਵਾ) ਵੀ ਹੈ ਤੇ ਤੂਫਾਨੇ ਬਲਾਖ਼ੇਜ਼ ਵੀ ਹੈ , ਇਕ ਕੜਕਦੀ ਬਿਜਲੀ ਵੀ ਹੈ ਤੇ ਅਸਮਾਨ ਤੇ ਫੈਲੀ ਖ਼ੂਬਸੂਰਤ ਖੁਸ਼ਨੁਮਾ ਕੌਸਕੁਜ਼੍ਹਾ-

(ਖੂਬਸੂਰਤ ਜਲਵਾ ਨੁਮਾਈ ਕਰਦੀ ਸਤਰੰਗੀ ਪੀਂਘ) ਵੀ ਹੈ ਉਸ 'ਚ ਬੁਲੰਦ ਪਹਾੜਾਂ ਦਾ ਵਕਾਰ ਤੇ ਸੰਜੀਦਗੀ ਵੀ ਹੈ। ਜਿਸ ਤਰ੍ਹਾਂ ਦੇ ਹਾਲਾਤ ਉਸ ਦੇ ਸਾਹਮਣੇ ਆਉਂਦੇ ਹਨ ਉਹ ਉਨ੍ਹਾਂ ਦੇ ਮੁਤਾਬਿਕ ਅਮਲ ਕਰਦਾ ਹੈ ਤੇ ਆਪਣੀ ਸ਼ਖਸੀਅਤ ਦਾ ਇਜ਼ਹਾਰ ਕਰਦਾ ਹੈ। ਇਕ ਖਾਲਸੇ ਦੀ ਹੈਸੀਅਤ 'ਚ ਕਦੀ ਬੰਦਾ ਬਹਾਦਰ ਸ਼ਮਸ਼ੀਰ ਬਦਸਤ ਹੈ ਤੇ ਸਿਰ ਹਥੇਲੀ ਤੇ ਲਈ ਫਿਰਦਾ ਹੈ। ਮੈਦਾਨ ਜੰਗ 'ਚ ਮਰਦਾਨਗੀ ਦੇ ਜੌਹਰ ਦਿਖਾਉਂਦਾ ਹੈ। ਸ਼ਹਾਦਤ ਦੇ ਵਕਤ ਹਰ ਕਿਸਮ ਦੀ ਆਫਤ ਤੇ ਅਜ਼ਾਬ ਉਸ ਤੇ ਨਾਜ਼ਿਲ ਹੁੰਦਾ ਹੈ। ਇਹ ਉਸ ਦੇ ਸਬਰ ਦੀ ਇੰਤਹਾ ਹੈ ਤੇ ਉਹ ਰਾਜ਼ੀ-ਬ-ਰਜ਼ਾ ਹੁੰਦਾ ਹੈ। ਉਸ ਦਾ ਬੈਰਾਗੀ ਹੋਣ ਦਾ ਕਿਰਦਾਰ ਕੁਝ ਹੋਰ ਸੀ ਤੇ ਖਾਲਸੇ ਦਾ ਜਾਮਾ ਪਹਿਨਣ ਦੇ ਬਾਅਦ ਉਸ ਦਾ ਕਿਰਦਾਰ ਤੇ ਸੀਰਤ ਕਅਤਨ ਮੁਖ਼ਤਲਿਫ਼ ਸਨ। ਇਕ ਦੂਸਰੇ ਨਾਲ ਕੋਈ ਨਿਸਬਤ ਤਨਾਸਬ ਨਹੀਂ। ਉਸ ਦੀ ਸ਼ਖਸ਼ੀਅਤ ਦਾ ਜਾਇਜ਼ਾ ਉਸ ਦੇ ਖਾਲਸਾ ਹੋਣ ਦੀ ਸੂਰਤ 'ਚ ਲਿਆ ਜਾਵੇ। ਗੁਰੂ ਸਾਹਿਬ ਨੇ ਉਸ ਨੂੰ ਆਪਣਾ ਤੇਜ ਦਿੱਤਾ ਹੈ ਤੇ ਹੁਣ ਉਹ ਤੇਜੱਸਵੀ ਵੀ ਹੈ ਤੇ ਤਪੱਸਵੀ ਵੀ ਹੈ। ਕਿਉਂਕਿ ਅਗਰ ਉਸ ਦੇ ਇਕ ਹੱਥ 'ਚ ਸਮਸ਼ੀਰ ਹੈ ਤੇ ਦੂਸਰੇ ਹੱਥ 'ਚ ਤਸਬ੍ਹੀ ਹੈ। ਉਹ ਗੁਰੂ ਕੀ ਸ਼ਾਨ ਕੀ ਸ਼ਾਨ ਵੀ ਹੈ ਉਹ ਗੁਰੂ ਕੀ ਆਨ ਕੀ ਆਨ ਵੀ ਹੈ। ਇਨ੍ਹਾਂ ਦੋ ਨੁਕਤਿਆਂ ਤੇ ਜ਼ੋਰ ਦੇਣ ਦਾ ਮਕਸਦ ਇਹ ਹੈ ਕਿ ਮਾਧੋ ਦਾਸ ਦੀ ਅਸਲ ਨਸਲ ਤੇ ਪੈਦਾਇਸ਼ ਦੇ ਬਾਰੇ ਯਕੀਨ ਨਾਲ ਹਰਫੇ ਆਖ਼ਿਰ ਦੇ ਤੌਰ ਤੇ ਕੁਝ ਕਹਿਣ ਦੀ ਜ਼ਰੂਰਤ ਨਹੀਂ। ਨਾ ਸਿੱਖ ਤਾਰੀਖ਼ ਨਵੀਸ ਇਸ ਦੇ ਕੋਈ ਪਾਏਦਾਰ ਸਬੂਤ ਪੇਸ਼ ਕਰ ਸਕਦੇ ਹਨ। ਉਨ੍ਹਾਂ ਦੀ ਕਲਮ ਕਲਾਬਾਜ਼ੀਆਂ ਲਾਉਂਦੀ ਹੈ। ਜਦ ਬੰਦਾ ਬਹਾਦਰ ਪਹਿਲਾਂ ਦੁਨੀਆਂ ਨੂੰ ਤਿਆਗ ਦਿੰਦਾ ਹੈ ਤੇ ਉਹ ਇਕ ਬੈਰਾਗੀ ਸਾਧੂ ਬਣ ਜਾਂਦਾ ਹੈ ਤੇ ਖ਼ਾਕ ਛਾਣਦਾ ਫਿਰਦਾ ਹੈ। ਆਖਿਰ ਤੇ ਉਹ ਨਦੇੜ 'ਚ ਆਪਣਾ ਡੇਰਾ ਜਮਾ ਲੈਂਦਾ ਹੈ। ਇਥੇ ਸਾਧੂ ਹੋਣ ਦੇ ਨਾਲ ਉਸ ਦਾ ਸ਼ਰਾਰਤੀ ਦਿਮਾਗ਼ ਵੀ ਕਾਰਫਰਮਾ ਹੈ। ਗੁਰੂ ਕਾ ਸਿੰਘ ਬਣਨ ਤੋਂ ਬਾਅਦ ਉਹ ਬੈਰਾਗ ਨੂੰ ਤਿਆਗ ਦਿੰਦਾ ਹੈ। ਇਹ ਉਸ ਦੀ ਜ਼ਿੰਦਗੀ 'ਚ ਦੂਸਰਾ ਇਨਕਲਾਬ ਹੈ ਜਦ ਉਹ ਖਾਲਸਾ ਬਣ ਜਾਂਦਾ ਹੈ ਤੇ ਉਹ ਆਪਣੇ ਮੱਠ, ਡੇਰੇ ਨੂੰ ਹਮੇਸ਼ਾ ਲਈ ਖੈਰਬਾਦ ਕਹਿ ਦਿੰਦਾ ਹੈ। ਆਪਣੇ ਡੇਰੇ ਦੇ ਚੇਲਿਆਂ ਨਾਲ ਰਿਸ਼ਤਾ ਤੋੜ ਕੇ ਖਾਲਸੇ ਨਾਲ ਆਪਣਾ ਰਿਸ਼ਤਾ ਜੋੜ ਲੈਂਦਾ ਹੈ। ਦਿਲ ਦਿਮਾਗ਼ 'ਚ ਇਨਕਲਾਬ ਆ ਚੁੱਕਾ ਹੈ। ਇਕ ਨਵੀਂ ਮੰਜ਼ਿਲੇ ਮਕਸੂਦ ਦੀ ਤਰਫ਼ ਚਲਣ ਦਾ ਆਗ਼ਾਜ਼ ਹੋ ਚੁੱਕਾ ਹੈ ਅਗਰ ਉਸ ਦੇ ਕਦਮ ਇਸ ਮੰਜ਼ਿਲ ਦੀ ਤਰਫ਼ ਨਾ ਉੱਠਦੇ ਤੇ ਉਸਦੀ ਸਾਰੀ ਉਮਰ ਉਸ ਡੇਰੇ 'ਚ ਹੀ ਗੁਜ਼ਰ ਜਾਣੀ ਸੀ ਤੇ ਉਹ ਇਕ ਬੇਨਾਮ, ਬੇਨਾਮੋ ਨਿਸ਼ਾਨ, ਗੁਮਨਾਮ ਤੇ ਮਾਮੂਲੀ ਸਾਧੂ ਦੀ ਤਰ੍ਹਾਂ ਜ਼ਿੰਦਗੀ ਬਸਰ ਕਰਦਾ ਤੇ ਉਸ ਦੀ ਹਸਤੀ ਦਾ ਨਿਸ਼ਾਨ ਤੱਕ ਨਾ ਮਿਲਦਾ ਪਰ ਗੁਰੂ ਸਾਹਿਬ ਦੀ ਕਰਮ ਬਖ਼ਸ਼ੀ ਨੇ ਉਸ ਨੂੰ ਤਾਰੀਖ਼ ਦਾ ਇਕ ਅਹਿਮ ਕਿਰਦਾਰ ਬਣਾ ਦਿੱਤਾ ਹੈ ਜੋ ਛੁਪਾਇਆਂ ਛੁਪ ਨਹੀਂ ਸਕਦਾ

ਤੇ ਮਿਟਾਇਆਂ ਮਿਟ ਨਹੀਂ ਸਕਦਾ। ਜਦ ਉਸਨੇ ਬਾਕੀ ਸਿੰਘਾਂ ਦੇ ਨਾਲ ਜ਼ਿੰਦਗੀ ਦੇ ਦਿਨ ਗੁਜ਼ਾਰਨ ਦੀ ਸ਼ੁਰੂਆਤ ਕੀਤੀ ਤੇ ਸਾਫ ਜ਼ਾਹਿਰ ਹੈ ਕਿ ਬੰਦੇ ਬਹਾਦਰ ਨੇ ਸਿੱਖਾਂ ਦੇ ਰਸਮ-ਓ-ਰਿਵਾਜ ਤੇ ਇਬਾਦਤ ਤੇ ਬੰਦਗੀ ਦੇ ਤਰੀਕੇ ਅਖਤਿਆਰ ਕੀਤੇ ਜੋ ਕੁਝ ਕਿ ਅੰਮ੍ਰਿਤਧਾਰੀ ਸਿੱਖ ਕਰਦੇ ਹਨ। ਉਹ ਸਭ ਕੁਝ ਹੀ ਉਹ ਕਰਦਾ ਹੋਏਗਾ। ਉਥੇ ਹੀ ਉਸ ਨੇ ਹਥਿਆਰ ਚਲਾਉਣੇ ਸਿੱਖੇ ਹੋਣਗੇ। ਉਸ ਵਕਤ ਵੀ ਕਈ ਕਿਸਮ ਦੇ ਹਥਿਆਰ ਸਨ ਤੇ ਉਹ ਹਥਿਆਰ ਚਲਾਉਂਣ 'ਚ ਮਹਾਰਤ ਰੱਖਣਾ ਕੋਈ ਆਸਾਨ ਕੰਮ ਨਹੀਂ ਸੀ। ਕਈ ਸਿੱਖ ਤਾਰੀਖ਼ ਨਵੀਸ ਇਹ ਲਿਖਦੇ ਹਨ ਕਿ ਜਦ ਬੰਦਾ ਬਹਾਦਰ ਨਦੇੜ 'ਚ ਹੀ ਸੀ ਤੇ ਇਕ ਪਠਾਨ ਨੇ ਗੁਰੂ ਸਾਹਿਬ ਤੇ ਜਾਨਲੇਵਾ ਹਮਲਾ ਕੀਤਾ ਸੀ ਤੇ ਗੁਰੂ ਸਾਹਿਬ ਜੋਤੀ ਜੋਤ ਸਮਾ ਗਏ ਸਨ। ਪਰ ਕਈ ਤਾਰੀਖ਼ ਨਵੀਸ ਇਸ ਹਕੀਕਤ ਨਾਲ ਮੁਤਫਿਕ ਨਹੀਂ ਤੇ ਉਹ ਕਹਿੰਦੇ ਹਨ ਕਿ ਗੁਰੂ ਸਾਹਿਬ ਨੇ ਬੰਦੇ ਬਹਾਦਰ ਨੂੰ ਨਿਸ਼ਾਨ ਸਾਹਿਬ, ਇਕ ਨਗਾਰਾ ਤੇ ਪੰਜ ਕਕਾਰ ਤੇ ਪੰਜ ਤੀਰ ਦਿੱਤੇ ਤੇ ਇਹ ਤੀਰ ਗੁਰੂ ਸਾਹਿਬ ਨੇ ਆਪਣੇ ਖਾਸ ਤਰਕਸ਼ ਚੋਂ ਇਨਾਇਤ ਫਰਮਾਏ। ਬੰਦੇ ਬਹਾਦਰ ਨੂੰ ਗੁਰੂ ਸਾਹਿਬ ਨੇ ਮਾਅਰਕਾ ਆਰਾਈਆਂ 'ਚ ਤਿਆਰ ਬਰ ਤਿਆਰ ਕਰ ਦਿੱਤਾ। ਉਹ ਇਕ ਅੰਮ੍ਰਿਤਧਾਰੀ ਤਿਆਰ ਬਰ ਤਿਆਰ ਖਾਲਸਾ ਸੀ। ਗੁਰੂ ਸਾਹਿਬ ਨੇ ਸਿੱਖਾਂ ਦੇ ਨਾਮ ਉਸ ਨੂੰ ਇਕ ਹੁਕਮਨਾਮਾ ਵੀ ਇਨਾਇਤ ਫਰਮਾਇਆ ਜੋ ਉਨ੍ਹਾਂ ਦੀ ਬੰਦਾ ਬਹਾਦਰ ਤੇ ਇਕ ਖਾਸ ਬਖ਼ਸ਼ਿਸ਼ ਸੀ। ਦਰਅਸਲ ਇਹ ਹੁਕਮਨਾਮਾ ਹੀ ਉਹ ਕਰਾਮਾਤੀ ਹੁਕਮਨਾਮਾ ਸੀ ਜਿਸ ਨੇ ਸਿੱਖਾਂ ਨੂੰ ਖਾਲਸਾਈ ਨਿਸ਼ਾਨ ਸਾਹਿਬ ਥੱਲੇ ਇੱਕਠਾ ਕਰ ਦਿੱਤਾ ਸੀ। ਬੰਦੇ ਬਹਾਦਰ ਦੀ ਸਾਰੀ ਫੌਜੀ ਤਾਕਤ ਇਸ ਹੁਕਮਨਾਮੇ ਦੀ ਬਦੌਲਤ ਸੀ। ਗੁਰੂ ਸਾਹਿਬ ਨੇ ਪੰਜ ਸਿੱਖ ਵੀ ਬੰਦੇ ਬਹਾਦਰ ਦੇ ਹਮਰਾਹ ਭੇਜੇ ਭਾਈ ਬਿਨੋਂਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ਼ ਸਿੰਘ, ਭਾਈ ਦਯਾ ਸਿੰਘ ਤੇ ਭਾਈ ਰਾਮ ਸਿੰਘ। ਇਹ ਸਿੱਖ ਨਦੇੜ ਜਾਣ ਤੋਂ ਪਹਿਲਾਂ ਗੁਰੂ ਸਾਹਿਬ ਦੀ ਹਜ਼ੂਰੀ 'ਚ ਰਹਿ ਚੁੱਕੇ ਸਨ ਤੇ ਪੰਜਾਬ ਦੇ ਖੂਨੀ ਵਾਕਿਆਤ ਤੋਂ ਬਖੂਬੀ ਆਗਾਹ ਸਨ। ਇਸ ਤੋਂ ਇਲਾਵਾ ਕੁਝ ਹੋਰ ਸਿੱਖ ਵੀ ਸਨ ਤੇ ਇਹ ਸਾਰੀ ਤਦਾਦ ੨੫ ਸਿੱਖਾਂ ਦੀ ਸੀ। ਪਹਿਲਾਂ ਜੋ ਮਾਧੋ ਦਾਸ ਬੈਰਾਗੀ ਬਣ ਕੇ ਪੰਜਾਬ ਤੇ ਦੂਸਰੇ ਇਲਾਕਿਆਂ 'ਚ ਸਫ਼ਰ ਕਰਦਾ ਰਿਹਾ ਸੀ ਤੇ ਆਖਿਰ ਤੇ ਨੰਦੇੜ ਪਹੁੰਚ ਗਿਆ ਸੀ। ਇਸ ਦਫ਼ਾ ਉਸ ਨੇ ਨੰਦੇੜ ਤੋਂ ਪੰਜਾਬ ਦਾ ਰੁੱਖ ਕਰ ਲਿਆ ਸੀ। ਸੈਂਕੜੇ ਮੀਲਾਂ ਦਾ ਸਫ਼ਰ ਸੀ। ਉਹ ਆਹਿਸਤਾ ਆਹਿਸਤਾ ਆਪਣੇ ਹਮਸਫ਼ਰ ਸਿੱਖਾਂ ਨਾਲ ਚਲਦਾ ਰਿਹਾ। ਰਸਤੇ 'ਚ ਕਦੀ ਕਿਸੇ ਮੁਕਾਮ ਤੇ ਕਦੀ ਕਿਸੇ ਮੁਕਾਮ ਤੇ ਠਹਿਰ ਜਾਂਦਾ। ਕਈ ਮਹੀਨਿਆਂ ਦੇ ਸਫ਼ਰ ਦੇ ਬਾਅਦ ਬੰਦਾ ਬਹਾਦਰ ਦਿੱਲੀ ਦੇ ਨਜ਼ਦੀਕ ਆ ਪਹੁੰਚਦਾ ਹੈ। ਸਿਰਫ ਤੇ ਸਿਰਫ ੨੫ ਸਿੱਖ ਉਸ ਦੇ ਹਮਸਫਰ ਹਨ ਤੇ ਉਸ ਦੇ ਸਾਹਮਣੇ ਇਕ ਅਜ਼ੀਮ ਮਕਸਦ ਹੈ ਤੇ ਉਹ ਮਕਸਦ ਇਹ ਹੈ ਕਿ

ਮਜ਼ਲੂਮ, ਬੇਕਸ, ਬੇਬਸ ਲੋਕਾਂ ਜਿਨ੍ਹਾਂ 'ਚ ਨਾ ਹਿੰਮਤ ਹੈ ਤੇ ਨਾ ਹੌਸਲਾ ਉਨ੍ਹਾਂ ਨੂੰ ਸੈਂਕੜੇ ਸਾਲਾਂ ਦੀ ਗ਼ੁਲਾਮੀ ਤੋਂ ਨਜਾਤ ਦਿਵਾਉਂਣੀ ਹੈ। ਇਹ ਕੰਮ ਆਸਾਨ ਨਹੀਂ। ਉਚੇ ਲੰਮੇ ਪਹਾੜਾਂ ਨੂੰ ਕੱਟ ਕੱਟ ਕੇ ਜੂਏਸ਼ੀਰ-ਦੁੱਧ ਦੀ ਨਹਿਰ ਕੱਢਣੀ ਹੈ। ਦੂਸਰੇ ਪਾਸੇ ਸਦੀਆਂ ਦੀ ਪਾਏਦਾਰ ਮਜ਼ਬੂਤ ਤੇ ਤਾਕਤਵਰ ਹਕੂਮਤ ਹੈ। ਹਰ ਤਰ੍ਹਾਂ ਦੇ ਬਿਹਤਰੀਨ ਅਸਲ੍ਹੇ ਨਾਲ ਉਸ ਦੇ ਸਿਪਾਹੀ ਲੈਸ ਹਨ। ਉਸ ਦੇ ਸਿਪਾਹਸਾਲਾਰ ਬੜੇ ਤਜਰਬਾਕਾਰ ਤੇ ਜੰਗ ਦੇ ਮਾਹਿਰ ਹਨ। ਰਾਣਾ ਪ੍ਰਤਾਪ ਤੇ ਉਸ ਦੇ ਰਾਜਪੂਤਾਂ ਤੇ ਅਫਗਾਨਾਂ ਦਾ ਅਕਬਰ ਦੇ ਮੁਗ਼ਲਾਂ ਨੇ ਕਅਤਨ ਸਫਾਇਆ ਕਰ ਦਿੱਤਾ ਸੀ ਤੇ ਇਸ ਤੋਂ ਪਹਿਲਾਂ ਇਸ ਦੇ ਦਾਦੇ ਰਾਣਾ ਸਾਂਘਾ ਤੇ ਅਫਗਾਨਾਂ ਦੀ ਦੋ ਲੱਖ ਦੀ ਮਿਲੀ ਜੁਲੀ ਫੌਜ਼ ਨੂੰ ਬਾਬਰ ਨੇ ੪੦ ਹਜ਼ਾਰ ਦੀ ਫੌਜ਼ ਨਾਲ ਸ਼ਿਕਸਤ ਦਿੱਤੀ ਸੀ। ਇਹ ਉਹ ਵਕਤ ਸੀ ਜਦ ਮੁਗ਼ਲ ਬਾਦਸ਼ਾਹ ਦੀ ਹਕੂਮਤ ਔਰੰਗਜ਼ੇਬ ਦੀ ਹਕੂਮਤ ਤੋਂ ਕਾਫੀ ਛੋਟੀ ਸੀ। ਬੰਦੇ ਬਹਾਦਰ ਦੇ ਵਕਤ ਇਹ ਸਲਤਨਤ ਆਸਾਮ ਤੋਂ ਲੈ ਕੇ ਅਫ਼ਗਾਨਿਸਤਾਨ ਤੱਕ ਫੈਲੀ ਹੋਈ ਸੀ। ਫਿਰ ਬੰਦੇ ਬਹਾਦਰ ਨੇ ਜਿਸ ਇਲਾਕੇ 'ਚ ਜੰਗ ਦੀ ਸ਼ੁਰੂਆਤ ਕੀਤੀ ਸੀ ਉਹ ਇਲਾਕਾ ਪਹਾੜੀ ਨਹੀਂ ਸੀ ਬਲਕਿ ਮੈਦਾਨੀ ਇਲਾਕਾ ਸੀ। ਪਹਾੜੀ ਇਲਾਕੇ 'ਚ ਗੋਰੀਲਾ ਜੰਗ ਕੀਤੀ ਜਾ ਸਕਦੀ ਹੈ। ਪਹਾੜਾਂ 'ਚ ਸਿਰ ਛੁਪਾਉਂਣ ਨੂੰ ਜਗ੍ਹਾ ਮਿਲ ਜਾਂਦੀ ਹੈ ਪਰ ਮੈਦਾਨੀ ਇਲਾਕੇ 'ਚ ਜਾਨ ਬਚਾ ਕੇ ਨਿਕਲਨਾ ਵੀ ਆਸਾਨ ਨਹੀਂ ਹੁੰਦਾ ।ਦੁਸ਼ਮਣ ਚਾਰੇ ਪਾਸਿਆਂ ਤੋਂ ਬੁਰੀ ਤਰ੍ਹਾਂ ਘੇਰ ਲੈਂਦਾ ਹੈ ਤੇ ਕਤਲੇਆਮ ਕਰਕੇ ਫੌਜ਼ ਦਾ ਸਫਾਇਆ ਕਰ ਦਿੰਦਾ ਹੈ। ਬੰਦੇ ਬਹਾਦਰ ਦੇ ਪਾਸ ਨਾ ਫੌਜ ਸੀ, ਨਾ ਇਲਾਕਾ ਸੀ, ਨਾ ਹਥਿਆਰ ਸੀ। ਜਿਨ੍ਹਾਂ ਹਾਲਾਤ 'ਚ ਇਹ ਨੰਦੇੜ ਤੋਂ ਚਲੇ ਸਨ। ਉਹ ਸਬ ਤੇ ਸਾਫ ਜ਼ਾਹਿਰ ਹੈ। ਦਰ ਹਕੀਕਤ ਇਹ ਖੂਨਖਾਰ ਦਹਾੜਦੇ ਸ਼ੇਰ ਦੀ ਮੁੱਛ ਨੂੰ ਹੱਥ ਪਾਉਣਾ ਸੀ ਤੇ ਇਨ੍ਹਾਂ ਨੇ ਬੜੀ ਜਵਾਂ ਮਰਦੀ ਨਾਲ ਇਹ ਮਾਅਰਕਾ ਸਰ ਕੀਤਾ।

ਖ਼ਾਫ਼ੀ ਖ਼ਾਨ ਦੇ ਤਨਾਸੁੱਖ (ਇੱਕ ਰੂਹ ਦਾ ਦੂਸਰੇ ਜਿਸਮ 'ਚ ਦਾਖ਼ਲ ਹੋ ਜਾਣਾ) ਦੇ ਫਲਸਫੇ ਨੂੰ ਪੇਸ਼ੇ ਨਜ਼ਰ ਰਖਦਿਆਂ ਉਹ ਇਕ ਨਵਾਂ ਜਨਮ ਲੈਂਦਾ ਹੈ, ਨਵੀਂ ਰੂਹ ਉਸਦੇ ਜਿਸਮ 'ਚ ਹਲੂਲ ਕਰ ਜਾਂਦੀ ਹੈ। ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਉਹ ਆਪਣੀ ਪਿਛਲੀ ਰੂਹ ਦੀ ਹਕੀਕਤ ਤੇ ਵਾਕਿਯਾਤ ਤੋਂ ਬੇਖ਼ਬਰ ਹੋ ਜਾਂਦਾ ਹੈ। ਇਸ ਫ਼ਲਸਫ਼ੇ ਦੇ ਮੁਤਾਬਿਕ ਉਸਦੀ ਪੈਦਾਇਸ਼ ਤਕਰੀਬਨ ੧੭੦੮ 'ਚ ਹੁੰਦੀ ਹੈ ਤੇ ਉਸਦੀ ਸਾਰੀ ਜ਼ਿੰਦਗੀ ਦਾ ਦੌਰਾਨੀਆਂ ਤਕਰੀਬਨ ੭-੮ ਸਾਲ ਹੈ। ਕੋਈ ਉਸਦੀ ਉਮਰ ਤਕਰੀਬਨ ੧੦ ਸਾਲ ਜ਼ਿਆਦਾ ਕਹਿੰਦਾ ਹੈ ਤੇ ਕੋਈ ਘੱਟ ਕਹਿੰਦਾ ਹੈ। ਇਸ ਤੋਂ ਇਲਾਵਾ ਉਸਦੀ ਪੈਦਾਇਸ਼ ਦਾ ਇੱਕ ਮੁਕਾਮ ਨਹੀਂ ਬਲਕਿ ਕਈ ਮੁਕਾਮ ਹਨ ਤੇ ਉਹ ਇਕ ਦੂਸਰੇ ਤੋਂ ਬਹੁਤ ਦੂਰ ਹਨ। ਕਦੀ ਉਹ ਜੰਮੂ ਕਸ਼ਮੀਰ 'ਚ ਪੈਦਾ ਹੁੰਦਾ ਹੈ , ਕਦੀ ਉਹ ਪੰਜਾਬ 'ਚ ਜਨਮ ਲੈਂਦਾ ਹੈ ਤੇ ਕਦੀ ਉਹ ਦੂਰ ਦਰਾਜ਼ ਦੇ ਇਲਾਕੇ ਦੱਖਣੀ ਭਾਰਤ 'ਚ ਪੈਦਾ ਹੁੰਦਾ

ਹੈ। ਉਸਦੀ ਪਹਿਲੀ ਜ਼ਿੰਦਗੀ ਤਜ਼ਾਦ ਤੇ ਬੇਮਾਨੀ ਪਹੇਲੀਆਂ ਦੀ ਉਲਝਨ ਦਾ ਸ਼ਿਕਾਰ ਹੈ। ਬਿਹਤਰ ਇਹ ਹੈ ਕਿ ਉਸਦੀ ਤਾਰੀਖ਼ੀ ਜ਼ਿੰਦਗੀ ਤੇ ਤਾਰੀਖੀ ਕਾਰਨਾਮਿਆਂ ਤੇ ਭਰਪੂਰ ਰੋਸ਼ਨੀ ਪਾਈ ਜਾਏ ਜੋ ਕੁਝ ਤਾਰੀਖ਼ੀ ਨਤੀਜੇ ਪੇਸ਼ ਕਰਕੇ ਉਸਦੀ ਅਸਲ ਸ਼ਖਸੀਅਤ ਨੂੰ ਅਸਲ ਰੰਗ 'ਚ ਪੇਸ਼ ਕਰ ਸਕਦੀ ਹੈ।

ਬੰਦਾ ਬਹਾਦਰ ਇਕ ਨਾਹਿਤ ਦਰਖਸ਼ਾਂ , ਰੋਸ਼ਨ , ਚਮਕਦਾਰ , ਪੁਰਨੂਰ ਸਿਤਾਰੇ ਦੀ ਤਰ੍ਹਾਂ ਤਾਰੀਖ਼ ਦੇ ਆਸਮਾਨ ਤੇ ਚਮਕਦਾ ਹੈ ਤੇ ਫਿਰ ਜ਼ਮੀਨ ਤੇ ਗਿਰ ਕੇ ਆਪਣੀ ਦਰਖ਼ਸ਼ਿੰਦਗੀ ਤੇ ਤਾਬਿੰਦਗੀ ਖੋ ਬੈਠਦਾ ਹੈ। ਸਿੱਖ ਤਾਰੀਖ਼ ਨਵੀਸ ਲਛਮਣ ਦਾਸ ਯਾ ਲਛਮਣ ਦੇਵ ਦੀ ਪੈਦਾਇਸ਼ ਦੀ ਤਾਰੀਖ਼ 'ਚ ਕਾਫ਼ੀ ਫਰਕ ਜ਼ਾਹਿਰ ਕਰਦੇ ਹਨ। ਇਹ ਸਭ ਅੰਦਾਜ਼ੇ ਹਨ, ਕਿਯਾਸਆਰਾਈਆਂ ਹਨ ਯਾ ਕਿਯਾਫੇ ਹਨ। ਸਰਦਾਰ ਕਰਤਾਰ ਸਿੰਘ ਸਾਹਿਬ ਐਮ.ਏ.ਲਾਈਫ ਆੱਫ ਗੁਰੂ ਗੋਬਿੰਦ ਸਿੰਘ ਜੋ ਕਿ ਪਹਿਲੀ ਦਫ਼ਾ ੧੯੩੨ 'ਚ ਸ਼ਾਇਆ ਹੋਈ ਹੈ 'ਚ ਲਛਮਣ ਦਾਸ ਦੀ ਤਾਰੀਖ਼ੇ ਪੈਦਾਇਸ਼ ੨੭ ਅਕਤੂਬਰ ੧੬੭੦ 'ਚ ਰਾਜੋਰੀ ਦੇ ਮੁਕਾਮ ਤੇ ਜ਼ਿਲਾ ਪੁਂਛ ਕਸ਼ਮੀਰ ' ਲਿਖਦੇ ਹਨ। ਡਾ. ਭਗਤ ਸਿੰਘ ਲਛਮਣ ਦਾਸ ਦੀ ਪੈਦਾਇਸ਼ ਦੀ ਤਾਰੀਖ਼ ੧੬ ਅਕਤੂਬਰ ੧੬੭੦ ਤਹਿਰੀਰ ਕਰਦੇ ਹਨ। ਡਾ. ਜੀ.ਐਸ. ਛਾਬੜਾ ੨੭ ਅਕਤੂਬਰ ੧੬੬੦ ਲਿਖਦੇ ਹਨ। ਜੇ.ਡੀ.ਕਨਿੰਘਮ ਕਹਿੰਦਾ ਹੈ ਕਿ ਲਛਮਣ ਦਾਸ ਦੱਖਣੀ ਹਿੰਦੁਸਤਾਨ ਦੀ ਪੈਦਾਇਸ਼ ਸੀ। ਇਸ ਤਰ੍ਹਾਂ ਲਛਮਣ ਦਾਸ ਦਾ ਕਸ਼ਮੀਰ ਦੇ ਨਾਲ ਕੋਈ ਰਿਸ਼ਤਾ ਕਾਇਮ ਨਹੀਂ ਹੁੰਦਾ ਪਰ ਇਹ ਕਿਯਾਸਆਰਾਈ ਕਅਤਨ ਗ਼ਲਤ ਮਹਿਸੂਸ ਹੁੰਦੀ ਹੈ ਕਿਉਂਕਿ ਜਿਸ ਜੋਸ਼ੋ ਖ਼ਰੋਸ਼, ਵਲਵਲੇ ਤੇ ਜੁਰਰਤ ਤੇ ਹਿੰਮਤ ਨਾਲ ਬੰਦਾ ਪੰਜਾਬ ਦੀ ਸਰਜ਼ਮੀਨ ਤੇ ਜੰਗ ਕਰਦਾ ਹੈ। ਉਸ ਦਾ ਇਸ ਇਲਾਕੇ ਨਾਲ ਲਗਾਓ ਤੇ ਮੁਹੱਬਤ ਸਾਫ਼ ਜ਼ਾਹਿਰ ਹੁੰਦੇ ਹਨ। ਇਲਾਕੇ ਨਾਲ ਲਗਾਓ ਤੇ ਇਸ਼ਕ ਹੋਣਾ ਅਵਲੀਨ ਸ਼ਰਤ ਹੈ। ਅਗਰ ਉਹ ਦੱਖਣੀ ਹਿੰਦੁਸਤਾਨੀ ਸੀ ਤੇ ਕੀ ਉਹ ਪੰਜਾਬੀ ਸਮਝਦਾ ਸੀ ? ਕਸ਼ਮੀਰ ਨਾਲ ਉਸਦਾ ਕੀ ਰਿਸ਼ਤਾ ਸੀ ? ਉਹ ਖੱਤਰੀ ਯਾ ਸੋਢੀ ਕਿਸ ਤਰ੍ਹਾਂ ਬਣਦਾ ਹੈ ? ਸ਼ਿਮਾਲੀ ਹਿੰਦੁਸਤਾਨ ਤੇ ਦੱਖਣੀ ਹਿੰਦੁਸਤਾਨ ਦੀਆਂ ਜ਼ਬਾਨਾਂ 'ਚ ਜ਼ਮੀਨ ਆਸਮਾਨ ਦਾ ਫ਼ਰਕ ਹੈ। ਪੰਜਾਬ ਦੇ ਇਲਾਕੇ ਦੇ ਲੋਕ ਅਰਬੀ , ਫ਼ਾਰਸੀ ਲਫ਼ਜ਼ਾਂ ਤੋਂ ਬਾਖ਼ੂਬੀ ਆਗਾਹ ਸਨ। ਉਸ ਦੀਆਂ ਕਈ ਤਹਿਰੀਰਾਂ ਖ਼ਾਲਸ ਅਰਬੀ ਫ਼ਾਰਸੀ 'ਚ ਹਨ। ਦੱਖਣੀ ਹਿੰਦੁਸਤਾਨ ਤੇ ਸ਼ਿਮਾਲੀ ਹਿੰਦੁਸਤਾਨ ਦੇ ਤਲਫ਼ੱਜ਼ 'ਚ ਨੁਮਾਇਆਂ ਫ਼ਰਕ ਹੈ। ਦੱਖਣੀ ਹਿੰਦੁਸਤਾਨ ਤੇ ਸ਼ਿਮਾਲੀ ਹਿੰਦੁਸਤਾਨ ਦੀਆਂ ਜ਼ਬਾਨਾਂ ਦਾ ਕੋਈ ਖ਼ਾਸ ਰਿਸ਼ਤਾ ਨਹੀਂ ਸੀ ਕਿਉਂਕਿ ਉਥੋਂ ਦੇ ਕੁਛ ਮੁਸਲਮਾਨ ਅਰਬੀ , ਫ਼ਾਰਸੀ ਜ਼ਬਾਨ ਦੇ ਕਾਮਿਲ ਉਸਤਾਦ ਸਨ ਪਰ ਆਮਤੌਰ ਤੇ ਉਹ ਉਸ ਇਲਾਕੇ ਦੀ ਜ਼ਬਾਨ ਬੋਲਦੇ ਸਨ। ਤੌਬਾ ਪਸ਼ਚਾਤਾਪ ਕਰਨ ਤੇ ਵੀ ਗੁਨਾਹ ਉਸ ਦੀ ਜ਼ਮੀਰ 'ਚ ਕਾਂਟੇ ਦੀ ਤਰ੍ਹਾਂ ਚੁਬਦਾ ਰਹਿੰਦਾ ਹੈ ਤੇ ਉਸ ਦੀ ਜ਼ਮੀਰ

ਨੂੰ ਲਹੂ ਲੁਹਾਨ ਕਰਦਾ ਰਹਿੰਦਾ ਹੈ। ਲਛਮਨ ਦਾਸ ਦੇ ਗੁਰੂ ਰਹਿਨੁਮਾ ਦੀ ਪਹਿਲੀ ਮੁਲਾਕਾਤ ਉਸ ਨਾਲ ਰਾਜੋਰੀ ਦੇ ਇਲਾਕੇ 'ਚ ਹੁੰਦੀ ਹੈ। ਪਹਿਲਾਂ ਜਾਨਕੀ ਦਾਸ ਜਿਸ ਨੂੰ ਲੂਨੀ ਵੀ ਕਹਿੰਦੇ ਹਨ। ਉਸ ਨੇ ਆਪਣੇ ਜੋਗ, ਤਿਆਗ ਤੇ ਬੈਰਾਗ ਦਾ ਜਾਦੂ ਉਸ ਤੇ ਖ਼ੂਬ ਚਲਾਇਆ ਤੇ ਲਛਮਨ ਦਾਸ ਯਾਂ ਨਾਰਾਯਣ ਦਾਸ ਨੇ ਆਪਣਾ ਘਰ-ਬਾਰ ਤਿਆਗ ਦਿੱਤਾ ਤੇ ਜਾਨਕੀ ਦਾਸ ਲੂਨੀ ਦਾ ਮਹਿਬੂਬ ਤਰੀਂ ਚੇਲਾ ਬਣ ਗਿਆ। ਬੈਰਾਗ ਦੀਆਂ ਰਵਾਇਤਾਂ ਦੇ ਮੁਤਾਬਿਕ ਉਸ ਦਾ ਪਹਿਲਾਂ ਨਾਮ ਬਦਲ ਕੇ ਦੂਸਰਾ ਬੈਰਾਗ ਦਾ ਨਾਮ ਮਾਧੋ ਦਾਸ ਰੱਖਿਆ ਗਿਆ। ਮਾਧੋ ਦਾਸ ਦੂਸਰੇ ਚੇਲਿਆਂ ਦੀ ਤਰ੍ਹਾਂ ਰਮਤਾ ਸਾਧੂ ਸੀ। ਕਦੀ ਕਿਸੇ ਜਗਹ ਤੇ, ਕਦੀ ਕਿਸੇ ਮੁਕਾਮ ਤੇ, ਕਦੀ ਕਿਸੇ ਇਲਾਕੇ 'ਚ, ਸੁਬ੍ਹਾ ਕਿਤੇ ਸ਼ਾਮ ਕਿਤੇ ਬਸ ਇਹ ਉਸ ਦੀ ਜ਼ਿੰਦਗੀ ਦਾ ਮਅਮੂਲ ਸੀ। ਜਾਨਕੀ ਦਾਸ ਦੇ ਨਾਲ ਬਾਬਾ ਰਾਮ ਥਮਨ ਦੇ ਤੀਰਥ ਤੇ ਉਹ ਬੈਸਾਖੀ ਦਾ ਮੇਲਾ ਦੇਖਣ ਗਿਆ। ਖ਼ੁਦਾ ਜਾਣੇ ਉਸ ਦੇ ਦਿਲ 'ਚ ਕੀ ਆਈ ਕਿ ਉਹ ਇੱਕ-ਦੂਸਰੇ ਬੈਰਾਗੀ ਰਾਮ ਦਾਸ ਦਾ ਚੇਲਾ ਬਣ ਗਿਆ। ਉਸ ਦੀ ਇਹ ਅਵਾਰਗੀ ਸਿਰਫ਼ ਪੰਜਾਬ ਤੇ ਇਸ ਦੇ ਇਰਦ ਗਿਰਦ ਦੇ ਇਲਾਕੇ 'ਚ ਸੀ। ਇਹ ਸ਼ਿਮਾਲੀ ਇਲਾਕਾ ਹੈ। ਇਸ ਜਗਹ ਤੇ ਕੋਈ ਉਸ ਦੇ ਦੱਖਣੀ ਹਿੰਦੁਸਤਾਨੀ ਹੋਣ ਦਾ ਤਸੱਵਰ ਤੱਕ ਨਹੀਂ ਪਾਇਆ ਜਾਂਦਾ। ਉਸ ਦੀ ਇਹ ਪਹਿਲੀ ਜ਼ਿੰਦਗੀ ਪਰਦਿਆਂ 'ਚ ਛੁਪੀ ਹੋਈ ਹੈ। ਇਸ ਲਈ ਉਸ ਦੀ ਪਹਿਲੀ ਜ਼ਿੰਦਗੀ ਤੋਂ ਕੋਈ ਤਫ਼ਤੀਸ਼ ਤੇ ਤਹਿਕੀਕ ਪਰਦੇ ਨਹੀਂ ਉਠਾ ਸਕਦੀ ਹਕੀਕਤ ਇਹ ਹੈ ਕਿ ਉਸ ਦੀ ਪਹਿਲੀ ਜ਼ਿੰਦਗੀ ਇੱਕ ਸਰਬਸਤਾ ਰਾਜ਼ ਹੈ, ਪਹੇਲੀ ਹੈ, ਇਕ ਮੁਐਮਾ ਹੈ ਤੇ ਜ਼ੁਲਫ਼ੇ ਖ਼ਮ-ਬ-ਖ਼ਮ ਹੈ। ਪੁਰਪੇਚ ਜ਼ੁਲਫ਼ ਜਿੰਨੀ ਸੰਵਾਰੀ ਜਾਏ ਓਨੀ ਜ਼ਿਆਦਾ ਉਲਝਦੀ ਹੈ। ਸ਼ਿਮਾਲੀ ਤੇ ਦੱਖਣੀ ਹਿੰਦੁਸਤਾਨ ਦੇ ਸੋਚਣ ਦੇ ਅੰਦਾਜ਼ 'ਚ ਬਹੁਤ ਫ਼ਰਕ ਹੈ। ਇਕ ਸਾਹਿਬ ਲਛਮਨ ਦਾਸ ਨੂੰ ਸਿਆਲਕੋਟ ਦੇ ਇਲਾਕੇ ਦਾ ਖੱਤਰੀ ਵੀ ਕਹਿੰਦੇ ਹਨ। ਉਸ ਦਾ ਤੁਅੱਲਕ ਪੰਡੋਰੀ ਪਿੰਡ ਤੇ ਬਿਸਤ ਦੋਆਬ ਨਾਲ ਕਾਇਮ ਕਰਦੇ ਹਨ। ਉਹ ਇਕ ਬੈਰਾਗੀ ਫ਼ਕੀਰ ਵੀ ਸੀ। ਜਦ ਲਛਮਨ ਦਾਸ ਪੈਦਾ ਹੋਇਆ ਸੀ ਉਹ ਬਹੁਤ ਹੱਦ ਤੱਕ ਜਹਾਲਤ ਤੇ ਬੇਇਲਮੀ ਦਾ ਜ਼ਮਾਨਾ ਸੀ। ਉਸ ਵਕਤ ਦੇ ਲੋਕਾਂ ਦੀ ਤਾਲੀਮ ਮਾਮੂਲੀ ਹੱਦ ਤੱਕ ਸੀ। ਉਸ ਵਕਤ ਦੀ ਪੈਦਾਇਸ਼ ਦੀ ਤਾਰੀਖ਼ ਨੂੰ ਕੋਈ ਖ਼ਾਸ ਅਹਿਮੀਅਤ ਨਹੀਂ ਸੀ ਦਿੱਤੀ ਜਾਂਦੀ। ਫਿਰ ਲਛਮਨ ਦਾਸ ਇਕ ਮਾਮੂਲੀ ਸ਼ਖਸੀਅਤ ਦਾ ਮਾਲਿਕ ਸੀ। ਤਾਰੀਖ਼ੀ ਸ਼ਖਸੀਅਤ ਤੇ ਉਹ ਤਕਰੀਬਨ ੪੦ ਸਾਲ ਦੀ ਉਮਰ 'ਚ ਬਣ ਕੇ ਉਬਰਦਾ ਹੈ ਤੇ ਉਹ ਦਿਨ ਰਾਤ ਜੰਗੀ ਤਿਆਰੀਆਂ 'ਚ ਹੀ ਮਸਰੂਫ ਰਹਿੰਦਾ ਹੈ । ਪਹਿਲਾਂ ਉਹ ਮਾਮੂਲੀ ਫਤੂਹਾਤ ਹਾਸਿਲ ਕਰਦਾ ਹੈ ਆਹਿਸਤਾ-ਆਹਿਸਤਾ ਫਤਹਿ-ਦਰ-ਫਤਹਿ ਹਾਸਿਲ ਕਰਦਾ ਹੈ ਤੇ ਫਿਰ ਸ਼ਿਕਸਤ-ਦਰ-ਸ਼ਿਕਸਤ ਵੀ ਹੁੰਦੀ ਹੈ। ਉਸ ਦੇ ਪਾਸ ਕੋਈ ਤਾਰੀਖ਼ ਨਵੀਸ ਨਹੀਂ ਸੀ ਤੇ ਨਾ ਹੀ ਉਸ ਦੇ ਪਾਸ ਤਾਰੀਖ਼

ਲਿਖਵਾਉਂਣ ਦੀ ਫੁਰਸਤ ਸੀ । ਅਗਰ ਬੰਦਾ ਬਹਾਦਰ ਤਕਰੀਬਨ ਡੇਢ ਸਾਲ ਲਈ ਜੰਗ ਤੋਂ ਫ਼ਾਰਗ਼ ਹੋਇਆ ਹੈ ਤੇ ਉਸ ਨੇ ਦੂਸਰੀ ਸ਼ਾਦੀ ਕਰਵਾ ਲਈ ਤੇ ਆਪਣੇ ਸ਼ਬਾਬ ਤੇ ਜਵਾਨੀ ਦੀਆਂ ਨਾਕਾਮ ਹਸਰਤਾਂ ਦੀ ਤਕਮੀਲ ਕਰਨੀ ਸ਼ੁਰੂ ਕਰ ਦਿੱਤੀ। ਇਹ ਉਸ ਦੀ ਜਵਾਨ ਉਮਰ ਦੇ ਤਕਾਜ਼ੇ ਸਨ ਜੋ ਉਹ ਬੈਰਾਗ , ਤਿਆਗ 'ਚ ਪੂਰੇ ਨਾ ਕਰ ਸਕਿਆ ਤੇ ਹੁਣ ਉਹ ਦਿਲ ਦੀਆਂ ਗਹਿਰਾਈਆਂ 'ਚ ਡੁੱਬੇ ਅਰਮਾਨਾਂ ਦਾ ਖ਼ੂਬ ਲੁਤਫ਼ ਲੈ ਰਿਹਾ ਸੀ :-

ਅਗਰ ਨਾ ਜ਼ੁਹਰਾ ਜਬੀਨੋਂ ਕੇ ਦਰਮੀਆਂ ਗੁਜ਼ਰੇ
ਤੋ ਫਿਰ ਕਿਸ ਤਰ੍ਹਾ ਕਟੇ ਜ਼ਿੰਦਗੀ ਕਹਾਂ ਗੁਜ਼ਰੇ

ਇਸ ਤੋਂ ਇਲਾਵਾਂ ਉਹ ਕੋਈ ਤਾਅਲੀਮ ਯਾਫਤਾ ਆਦਮੀ ਨਹੀਂ ਸੀ ਤੇ ਨਾ ਹੀ ਉਸ ਨੂੰ ਤਾਅਲੀਮ ਤਹਿਰੀਰ ਤੇ ਲਿਖਣ-ਪੜ੍ਹਨ 'ਚ ਕੋਈ ਦਿਲਚਸਪੀ ਮਹਿਸੂਸ ਹੋਈ ਹੋਏਗੀ। ਖ਼ੂਬਸੂਰਤ ਫ਼ਿਜ਼ਾ ਤੇ ਖੁਸ਼ਨੁਮਾ ਪਹਾੜੀ ਇਲਾਕੇ 'ਚ ਉਹ ਜ਼ਿੰਦਗੀ ਦਾ ਲੁਤਫ਼ ਲੈਂਦਾ ਰਿਹਾ। ਇਹ ਉਸ ਦੀ ਬੇਨਿਆਜ਼ੀ ਤੇ ਬੇਖ਼ਬਰੀ ਦਾ ਆਲਮ ਸੀ। ਉਸ ਦੀ ਪਹਿਲੀ ਜ਼ਿੰਦਗੀ ਦਾ ਸਾਰਾ ਤਾਨਾ-ਬਾਨਾ ਉਲਝਿਆ ਹੀ ਦਿਖਾਈ ਦਿੰਦਾ ਹੈ ਤੇ ਇਸ ਦੀ ਹਕੀਕਤ ਖ੍ਵਾਬ ਜੈਸੀ ਮਾਅਲੂਮ ਹੁੰਦੀ ਹੈ।

ਡੋਰ ਕੇ ਸੁਲਝਾ ਰਹਾ ਹੂੰ ਔਰ ਸਿਰਾ ਮਿਲਤਾ ਨਹੀਂ

ਉਸਦੀ ਜ਼ਿੰਦਗੀ ਤੇ ਬਾਰਹਾ-ਬਾਰ-ਬਾਰ ਨਜ਼ਰ ਮਾਰਨ ਤੇ ਵੀ ਕੁਛ ਹਾਸਲ ਨਹੀਂ ਹੁੰਦਾ ਇਹ ਸਿਰਫ਼ ਛੱਲਨੀ 'ਚ ਬਾਰ-ਬਾਰ ਪਾਣੀ ਭਰਨਾ ਹੈ। ਲਛਮਨ ਦਾਸ ਦੇ ਖਾਲਸਾ ਹੋਣ ਬਾਰੇ ਹਰ ਤਾਰੀਖ਼ ਨਵੀਸ ਆਪਣੀ ਰਾਏ ਦਾ ਇਜ਼ਹਾਰ ਮੁਖ਼ਤਲਿਫ਼ ਬਿਆਨਾਂ ਨਾਲ ਕਰਦਾ ਹੈ। ਅਹਿਮਦ ਸ਼ਾਹ ਬਟਾਲਵੀ ਆਪਣੀ ਕਿਤਾਬ 'ਜ਼ਿਕਰੇ ਗੁਰੂਆਂ ਵਾ ਇਬਤਦਾਏ ਸਿੰਘਾਂ ਵਾ ਮਜ਼੍ਹਬੇ ਈਸ਼ਾਂ' 'ਚ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਲਛਮਨ ਦਾਸ ਦੀ ਪਹਿਲੀ ਮੁਲਾਕਾਤ ਦਾ ਜ਼ਿਕਰ ਇਨ੍ਹਾਂ ਲਫ਼ਜ਼ਾਂ 'ਚ ਕਰਦਾ ਹੈ :-

**ਮਾਧੋ ਦਾਸ :** ਆਪ ਕੌਣ ਹੋ ? ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਦੀ ਅਜ਼ੀਮ ਹਸਤੀ ਤੋਂ ਨਾਵਾਕਿਫ ਹੈ। ਪਰ ਇਹ ਮੁਮਕਿਨ ਨਹੀਂ, ਸਿੱਖ ਗੁਰੂ ਸਾਹਿਬਾਨ ਨੂੰ ਸਾਰਾ ਹਿੰਦੁਸਤਾਨ ਜਾਣਦਾ ਸੀ।

ਗੁਰੂ ਸਾਹਿਬ : ਉਹ ਜਿਸ ਨੂੰ ਤੂੰ ਜਾਣਦਾ ਹੈਂ।

ਮਾਧੋ ਦਾਸ : ਮੈਂ ਕੀ ਜਾਣਦਾ ਹਾਂ ?

ਗੁਰੂ ਸਾਹਿਬ : ਆਪਣੇ ਮਨ ਵਿਚ ਚੰਗੀ ਤਰ੍ਹਾਂ ਸੋਚ।

ਮਾਧੋ ਦਾਸ : (ਸੋਚ ਕੇ) ਆਪ ਗੁਰੂ ਗੋਬਿੰਦ ਸਿੰਘ ਹੋ।

ਗੁਰੂ ਸਾਹਿਬ : ਹਾਂ।

ਮਾਧੋ ਦਾਸ : ਆਪ ਇੱਥੇ ਕਿਸ ਤਰ੍ਹਾਂ ਆਏ ਹੋ ?

ਗੁਰੂ ਸਾਹਿਬ : ਮੈਂ ਇਸ ਲਈ ਆਇਆ ਹਾਂ ਕਿ ਤੈਨੂੰ ਆਪਣਾ ਚੇਲਾ ਬਣਾਵਾਂ।
ਮਾਧੋ ਦਾਸ : ਮੈਂ ਹਾਜ਼ਿਰ ਹਾਂ, ਹਜ਼ੂਰ। ਮੈਂ ਆਪ ਦਾ ਬੰਦਾ (ਗ਼ੁਲਾਮ) ਹਾਂ।
ਇਨ੍ਹਾਂ ਲਫ਼ਜ਼ਾਂ 'ਚ ਕੋਈ ਤਾਰੀਖ਼ੀ ਝਲਕ ਨਜ਼ਰ ਨਹੀਂ ਆਉਂਦੀ।
ਬਾਵਜੂਦੇ ਕਿ ਅਵਲ ਵੋ ਖਾਨਦਾਨ ਬੈਰਾਗ ਕਾ ਚੇਲਾ ਥਾ। ਇਸ ਸਿਲਸਿਲਾ ਸੇ ਅਲੈਹਦਾਹ ਹੋ ਕਰ ਗੁਰੂ ਗੋਬਿੰਦ ਸਿੰਘ ਕਾ ਚੇਲਾ ਬਨ ਗਿਆ ਔਰ ਪਾਹੁਲ ਲੇਕਰ ਗੁਰੂ ਕਾ ਸਿੱਖ ਹੂਆ (ਤਾਰੀਖ਼ੇ ਪੰਜਾਬ) ਕਨਹਿਯਾ ਲਾਲ ਪਾਹੁਲ ਲੈ ਕੇ ਸਿੰਘ ਸਜਦਾ ਹੈ। ਇਰਾਦਤ ਖ਼ਾਨ ਵੀ ਖ਼ਾਫ਼ੀ ਖ਼ਾਨ ਦੇ ਮਖ਼ਸੂਸ ਅੰਦਾਜ਼ 'ਚ ਕਹਿੰਦਾ ਹੈ ਕਿ ਬੰਦਾ, ਗੁਰੂ ਗੋਬਿੰਦ ਸਿੰਘ ਸਾਹਿਬ ਦਾ ਜਾਨਸ਼ੀਨ ਹੋਇਆ ਜੋ ਕਿ ਉਨ੍ਹਾਂ ਦੇ ਚੇਲਿਆਂ ਚੋਂ ਇਕ ਸੀ ।
ਗੋਸ਼ਾ-ਏ-ਪੰਜਾਬ 'ਚ ਰਾਧਾ ਕਿਸ਼ਨ ਇਸ ਤਰ੍ਹਾਂ ਰਕਮ ਤਰਾਜ਼ ਹੈ ਬਾਅਦ ਮਕਤੂਲੀ ਏ ਗੁਰੂ ਗੋਬਿੰਦ ਏਕ ਸ਼ਖ਼ਸ ਬੰਦਾ ਨਾਮੀ ਮੁਰੀਦ ਗੁਰੂ ਸਾਹਿਬ ਕਾ ਮਹਿ ਜਮਿਅਯਤ-ਏ-ਕਸੀਰ ਮੁਲਕ ਦਕਨ ਸੇ ਵਾਸਤੇ ਖਲਲ ਅੰਦਾਜ਼ੀ-ਏ-ਮੁਲਕ ਸ਼ਾਹੀ ਕੇ ਬਤਰਫ ਸਰਹਿੰਦ ਆਇਆ ।
"ਜਮੀਅਤ-ਏ-ਕਸੀਰ" ਤੋਂ ਮੁਰਾਦ ਹੈ ਕਿ ਬੰਦਾ ਆਪਣੇ ਨਾਲ ਬੇਸ਼ੁਮਾਰ ਫ਼ੌਜ ਲਿਆਇਆ । ਪਰ ਹਕੀਕਤ ਇਹ ਹੈ ਕਿ ਉਸ ਦੇ ਨਾਲ ਗਿਣਤੀ ਦੇ ਕੁਝ ਖਾਲਸੇ ਸਨ । ਖਾਲਸਾ ਫ਼ੌਜ ਉਸ ਨੇ ਗੁਰੂ ਸਾਹਿਬ ਦੇ ਇਨਾਯਤ ਕਰਦਾ ਫਰਮਾਨ ਭੇਜ ਕੇ ਆਪਣੇ ਗਿਰਦ ਜਮ੍ਹਾ ਕੀਤੀ ਸੀ । ਇਨ੍ਹਾਂ ਤਾਰੀਖ਼ ਨਵੀਸਾਂ ਤੋਂ ਬਾਅਦ 'ਚ ਆਉਂਣ ਵਾਲੇ ਅੰਗ੍ਰੇਜ਼ ਤੇ ਦੂਸਰੇ ਤਾਰੀਖ਼ ਨਵੀਸ ਇਸ ਹਕੀਕਤ ਦੀ ਤਸਦੀਕ ਕਰਦੇ ਹਨ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਕ ਸਾਧੂ ਫਕੀਰ ਨੂੰ ਆਪਣਾ ਅੰਮ੍ਰਿਤਧਾਰੀ ਸਿੰਘ ਸਜਾਇਆ ਤੇ ਉਸ ਨੂੰ ਸਿੱਖ ਫ਼ਲਸਫ਼ੇ ਤੇ ਮਜ਼੍ਹਬ ਤੋਂ ਪੂਰੀ ਤਰ੍ਹਾਂ ਆਗਾਹ ਕੀਤਾ। ਮਜ਼੍ਹਬ ਬਦਲਣ ਦੇ ਨਾਲ ਇਨਸਾਨ ਦੇ ਫਿਕਰ-ਓ-ਨਜ਼ਰ ਤੇ ਸੋਚ 'ਚ ਇਕ ਜ਼ਬਰਦਸਤ ਇਨਕਲਾਬ ਪੈਦਾ ਹੋ ਜਾਂਦਾ ਹੈ ਜੋ ਉਸ ਦੀ ਸ਼ਖਸੀਅਤ ਨੂੰ ਇਕ ਨਵੇਂ ਸਾਂਚੇ 'ਚ ਢਾਲ ਦਿੰਦਾ ਹੈ। ਉਸ ਦੇ ਪਿਛਲੇ ਨਜ਼ਰੀਆਤ, ਅਕੀਦੇ, ਰਵਾਇਤਾਂ ਤੇ ਕਦਰੋ ਕੀਮਤਾਂ ਯਕਸਰ ਬਦਲ ਜਾਂਦੀਆਂ ਹਨ। ਲਛਮਨ ਦਾਸ ਇਕ ਬੈਰਾਗੀ ਤਿਆਗੀ ਤੇ ਸਨਿਯਾਸੀ ਸੀ। ਦੁਨੀਆਂ ਨਾਲ ਉਸ ਦਾ ਕੋਈ ਰਿਸ਼ਤਾ ਨਹੀਂ ਸੀ। ਉਸ ਨੇ ਆਪਣੀ ਇਕ ਦੁਨੀਆ ਆਬਾਦ ਕਰ ਲਈ ਸੀ । ਉਹ ਆਪਣੀ ਮਹਿਦੂਦ ਤੇ ਛੋਟੀ ਜਿਹੀ ਦੁਨੀਆਂ 'ਚ ਬੜਾ ਸ਼ਾਦ, ਸ਼ਾਦਮਾ ਤੇ ਬੇਹਦ ਖੁਸ਼ ਸੀ । ਉਸ ਨੇ ਜਾਦੂਗਰੀ ਕਰਾਮਾਤਾਂ ਕ੍ਰਿਸ਼ਮਿਆਂ ਨੂੰ ਹੀ ਆਪਣਾ ਕਮਾਲ ਸਮਝ ਲਿਆ ਸੀ । ਉਹ ਆਪਣੀ ਜ਼ਾਤ ਦੇ ਖੌਲ 'ਚ ਸਮਾ ਗਿਆ ਸੀ ਤੇ ਆਪਣੀ ਬਾਲਾ ਦਸਤੀ ਤੇ

ਸਿਕੰਦਰੀ ਕਾਇਮ ਕਰ ਚੁਕਾ ਸੀ। ਕੁਛ ਖਿਆਲੀ ਤੇ ਫਰਜ਼ੀ ਕਿੱਸੇ ਵੀ ਸਨ। ਤਾਰੀਖ਼ ਦੀ ਤਨਕੀਦੀ ਨਜ਼ਰ ਹਰ ਮਸਲੇ ਦੀ ਤਹਿ ਤੇ ਪਹੁੰਚਣ ਲਈ ਆਪ ਹੀ

ਛਾਨਬੀਨ ਕਰ ਲੈਂਦੀ ਹੈ। ਤਨਕੀਦੀ ਨਜ਼ਰ ਜ਼ਾਹਿਰੀ ਨਜ਼ਰ ਤੋਂ ਬਹੁਤ ਗਹਿਰੀ ਹੁੰਦੀ ਹੈ। ਫਰਵਰੀ ੧੬੯੫ 'ਚ ਗੁਰੂ ਸਾਹਿਬ ਧਰਮ ਪਰਚਾਰ ਦੇ ਸਿਲਸਿਲੇ 'ਚ ਹਰਿਦੁਆਰ, ਡੇਹਰਾਦੂਨ ਤੇ ਹੋਰ ਕਈ ਇਲਾਕਿਆਂ 'ਚ ਗਏ। ਉਨ੍ਹਾਂ ਦਿਨਾਂ 'ਚ ਮਾਧੋ ਦਾਸ ਵੀ ਉਸ ਇਲਾਕੇ 'ਚ ਆਇਆ ਹੋਇਆ ਸੀ । ਮਾਧੋ ਦਾਸ ਦੀ ਪਹਿਲੀ ਮੁਲਾਕਾਤ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਇਸ ਇਲਾਕੇ 'ਚ ਹੀ ਹੋਈ । ਗੁਰੂ ਸਾਹਿਬ ਨੇ ਮਾਧੋ ਦਾਸ ਨੂੰ ਬੈਰਾਗ ਤਿਆਗ ਤੇ ਯੋਗ ਨੂੰ ਤਲਾਂਜ਼ਲੀ ਦੇਣ ਲਈ ਕਿਹਾ ਤੇ ਉਸ ਨੂੰ ਮਰਦੇ ਮੈਦਾਨ ਬਨਣ ਦੀ ਤਲਕੀਨ ਕੀਤੀ। ਕਨਖਲ ਤੋਂ ਮੁੜ ਕੇ ਬੰਦਾ ਸਿੰਘ (ਉਸ ਵਕਤ ਉਹ ਬੰਦਾ ਸਿੰਘ ਨਹੀਂ ਸੀ ਬਣਿਆ ਬਲਕਿ ਇਕ ਬੈਰਾਗੀ ਤਿਆਗੀ ਸਾਧੂ ਸੀ) ਆਪਣੇ ਡੇਰੇ ਤੇ ਵਾਪਿਸ ਚਲਾ ਗਿਆ। "ਜਦ ਗੁਰੂ ਜੀ ਨੂੰ ਬਾਦਸ਼ਾਹ ਦੀ ਬਦਲੀ ਨੀਅਤ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਉਸ ਦਾ ਸਾਥ ਛੱਡ ਦਿੱਤਾ ਅਤੇ ਨੰਦੇੜ ਵਿਚ ਰੁੱਕ ਗਏ। ਇਥੇ ਉਨ੍ਹਾਂ ਨੂੰ ਪਤਾ ਲੱਗਾ ਕਿ ਮਾਧੋ ਦਾਸ ਦਾ ਡੇਰਾ ਵੀ ਨਜ਼ਦੀਕ ਹੀ ਸੀ। ਵਾਪਿਸ ਪੰਜਾਬ ਮੁੜਨ ਤੋਂ ਪਹਿਲਾਂ ਆਪ ਨੇ ਲਛਮਨ ਦਾਸ ਨੂੰ ਮਿਲਣ ਦਾ ਫ਼ੈਸਲਾ ਕੀਤਾ। ਜਦ ਗੁਰੂ ਜੀ ਲਛਮਨ ਦਾਸ ਦੇ ਡੇਰੇ 'ਤੇ ਗਏ ਤਾਂ ਉਹ ਉਥੇ ਨਹੀਂ ਸੀ। ਉਸ ਦੀ ਗ਼ੈਰ-ਹਾਜ਼ਰੀ ਵਿਚ ਗੁਰੂ ਜੀ ਨੇ ਬਕਰੇ ਝਟਕਾ ਕੇ ਲੰਗਰ ਤਿਆਰ ਕਰਵਾਇਆ ਤੇ ਸਾਰੇ ਸਿੰਘਾਂ ਨੂੰ ਛਕਾਇਆ। ਲਛਮਨ ਦਾਸ ਤਾਂ ਹਿਰਨੀ ਦੇ ਸ਼ਿਕਾਰ ਮਗਰੋਂ ਸ਼ਾਕਾਹਾਰੀ ਹੋ ਚੁਕਾ ਸੀ ਤੇ ਮਾਸ-ਮੱਛੀ ਨੂੰ ਸਖਤ ਨਫਰਤ ਕਰਦਾ ਸੀ। ਗੁਰੂ ਜੀ ਵਲੋਂ ਬਕਰੇ ਝਟਕਾਉਂਣ ਦਾ ਡੇਰੇ ਦੇ ਸੇਵਾਦਾਰਾਂ ਨੇ ਬਹੁਤ ਬੁਰਾ ਮਨਾਇਆ ਪਰ ਏਨੀ ਵੱਡੀ ਗਿਣਤੀ ਵਿੱਚ ਸਿੱਖਾਂ ਦੇ ਹੁੰਦਿਆਂ ਉਹ ਸਾਧੂ ਤੇ ਯੋਗੀ ਕੁਝ ਨਾ ਕਰ ਸਕੇ। ਗੁਰੂ ਜੀ ਨੇ ਇਸ ਤੋਂ ਮਗਰੋਂ ਲਛਮਨ ਦਾਸ ਦਾ ਪਲੰਘ (ਜਿਸ 'ਤੇ ਬੈਠ ਕੇ ਉਹ ਆਪਣਾ ਦਰਬਾਰ ਲਾਇਆ ਕਰਦਾ ਸੀ) ਵੀ ਮੱਲ ਲਿਆ ਤੇ ਬਾਕੀ ਸਿੱਖ ਉਨ੍ਹਾਂ ਕੋਲ ਬੈਠ ਗਏ। ਬੇਵੱਸ ਹੋਏ ਚੇਲਿਆਂ ਨੇ ਇਕ ਸਾਥੀ ਨੂੰ ਬਾਬਾ ਲਛਮਨ ਦਾਸ ਨੂੰ ਖ਼ਬਰ ਦੇਣ ਵਾਸਤੇ ਭੇਜ ਦਿੱਤਾ। ਥੋੜ੍ਹੀ ਦੇਰ ਮਗਰੋਂ ਲਛਮਨ ਦਾਸ ਵੀ ਉਥੇ ਪੁੱਜ ਗਿਆ । ਉਸ ਨੂੰ ਵੇਖ ਕੇ ਗੁਰੂ ਸਾਹਿਬ ਨੇ ਉਸ ਨੂੰ ਕਿਹਾ, "ਮਾਧੋ ਦਾਸ, ਅਸੀਂ ਤੈਨੂੰ ਮਿਲਣ ਆਏ ਹਾਂ । ਤੂੰ ਕਿੱਥੇ ਗਿਆ ਹੋਇਆ ਸੀ ।" ਇਸ ਤੇ ਮਾਧੋ ਦਾਸ ਬੋਲਿਆ, "ਗ਼ਰੀਬ ਨਿਵਾਜ਼, ਮੈਂ ਤੁਹਾਨੂੰ ਨਹੀਂ ਜਾਣਦਾ। ਆਪ ਕਿੱਥੋਂ ਆਏ ਹੋ ? ਜੇ ਤੁਸੀ ਮੈਨੂੰ ਜਾਣਦੇ ਸੀ ਤਾਂ ਮੈਨੂੰ ਉਡੀਕ ਲੈਣਾ ਸੀ। ਇਹ ਜਾਨਵਰ ਕਿਉਂ ਮਾਰਨੇ ਸੀ। ਇਹ ਡੇਰਾ ਵੈਸ਼ਨੋ ਸਾਧੂਆਂ ਦਾ ਹੈ।" ਗੁਰੂ ਜੀ ਨੇ ਉਸ ਨੂੰ ਦੱਸਿਆ, "ਮਾਧੋ ਦਾਸ, ਸਾਡੀ ਤੇਰੀ ਜਾਣ-ਪਛਾਣ ਇਕ ਦਫ਼ਾ ਕਨਖਲ ਵਿਚ ਹੋਈ ਸੀ । ਉਸ ਵੇਲੇ ਤੂੰ ਸਾਧੂਆਂ ਦੀ ਇਕ ਮੰਡਲੀ ਵਿਚ ਸੀ, ਜਿਸ ਦਾ ਮੁਖੀ ਔਘੜ ਨਾਥ ਦਾ ਜੋਗੀ, ਨਾਸਕ ਵਾਲਾ ਸੀ। ਮਾਧੋ ਦਾਸ ਨੇ ਇਹ ਸੁਣ ਕੇ ਅੱਖ ਉਠਾਈ ਤੇ ਗੁਰੂ ਜੀ ਵੱਲ ਵੇਖ ਕੇ ਬੋਲਿਆ, "ਆਪ ਗੁਰੂ ਗੋਬਿੰਦ ਸਿੰਘ ਹੋ, ਜਿਨ੍ਹਾਂ ਦੇ ਪਿਤਾ ਗੁਰੂ ਤੇਗ਼ ਬਹਾਦਰ ਜੀ ਨੇ ਦਿੱਲੀ ਵਿੱਚ ਜਾ ਕੇ

ਆਪਣਾ ਬਲਿਦਾਨ ਦਿੱਤਾ ਸੀ। " ਸਤਿ ਗੁਰੂ ਨੇ ਆਖਿਆ, "ਹਾਂ ਮਾਧੋ ਦਾਸ, ਮੈਂ ਓਹੀ ਹਾਂ। " ਇਸ 'ਹਾਂ' ਦੀ ਆਵਾਜ਼ ਸੁਣ ਕੇ ਉਸ ਨੇ ਆਪਣਾ ਸੀਸ ਗੁਰੂ ਜੀ ਦੇ ਪੈਰਾਂ ਵਿਚ ਝੁਕਾ ਕੇ ਖਿਮਾ ਮੰਗੀ। ਸਤਿਗੁਰਾਂ ਫਿਰ ਕਿਹਾ, "ਮਾਧੋ ਦਾਸ, ਤੁਸਾਂ ਪੁਛਿਆ ਹੈ ਕਿ ਇਹ ਡੇਰਾ ਵੈਸ਼ਨੋ ਸਾਧੂਆਂ ਦਾ ਸੀ ਜਿਥੇ ਜਾਨਵਰ ਨਹੀਂ ਮਾਰਨੇ ਸਨ। ਮਾਧੋ ਦਾਸ ਮੈਨੂੰ ਇਹ ਪਤਾ ਸੀ ਕਿ ਇਹ ਡੇਰਾ ਵੈਸ਼ਨੂਆਂ ਦਾ ਹੈ ਤਾਂ ਹੀ ਇਹ ਜਾਨਵਰ ਮਾਰੇ ਹਨ। ਮੈਂ ਤੈਨੂੰ ਜਗਾਉਂਣ ਵਾਸਤੇ ਏਥੇ ਆਇਆ ਹਾਂ । ਇਹ ਤਿੰਨ-ਚਾਰ ਜਾਨਵਰ ਮਰਨ ਨਾਲ ਤੇਰਾ ਡੇਰਾ ਭਿੱਟਿਆ ਗਿਆ ਹੈ । ਤੈਨੂੰ ਵੱਡੇ ਡੇਰੇ ਹਿੰਦ ਦਾ ਪਤਾ ਨਹੀਂ, ਜਿਥੇ ਰੋਜ਼ ਸੈਂਕੜੇ, ਹਜ਼ਾਰਾਂ ਮਜ਼ਲੂਮ, ਨਿਰਦੋਸ਼ ਕੋਹੇ ਜਾ ਰਹੇ ਹਨ। ਮੈਂ ਸਿਰਫ਼ ਤੇਰਾ ਧਿਆਨ ਦਿਵਾਉਂਣ ਵਾਸਤੇ ਇਸ ਡੇਰੇ ਵਿਚ ਆਇਆ ਹਾਂ। ਇਹ ਸੁਣ ਕੇ ਮਾਧੋ ਦਾਸ ਤਰ੍ਹਬਕ ਕੇ ਬੋਲਿਆ, "ਮੈਂ ਅੱਜ ਤੋਂ ਦਿਲੋ-ਜਾਨ ਤੋਂ ਤੁਹਾਡਾ ਬੰਦਾ ਹਾਂ, ਮੈਨੂੰ ਅੱਗੇ ਵਾਸਤੇ ਕਾਰ ਸੇਵਾ ਦੱਸੋ। " ਗੁਰੂ ਜੀ ਮੁਸਕਰਾਏ, ਮਾਧੋ ਦਾਸ ਦੀ ਤਰਫ਼ ਦੇਖਿਆ ਅਤੇ ਕਿਹਾ, "ਮਾਧੋ ਦਾਸ, ਬੰਦਾ ਹੋ ਕੇ ਕਿਸੇ ਦੀ ਤਾਬਿਆਦਾਰੀ ਕਰਨਾ ਬੜਾ ਔਖਾ ਹੈ। ਬੰਦਾ ਓਹੀ ਹੈ ਜੋ ਤਨ, ਮਨ, ਧਨ ਮਾਲਿਕ ਦੇ ਹੁਕਮ ਹੇਠ ਕੁਰਬਾਨ ਕਰ ਦੇਵੇ। " ਮਾਧੋ ਦਾਸ ਹੁਣ ਪਹਿਲਾਂ ਵਾਲਾ ਮਾਧੋ ਦਾਸ ਨਹੀਂ ਸੀ ਰਿਹਾ । ਉਹ ਆਪਣਾ ਮਾਣ-ਤਾਣ ਤਜ ਕੇ, ਨਿਮਾਣਾ ਹੋ ਕੇ, ਗੁਰੂ ਜੀ ਦਾ ਬੰਦਾ ਬਣ ਗਿਆ ਸੀ । ਸਤਿਗੁਰਾਂ ਫੇਰ ਆਖਿਆ, "ਮਾਧੋ ਦਾਸ ਇਹ ਗੁਰੂ ਨਾਨਕ ਸਾਹਿਬ ਦਾ ਦਰ ਹੈ ਇਸ ਦਰ 'ਤੇ ਜੋ ਵੀ ਆਉਂਦਾ ਹੈ ਉਸ ਦਾ ਪਿਛਲਾ ਜਨਮ, ਧਰਮ, ਕਰਮ, ਸ਼ਰਮ ਤੇ ਭਰਮ ਸਾਰੇ ਜਾਂਦੇ ਰਹਿੰਦੇ ਹਨ। " ਮਾਧੋ ਦਾਸ ਫਿਰ ਹੱਥ ਬੰਨ੍ਹ ਕੇ ਬੋਲਿਆ, "ਮਹਾਰਾਜ, ਮੈਨੂੰ ਅੱਜ ਤੋਂ ਕਿਸੇ ਤਰਫ਼ ਦੀ ਝਾਕ ਨਹੀਂ ਰਹੀ। ਮੈਂ ਪੂਰੇ ਤੌਰ 'ਤੇ ਆਪ ਦੇ ਦਰ ਦਾ ਬੰਦਾ ਬਣ ਗਿਆ ਹਾਂ। " (ਸਰੂਪ ਸਿੰਘ ਕੋਸ਼ਿਸ਼ ; ਗੁਰੂ ਕੀਆਂ ਸਾਖੀਆਂ)। ਇਸ 'ਚ ਸਰੂਪ ਸਿੰਘ ਕੋਸ਼ਿਸ਼ ਨੇ ਜੋ ਰੰਗ ਭਰਿਆ ਹੈ ਉਸ ਦਾ ਜ਼ਾਇਜ਼ਾ ਪੜ੍ਹਨ ਦੇ ਬਾਅਦ ਹੋ ਜਾਂਦਾ ਹੈ। ਇਹ ਹਿਕਾਇਤ ਸਿਰਫ਼ ਫਰਜ਼ੀ ਹਿਕਾਇਤ ਹੀ ਹੈ । ਇਹ ਫਰਜ਼ੀ ਹਿਕਾਇਤ ਸਿਰਫ਼ ਅਕੀਦਤ ਨਾਮਾ ਹੈ ਯਾ ਮਹਿਜ਼ ਅਕੀਦਤ ਦਾ ਇਜ਼ਹਾਰ ਹੈ । ਖਾਲਸੇ ਦਾ ਜਾਮਾ ਪਹਿਨਣ ਦੇ ਨਾਲ ਉਸ ਦੇ ਜਿਸਮਾਂ 'ਚ ਲਹੂ ਦੇ ਘੁੱਟ ਆਉਂਣੇ ਸ਼ੁਰੂ ਹੋ ਗਏ ਹੋਣਗੇ। ਸਿੱਖੀ ਆਪਣੇ ਆਪ 'ਚ ਹੀ ਇਕ ਅਜ਼ੀਮ ਇਨਕਲਾਬ ਹੈ। ਉਸ ਦੇ ਚਿਹਰੇ ਤੇ ਰੂਹਾਨੀਅਤ ਦਾ ਨੂਰ ਛਾ ਗਿਆ ਹੋਵੇਗਾ। ਉਸ ਦੀ ਰੂਹ 'ਚ ਤਰੋ ਤਾਜ਼ਗੀ ਸਿਮਟ ਆਈ ਹੋਏਗੀ। ਉਸ ਦੇ ਦਿਲ ਦਿਮਾਗ਼ 'ਚ ਖਾਲਸੇ ਦਾ ਜੋਸ਼ ਵਲਵਲਾ ਜਜ਼ਬਾ ਤੇ ਅਕੀਦਤ ਵੀ ਉਬਰ ਆਈ ਹੋਏਗੀ। ਖਾਲਸੇ ਦੀਆਂ ਆਪਣੀਆਂ ਬੇਸ਼ੁਮਾਰ ਜ਼ਾਤੀ ਖੂਬੀਆਂ ਹਨ। ਜੋ ਉਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਮਰਹਿਮਤ ਫਰਮਾਈਆਂ ਸਨ। ਚਿੜੀਆਂ ਤੋਂ ਬਾਜ਼ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਹੀ ਤੁੜਵਾਏ ਸਨ। ਕਿੱਥੇ ਇਕ ਕਮਜ਼ੋਰ ਨਾਤਵਾਂ ਤੇ ਹਕੀਰ ਚਿੜੀ ਤੇ ਕਿਥੇ

ਇਕ ਸ਼ਾਹਜ਼ੋਰ ਸ਼ਾਹਬਾਜ਼ ਆਪਣੀ ਕੁਵਤੇ ਪਰਵਾਜ਼ ਨਾਲ ਫ਼ਿਜ਼ਾ ਨੂੰ ਚੀਰ ਦੇਣ ਵਾਲਾ ਆਸਮਾਨਾਂ ਦੀਆਂ ਬੁਲੰਦੀਆਂ ਤੇ ਬੇਖ਼ੌਫ਼ ਉਡਾਨਾਂ ਕਰਨ ਵਾਲਾ ਤੇ ਉਸ ਨੂੰ ਇੱਕ ਅੱਦਨਾ ਤੇ ਹਕੀਰ ਚਿੜੀ ਦਾ ਨੋਚਨਾ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਜਮਾਲੀ ਤੇ ਜਲਾਲੀ ਸ਼ਖਸ਼ੀਅਤ ਦਾ ਕ੍ਰਿਸ਼ਮਾ ਹੀ ਸੀ। ਸਵਾ ਲੱਖ ਨਾਲ ਇਕ ਨੂੰ ਲੜਾਉਂਣਾ ਇਹ ਵੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਮੁਅਜਜ਼ਾ ਹੀ ਸੀ। ਬੰਦੇ ਬਹਾਦਰ ਨੂੰ ਵੀ ਉਨ੍ਹਾਂ ਨੇ ਆਪਣੀ ਕਰਮ ਨਿਵਾਜ਼ੀ ਤੇ ਬਖਸ਼ਿਸ਼ ਨਾਲ ਸਵਾ ਲੱਖੀ ਖਾਲਸੇ ਦਾ ਜਾਮਾ ਪਹਿਨਾ ਦਿੱਤਾ ਸੀ ਕਿਉਂਕਿ ਬੰਦੇ ਤੇ ਗੁਰੂ ਗੋਬਿੰਦ ਸਿੰਘ ਦੀ ਖਾਸ ਬਖਸ਼ਿਸ਼ ਹੋਈ ਸੀ। ਇਸ ਲਈ ਉਸ ਦਾ ਨਾਮ ਗੁਰਬਖ਼ਸ਼ ਸਿੰਘ ਹੋਣਾ ਵੀ ਮੁਮਕਿਨਾਤ 'ਚ ਹੈ। ਹੋ ਸਕਦਾ ਹੈ ਕਿ ਗੁਰੂ ਸਾਹਿਬ ਦੇ ਸਿੱਖਾਂ ਨੇ ਗੁਰੂ ਸਾਹਿਬ ਦੀ ਬਖਸ਼ਿਸ਼ ਦੇਖ ਕੇ ਬੰਦੇ ਦਾ ਨਾਮ ਗੁਰਬਖ਼ਸ਼ ਸਿੰਘ ਰੱਖਣ ਲਈ ਇਲਤਜਾਏ ਨਿਆਜ਼ ਕੀਤੀ ਹੋਈ। ਇਸ 'ਚ ਕਈ ਮੁਬਾਲਗ਼ਾ ਆਰਾਈ (ਅਤ ਕਥਨੀ) ਨਹੀਂ। ਗਿਆਨ ਸਿੰਘ 'ਸ਼ਮਸ਼ੇਰ ਖਾਲਸਾ' 'ਚ ਲਿਖਦਾ ਹੈ ਗੁਰੂ ਜੀ ਨੇ ਉਸ ਨੂੰ ਅਤਿਥੀ ਸੂਰਬੀਰ ਸਮਝਕੇ ਗੁਰੂ ਘਰ ਦਾ ਸਿੱਖ ਬਣਾ ਕਰ ਉਸ ਦਾ ਨਾਮ ਬੰਦਾ ਸਿੰਘ ਰੱਖ ਦਿੱਤਾ। ਜਦ ਗੁਰੂ ਸਾਹਿਬ ਦੇ ਹੁਕਮ ਦੇ ਮੁਤਾਬਿਕ ਸਿੱਖਾਂ ਨੇ ਮਾਧੋਦਾਸ ਦੇ ਮੱਠ ਦੇ ਬਕਰੇ ਝਟਕਾ ਦਿੱਤੇ। ਆਮ ਤੌਰ ਤੇ ਇਸ ਬੈਰਾਗੀ ਸਾਧੂ ਬਾਰੇ ਕਿਹਾ ਜਾਂਦਾ ਹੈ ਕਿ ਉਸ ਨੇ ਆਪਣੀਆਂ ਸਾਰੀਆਂ ਸਿੱਧੀਆਂ ਤੇ ਜਾਦੂ ਦੀ ਪੂਰੀ ਤਾਕਤ ਦਿਖਾ ਦਿੱਤੀ ਸੀ। ਅਗਰ ਉਹ "ਅਤਿਥੀ ਬਹਾਦਰ" ਸੀ ਤੇ ਉਸ ਨੇ ਸਿੱਖਾਂ ਨੂੰ ਆਪਣੀ ਬਹਾਦਰੀ ਦੇ ਜੌਹਰ ਕਿਉਂ ਨਹੀਂ ਦਿਖਾਏ। ਬਹਾਦਰੀ ਦਾ ਜੌਹਰ ਤੇ ਉਸ ਨੂੰ ਗੁਰੂ ਸਾਹਿਬ ਨੇ ਅਤਾ ਕੀਤਾ ਸੀ। ਗੁਰੂ ਸਾਹਿਬ ਨੇ ਬੇਜਾਨ ਤੇ ਮੁਰਦਾ ਕੌਮ 'ਚ ਇਕ ਨਵੀਂ ਰੂਹ ਫੂਕ ਦਿੱਤੀ ਸੀ। ਇਹ ਉਹੀ ਬੁਜ਼ਦਿਲ ਸਨ ਜੋ ਪਠਾਨਾਂ, ਅਫਗਾਨਾਂ ਤੇ ਮੁਗਲਾਂ ਦੀਆਂ ਖੂਨਖਾਰ ਅੱਖਾਂ ਦੇਖ ਕੇ ਜਿਨ੍ਹਾਂ ਦਾ ਲਹੂ ਪਾਣੀ ਹੋ ਜਾਂਦਾ ਸੀ ਤੇ ਜਾਨ ਦੇ ਲਾਲੇ ਪੈ ਜਾਂਦੇ ਸਨ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਉਨ੍ਹਾਂ ਦਰਿੰਦਾ ਸਿਫਤ ਪਠਾਨਾਂ, ਅਫ਼ਗਾਨਾਂ ਤੇ ਮੁਗ਼ਲਾਂ ਦੀਆਂ ਗਰਦਨਾਂ ਉੜਾਉਂਣੀਆਂ ਸਿਖਾ ਦਿੱਤੀਆਂ ਸਨ। ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਤੇ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਜੋ ਮੁਕਾਮ ਦੁਨੀਆ ਦੀ ਤਾਰੀਖ਼ ਤੇ ਖਾਸ ਕਰਕੇ ਹਿੰਦੁਸਤਾਨ ਦੀ ਤਾਰੀਖ਼ 'ਚ ਹੈ ਉਸ ਦਾ ਲਫ਼ਜ਼ੀ ਜ਼ਾਇਜ਼ਾ ਲੈਣਾ ਬਹੁਤ ਮੁਸ਼ਕਿਲ ਹੈ ਇਹ ਜ਼ਾਇਜ਼ਾ ਸਿਰਫ਼ ਬਾਤਨੀ, ਅੰਦਰੂਨੀ ਅੱਖ ਖੋਲ ਕੇ ਹੀ ਲਿਆ ਜਾ ਸਕਦਾ ਹੈ । ਇਨ੍ਹਾਂ ਨੂਰਾਨੀ ਤੇ ਇਨਕਲਾਬੀ ਸ਼ਖਸ਼ੀਅਤਾਂ ਤੇ ਜਿੰਨੇ ਵੀ ਤਹਿਸੀਨੋ ਆਫਰੀਂ ਦੇ ਫੁਲ ਬਰਸਾਏ ਜਾਣ ਉਹ ਕੁਝ ਵੀ ਨਹੀਂ। ਉਸ ਨਾਰਾਇਨ ਦਾਸ, ਲਛਮਨਦਾਸ ਜਾਂ ਮਾਧੋਦਾਸ ਦੇ ਖਾਲਸਾ ਬਣਨ ਯਾ ਸਿੰਘ ਸੱਜਣ ਦੇ ਸਭ ਤੋਂ ਜ਼ਿਆਦਾ ਸਬੂਤ ਡਾ. ਗੰਢਾ ਸਿੰਘ ਨੇ ਪੇਸ਼ ਕੀਤੇ ਹਨ। ਇਸ ਤੋਂ ਇਲਾਵਾ ਬਾਅਦ ਦੇ ਤਾਰੀਖ ਨਵੀਸਾਂ ਨੇ ਆਪਣਾ-ਆਪਣਾ ਨੁਕਤਾ-ਏ-ਨਜ਼ਰ ਤੇ ਨਜ਼ਰੀਆਤ

ਕਲਮਬੰਦ ਕਰਨ ਦੀ ਹਰ ਮੁਮਕਿਨ ਕੋਸ਼ਿਸ਼ ਕੀਤੀ ਹੈ। ਪਰ ਹਕੀਕੀ ਸਬੂਤ ਤਾਰੀਖ਼ ਦੇ ਅਸਲ ਮਾਖਜ਼, ਮਖ਼ਜ਼ਨ, ਮੰਬੇ ਹੀ ਪੇਸ਼ ਕਰ ਸਕਦੇ ਹਨ। ਜ਼ਿਕਾ ਉਲ੍ਹਾਂ ਨੇ ਆਪਣੀ ਤਾਰੀਖ਼ ਬੰਦੇ ਬਹਾਦਰ ਤੋਂ ਬਹੁਤ ਦੇਰ ਬਾਅਦ ਕਲਮਬੰਦ ਕੀਤੀ ਹੈ। ਡਾ.ਗੰਢਾ ਸਿੰਘ ਨੇ ਉਸ ਨੂੰ ਵੀ ਸਬੂਤ ਦੇ ਤੌਰ ਤੇ ਪੇਸ਼ ਕਰ ਦਿੱਤਾ ਹੈ। ਜ਼ਿਕਾ ਉਲ੍ਹਾ ਲਿਖਦਾ ਹੈ "ਉਸ ਕਾ ਨਾਮ ਨਾਰਾਇਨ ਦਾਸ ਬੈਰਾਗੀ ਥਾ ਵੋ ਨਾਂਦੇੜ ਸੂਬਾ ਦਕਨ ਮੇਂ ਗੁਰੂ ਗੋਬਿੰਦ ਕਾ ਚੇਲਾ ਹੂਆ ਤੋ ਅਪਨਾ ਨਾਮ ਬੰਦਾ ਰਖਾ (ਜ਼ਿਕਾ ਉਲ੍ਹਾ ਤਾਰੀਖ਼ੇ ਹਿੰਦੁਸਤਾਨ)। ਜਦ ਕਿ ਉਸ ਦਾ ਪਹਿਲਾ ਨਾਮ ਲਛਮਨ ਦੇਵ ਯਾਂ ਲਛਮਨਦਾਸ ਸੀ। ਫਿਰ ਬੈਰਾਗੀ ਦਾ ਜਾਮਾ ਪਹਿਨ ਕੇ ਉਹ ਮਾਧੋਦਾਸ ਬਣ ਕੇ ਉਬਰਦਾ ਹੈ। ਉਹ ਇਕ ਦੁਨੀਆਂਦਾਰ ਤੋਂ ਰੂਹਾਨੀਅਤ ਦੀ ਮੰਜ਼ਿਲ ਵੱਲ ਨਿਕਲਦਾ ਹੈ। ਜ਼ਿਕਾ ਉਲ੍ਹਾ ਉਸ ਨੂੰ ਨਾਰਾਇਨ ਦਾਸ ਬੈਰਾਗੀ ਦਾ ਨਾਮ ਦਿੰਦਾ ਹੈ। ਇਸ 'ਚ ਕਿੰਨੀ ਹਕੀਕਤ ਹੈ। ਤਾਰੀਖ਼ ਕਿਸੇ ਰੰਗ 'ਚ ਵੀ ਯਾਂ ਕਿਸੇ ਕੀਮਤ ਤੇ ਵੀ ਹਕੀਕਤ ਤੋਂ ਦੂਰ ਨਹੀਂ ਹੋ ਸਕਦੀ। ਤਾਰੀਖ਼ ਨੂੰ ਚਸ਼ਮਦੀਦ ਗਵਾਹ ਯਾਂ ਐਨੀ ਸ਼ਾਹਦ ਦੀ ਸ਼ਹਾਦਤ ਦੀ ਜ਼ਰੂਰਤ ਹੈ। ਖ਼ਾਫ਼ੀ ਖਾਂ ਜੋ ਕਿ ਆਪਣੇ ਵਕਤ ਦਾ ਚਸ਼ਮਦੀਦ ਗਵਾਹ ਹੈ ਉਹ ਲਛਮਨ ਦੇਵ, ਮਾਧੋਦਾਸ ਬੈਰਾਗੀ ਬਾਰੇ ਇਨ੍ਹਾਂ ਲਫਜ਼ਾਂ 'ਚ ਜ਼ਿਕਰ ਕਰਦਾ ਹੈ। "ਇਕ ਗ਼ੈਰ ਮਆਰੂਫ਼ ਸ਼ਖ਼ਸ਼ (ਉਹ ਸ਼ਖ਼ਸ਼ ਜਿਸ ਨੂੰ ਕੋਈ ਨਹੀਂ ਜਾਣਦਾ) ਨੇ ਜਿਸ ਦੇ ਨਾਮ ਮੁਤਅਲਕ ਰਵਾਯਾਤ ਦਾ ਇਖ਼ਤਲਾਫ ਹੈ ਨੇ ਇਹ ਦਾਅਵਾ ਕੀਤਾ ਕਿ ਉਸ ਨੇ ਆਪਣੀ ਰੂਹ ਬਦਲ ਕੇ ਗੋਬਿੰਦ ਮਕਤੂਲ ਅਵਤਾਰ ਬਣ ਕੇ ਆਇਆ ਹੈ ਤੇ ਇਸ ਜ਼ਿੰਦਗੀ 'ਚ ਗੋਬਿੰਦ ਨੇ ਆਪਣੀ ਸ਼ਕਲ ਬਦਲ ਲਈ ਹੈ ਤੇ ਦਾੜ੍ਹੀ ਵਾਲੀ ਸੂਰਤ 'ਚ ਉਹ ਮਜ਼ਕੂਰਾ ਸ਼ਖ਼ਸ਼ ਦੇ ਰੂਪ 'ਚ ਜ਼ਾਹਿਰ ਹੋਇਆ ਹੈ।" ਖ਼ਾਫ਼ੀ ਖਾਂ ਦੇ ਇਹ ਲਫਜ਼ ਕਿਸੇ ਅਲਫ਼ਲੈਲਾ ਦੀ ਦਾਸਤਾਨ ਦੀ ਅਕਾਸੀ ਕਰਦੇ ਹਨ ਫਿਰ ਉਹ ਬੰਦੇ ਨੂੰ ਇਕ ਉਹ ਸ਼ਖ਼ਸ਼ ਕਹਿੰਦਾ ਹੈ ਜਿਸ ਦੇ ਮੁਤਅਲਕ ਕਈ ਰਵਾਇਤਾਂ ਹਨ। ਸਾਫ ਜ਼ਾਹਿਰ ਹੈ ਕਿ ਇਕ ਰਵਾਇਤ ਦੂਸਰੀ ਰਵਾਇਤ ਨਾਲ ਨਹੀਂ ਮਿਲਦੀ। ਫਿਰ ਇਸ ਦੀ ਤਾਰੀਖ਼ੀ ਹਕੀਕਤ ਕੀ ਹੈ ? ਰਵਾਇਤਾਂ ਤਾਰੀਖ਼ ਦਾ ਰੰਗ ਤੇ ਅਖ਼ਤਿਆਰ ਕਰ ਸਕਦੀਆਂ ਹਨ ਪਰ ਤਾਰੀਖ਼ੀ ਹਕੀਕਤ ਨਹੀਂ ਬਣ ਸਕਦੀਆਂ। ਤਾਰੀਖ਼ ਦਾ ਆਪਣਾ ਫਲਸਫ਼ਾ ਹੈ। ਤਾਰੀਖ਼ ਨਵੀਸ ਨੂੰ ਅਗਰ ਪੁਰਾਣੀਆਂ ਕਬਰਾਂ ਤੇ ਖੰਡਰਾਤ ਵੀ ਮਿਲ ਜਾਣ ਤੇ ਉਹ ਇਨ੍ਹਾਂ ਦੀ ਮਿੱਟੀ ਤੋਂ ਵੀ ਬਹੁਤ ਕੁਝ ਹਾਸਿਲ ਕਰ ਲੈਂਦਾ ਹੈ। ਇਹ ਤਾਰੀਖ਼ੀ ਹਕੀਕਤਾਂ ਤੇ ਪਰਦਾਪੋਸ਼ੀ ਹੈ। ਸ਼ਕਲ ਬਣਾ ਲੈਣੀ ਤੇ ਦਾੜ੍ਹੀ ਵਾਲੀ ਸੂਰਤ ਇਕ ਅਜੀਬ ਕਿਸਮ ਦਾ ਮਜ਼ਾਕ ਹੈ। ਇਹ ਤਾਰੀਖ਼ੀ ਤਹਿਕੀਕ ਯਾਂ ਤਫ਼ਤੀਸ਼ ਤੇ ਨਹੀਂ। ਗਨੇਸ਼ ਦਾਸ ਵਢੇਰਾ ਰਸਾਲਾ ਸਾਹਿਬਨੁਮਾ 'ਚ ਬੰਦੇ ਬਹਾਦਰ ਨੂੰ "ਸ਼ਖ਼ਸ਼ੇ ਮਜਹੂਲ" ਮਜਹੂਲ ਉਲ ਇਸਮ ਵਾ "ਨਸਬ" ਨਸਬ ਤੋਂ ਸਾਫ ਜ਼ਾਹਿਰ ਹੈ ਕਿ ਜਿਸ ਸ਼ਖ਼ਸ਼ ਦੇ ਹਸਬ ਨਸਬ ਨਸਲ ਤੇ ਨਾਮ-ਓ-ਨਿਸ਼ਾਨ ਦਾ ਵੀ ਪਤਾ ਨਹੀਂ ਉਸ ਦੇ

ਬਾਰੇ ਉਸ ਦੀ ਹਕੀਕਤ ਤੇ ਅਸਲ ਬਾਰੇ ਕੋਈ ਕੀ ਰਾਏ ਕਾਇਮ ਕਰ ਸਕਦਾ ਹੈ। ਜਿਸ ਤਰ੍ਹਾਂ ਕਾਨੂੰਨ ਦਲੀਲਾਂ ਤੇ ਸ਼ਹਾਦਤ ਦੇ ਬਗ਼ੈਰ ਬੇਕਾਰ ਹੈ। ਇਸ ਤਰ੍ਹਾਂ ਤਾਰੀਖ਼, ਹਕੀਕਤ, ਦਲੀਲ ਤੇ ਸਹਾਦਤ ਦੇ ਬਗ਼ੈਰ ਅਫਸਾਨਾ ਬਣ ਕੇ ਰਹਿ ਜਾਂਦੀ ਹੈ। ਉਸ ਵਕਤ ਦੀ ਤਾਰੀਖ਼ 'ਚ ਬੰਦੇ ਦੇ ਸਿੰਘ ਹੋਣ ਦੀ ਕਾਫੀ ਸ਼ਹਾਦਤ ਮਿਲਦੀ ਹੈ ਤੇ ਉਹ ਸ਼ਹਾਦਤ ਬੁਨਿਆਦੀ ਤੌਰ ਤੇ ਬਹੁਤ ਮਜ਼ਬੂਤ ਤੇ ਮੁਦੱਲਲ ਹੈ। ਅਲਾਉਦੀਨ ਮੁਫਤੀ ਇਬਰਤਨਾਮੇ 'ਚ ਬੰਦੇ ਦਾ ਇਸ ਤਰ੍ਹਾਂ ਜ਼ਿਕਰ ਕਰਦਾ ਹੈ ਕਿ.....ਬੰਦਾ..... ਦਿਲੋਂ ਜਾਨ ਨਾਲ (ਗੁਰੂ ਸਾਹਿਬ) ਦਾ ਇਰਾਦਤਮੰਦ (ਅਕੀਦਤਮੰਦ) ਹੋ ਗਿਆ ਤੇ ਉਸ ਨੇ ਪਾਹੁਲ ਲਈ ਤੇ ਹੰਗਾਮਾ ਤੇ ਜੰਗ ਲਈ ਤਿਆਰ ਹੋ ਗਿਆ। ਇਹ ਮੁਫਤੀ ਮੁਸਲਮਾਨ ਹੋਣ ਦੇ ਬਾਵਜੂਦ ਖਾਲਸੇ ਦੀ ਪਾਹੁਲ ਦੀ ਹਕੀਕਤ ਨੂੰ ਬਾਖ਼ੂਬੀ ਸਮਝਦਾ ਹੈ। ਅਗਰ ਮੁਫਤੀ ਇਸ ਹਕੀਕਤ ਤੋਂ ਨਾਵਾਕਿਫ ਤੇ ਨਾ ਆਸ਼ਨਾ ਹੁੰਦਾ ਤੇ ਉਹ ਪਾਹੁਲ ਦਾ ਜ਼ਿਕਰ ਨਾ ਕਰਦਾ। ਉਸ ਦਾ ਖ਼ਾਸ ਤੌਰ ਤੇ ਪਾਹੁਲ ਦਾ ਜ਼ਿਕਰ ਕਰਨਾ ਬੰਦੇ ਦੇ ਸਿੰਘ ਹੋਣ ਵਲ ਇਸ਼ਾਰਾ ਕਰਦਾ ਹੈ। ਮੁਹੰਮਦ ਅਲੀ ਖਾਂ ਅਨਸਾਰੀ ਬੰਦੇ ਨੂੰ ਗੁਰੂ ਗੋਬਿੰਦ ਸਿੰਘ ਦੇ ਖ਼ਾਸ ਮੁਰੀਦਾਂ 'ਚੋਂ ਇਕ ਸ਼ੁਮਾਰ ਕਰਦਾ ਹੈ। ਤਾਰੀਖ਼ੇ ਮੁਜ਼ੱਫਰੀ 'ਚ ਅਨਸਾਰੀ ਹਕੀਕਤ ਦੇ ਬਹੁਤ ਨਜ਼ਦੀਕ ਪਹੁੰਚ ਗਿਆ ਹੈ। ਜਦ ਉਹ ਇਹ ਕਹਿੰਦਾ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਦੇ ਖ਼ਾਸ ਮੁਰੀਦਾਂ 'ਚੋਂ ਇਕ ਮੁਰੀਦ ਸੀ। ਗੁਰੂ ਸਾਹਿਬ ਨੇ ਜੋ ਆਪਣੇ ਖ਼ਾਸ ਖਾਲਸੇ ਪੰਜਾਬ ਦੀ ਤਰਫ ਪੰਜਾਬ ਨੂੰ ਆਜ਼ਾਦ ਕਰਾਉਂਣ ਦੇ ਲਈ ਭੇਜੇ ਸਨ। ਬੰਦਾ ਉਨ੍ਹਾਂ 'ਚੋਂ ਹੀ ਇਕ ਖ਼ਾਸ ਸੀ। ਇਹ ਮੁਸਤਨੱਦ ਸ਼ਹਾਦਤ ਹੈ। ਇਸ ਤੋਂ ਕੋਈ ਮੁਨਕਿਰ ਨਹੀਂ ਹੋ ਸਕਦਾ। ਬਖ਼ਤਮਲ "ਹਾਲ ਮੁਖ਼ਤਸਰ ਇਬਤਦਾਈ-ਏ-ਫਿਰਕਾ ਸਿੱਖਾਂ" 'ਚ ਬੰਦੇ ਦਾ ਜ਼ਿਕਰ ਇਨ੍ਹਾਂ ਲਫ਼ਜ਼ਾਂ 'ਚ ਕਰਦਾ ਹੈ "ਗੁਰੂ ਨੇ ਉਸ ਦੇ ਜੁਰਮ ਮਾਫ਼ ਕਰ ਦਿੱਤੇ.......ਤੇ ਆਪਣੇ ਫਿਰਕੇ 'ਚ ਦਾਖਿਲ ਕਰ ਲਿਆ ਤੇ ਪੰਜ ਤੀਰ ਦਿੱਤੇ........ਤੇ ਮੁਸਲਮਾਨਾਂ ਦੀ ਸ਼ਰ (ਯਾਨਿ ਫਿਤਨਾ-ਫਸਾਦ ਤੇ ਸ਼ਰਾਰਤ ਅੰਗੇਜ਼ੀ) ਦਫ਼ਾ ਕਰਨ ਲਈ ਭੇਜਿਆ।" ਬਖ਼ਤਮੱਲ ਨੂੰ ਪੰਜ ਤੀਰ ਦੇਣ ਦੀ ਪੂਰੀ ਖ਼ਬਰ ਸੀ ਤੇ ਗੁਰੂ ਸਾਹਿਬ ਨੇ ਬੰਦੇ ਨੂੰ ਪੰਜ ਤੀਰ ਇਨਾਯਤ ਫਰਮਾਏ ਸਨ। ਜਿਥੇ ਤੱਕ ਪਾਹੁਲ ਜਾਂ ਅੰਮ੍ਰਿਤ ਛਕਾਉਣ ਦਾ ਤਅਲਕ ਹੈ, ਗੁਰੂ ਸਾਹਿਬ ਨੇ ਜਿਸ ਜਿਸ ਇਲਾਕੇ 'ਚ ਆਪਣੇ ਮੁਬਾਰਕ ਤੇ ਪਵਿੱਤਰ ਕਦਮ ਰੱਖੇ। ਉਸ ਇਲਾਕੇ 'ਚ ਉਨ੍ਹਾਂ ਨੇ ਸਿੱਖੀ ਦਾ ਪ੍ਰਚਾਰ ਕੀਤਾ ਤੇ ਬੇਸ਼ੁਮਾਰ ਲੋਕਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਪਹਿਲਾਂ ਪਹਿਲੇ ਗੁਰੂ ਸਾਹਿਬਾਨ ਜਿਸ ਜਿਸ ਜਗਹ ਤੇ ਜਾਂਦੇ ਸਿੱਖੀ ਦਾ ਪਰਚਾਰ ਜ਼ਰੂਰ ਕਰਦੇ ਸਨ ਤੇ ਨਾਲ ਹੀ ਉਸ ਇਲਾਕੇ ਤੇ ਇਲਾਹੀ ਨੂਰ ਦੀ ਬਾਰਿਸ਼ ਵੀ ਕਰਦੇ।

ਜਿਹੜੇ ਚਸ਼ਮਦੀਦ ਤਾਰੀਖ਼ ਨਵੀਸ ਹਨ ਉਨ੍ਹਾਂ ਚੋਂ ਕੋਈ ਇਕ ਵੀ ਇਸ ਦੀ ਸ਼ਹਾਦਤ ਨਹੀਂ ਦਿੰਦਾ ਕਿ ਬੰਦਾ ਬਹਾਦਰ ਸ਼ਕਲ ਸੂਰਤ ਦੇ ਲਿਹਾਜ਼ ਨਾਲ ਦੂਸਰੇ ਸਿੱਖਾਂ

ਤੋਂ ਮੁੱਖ਼ਤਲਿਫ਼ ਸੀ। ਅਗਰ ਉਸ ਦੇ ਦਾੜ੍ਹੀ ਕੇਸ ਦੂਸਰੇ ਸਿੱਖਾਂ ਜੈਸੇ ਨਾ ਹੁੰਦੇ ਯਾਂ ਉਸ ਦਾ ਇਬਾਦਤ ਦਾ ਤਰੀਕਾ ਦੂਸਰੇ ਸਿੱਖਾਂ ਤੋਂ ਅਲਹਿਦਾ ਹੁੰਦਾ ਯਾਂ ਉਸ ਦੇ ਮਜ਼ਬੀ ਅਕੀਦੇ ਰਸਮੋਂ-ਰਿਵਾਜ ਦੂਸਰੇ ਸਿੱਖਾਂ ਤੋਂ ਜੁਦਾ ਹੁੰਦੇ ਯਾਂ ਉਹ ਕਿਸੇ ਹੋਰ ਲਿਹਾਜ਼ ਤੋਂ ਦੂਸਰੇ ਸਿੱਖਾਂ ਨਾਲ ਮੁਸ਼ਾਬਤ ਨਾ ਰੱਖਦਾ ਤੇ ਉਹ ਇਸ ਦਾ ਜ਼ਿਕਰ ਜ਼ਰੂਰ ਬਰ ਜ਼ਰੂਰ ਕਰਦੇ। ਬਹੁਤ ਕੁਛ ਉਸ ਦੇ ਸਿੱਖ, ਸਿੰਘ, ਖਾਲਸਾ ਹੋਣ ਦਾ ਬੜਾ ਅਹਿਮ ਤੇ ਪਾਏਦਾਰ ਸਬੂਤ ਹੈ। ਸਾਫ ਜ਼ਾਹਿਰ ਹੈ ਕਿ ਜਿਸ ਤਰ੍ਹਾਂ ਦੂਸਰੇ ਸਿੱਖ ਬਾਣੀ ਪੜ੍ਹਦੇ ਸਨ ਉਹ ਵੀ ਐਨ ਉਸੇ ਤਰ੍ਹਾਂ ਬਾਣੀ ਪੜ੍ਹਦਾ ਹੋਏਗਾ, ਫਿਰ ਉਸ ਵਕਤ ਦੇ ਖ਼ਾਲਸੇ "ਸਰਬਲੋਹ" ਸਨ ਉਹ ਕਿਸੇ ਗ਼ੈਰ ਸਿੱਖ ਨੂੰ ਆਪਣਾ ਸਰਬਰਾਹ ਯਾਂ ਸਰਦਾਰਾਂ ਦਾ ਸਰਦਾਰ ਨਹੀਂ ਸਨ ਤਸਲੀਮ ਕਰ ਸਕਦੇ। ਅਗਰ ਬੰਦਾ ਉਨ੍ਹਾਂ ਦਾ ਹਮਮਜ਼੍ਹਬ ਨਾ ਹੁੰਦਾ ਤੇ ਉਹ ਕਿਸੇ ਕੀਮਤ ਤੇ ਉਸ ਦੀ ਹੁਕਮ ਬਰਦਾਰੀ ਨਾ ਕਰਦੇ। ਖ਼ਾਫ਼ੀ ਖ਼ਾਂ ਬਾਰ-ਬਾਰ ਲਿਖਦਾ ਹੈ ਕਿ ਸਾਰੇ ਉਸ ਦੇ ਜਾਨ ਨਿਸਾਰ ਵਫਾਦਾਰ ਤੇ ਹੁਕਮ ਬਰਦਾਰ ਸਨ। ਉਸ ਦੇ ਲਈ ਜਾਨ ਤੇ ਖੇਲ ਜਾਣਾ ਤੇ ਸਿੰਘਾਂ ਦਾ ਅਦਨਾ ਕਰਿਸ਼ਮਾ ਸੀ। ਗੁਰੂ ਸਾਹਿਬ ਜਦ ਸਿੱਖੀ ਦਾ ਪਰਚਾਰ ਕਰਦੇ ਸਨ ਯਾਂ ਕਿਸੇ ਨੂੰ ਸਿੰਘ ਸਜਾਉਂਦੇ ਤੇ ਉਸ ਨੂੰ ਅੰਮ੍ਰਿਤ ਜ਼ਰੂਰ ਛਕਾਉਂਦੇ ਸਨ । ਉਹ ਆਪਣੇ ਖਾਲਸੇ ਦੇ ਮਿਜ਼ਾਜ ਤੇ ਫਿਤਰਤ ਤੋਂ ਵਾਕਫ਼ ਸਨ ਕਿ ਇਹ ਬੜੇ ਜੋਸ਼ੀਲੇ ਤੇ ਜੁਝਾਰੂ ਹਨ। ਇਹ ਕਿਸੇ ਪਠਾਨ ਅਫ਼ਗ਼ਾਨ ਯਾਂ ਮੁਗ਼ਲ ਨੂੰ ਆਪਣੇ ਸਾਹਮਣੇ ਹੇਚ ਤੇ ਅਦਨਾ ਸਮਝਦੇ ਹਨ ਤੇ ਕਿਸੇ ਨੂੰ ਖ਼ਾਤਿਰ 'ਚ ਨਹੀਂ ਲਿਆਉਂਦੇ। ਇਸ ਨੁਕਤਾ-ਏ-ਨਜ਼ਰ ਤੋਂ ਵੀ ਬੰਦੇ ਬਹਾਦਰ ਦਾ ਅੰਮ੍ਰਿਤਧਾਰੀ ਹੋਣਾ ਅਵਲੀਨ ਸ਼ਰਤ ਹੈ। ਗੁਰੂ ਸਾਹਿਬ ਦਾ ਇਹ ਅਜ਼ੀਮ ਕਰਿਸ਼ਮਾ ਤੇ ਕਰਾਮਾਤ ਹੈ ਤੇ ਉਹ ਪਹਿਲੀ ਤੇ ਵਾਹਿਦ ਸ਼ਖ਼ਸ਼ੀਅਤ ਹਨ ਜਿਨ੍ਹਾਂ ਨੇ ਚਿੜੀਆਂ ਤੋਂ ਬਾਜ਼ ਤੁੜਵਾ ਦਿੱਤੇ, ਨਹੀਂ ਤੇ ਇਸ ਤੋਂ ਪਹਿਲਾਂ ਤੇ ਬਾਜ਼ ਹੀ ਚਿੜੀਆਂ ਨੂੰ ਦਬੋਚਦੇ ਤੇ ਨੋਚਦੇ ਰਹੇ ਸਨ। ਗੁਰੂ ਸਾਹਿਬ ਨੇ ਇਕ ਐਸਾ ਇਨਕਲਾਬ ਪੈਦਾ ਕੀਤਾ ਸੀ ਜਿਸ ਦਾ ਖ਼੍ਵਾਬ, ਖਿਆਲ ਤੇ ਤਸੱਵਰੇ ਕਿਸੇ ਦੇ ਜ਼ਹਿਨ 'ਚ ਨਹੀਂ ਸੀ ਆਇਆ। ਖ਼ਾਲਸੇ ਨੂੰ ਸਰਬਲੋਹ ਬਣਾਇਆ ਸੀ। ਖਾਲਸਾ ਪਰਮਾਤਮਾ ਦੀ ਫੌਜ ਹੈ। ਖਾਲਸੇ ਨੂੰ ਸਿਵਾਏ ਉਸ ਇਕ ਵਾਹਿਦ ਜ਼ਾਤ ਪਰਮਾਤਮਾ ਤੋਂ ਸਿਵਾ ਕਿਸੇ ਦਾ ਖ਼ੌਫ ਯਾਂ ਡਰ ਨਹੀਂ (ਖਾਲਸਾ ਬੇਖ਼ੌਫ ਹੈ, ਨਿਡਰ ਹੈ, ਬੇਬਾਕ ਹੈ। ਸ਼ਮਸ਼ੀਰ ਬਦਸਤ ਤੇ ਸਰਬਕਫ਼ (ਸਿਰ ਹਥੇਲੀ ਤੇ ਰੱਖਣ ਵਾਲਾ) ਹੈ। ਤਲਵਾਰ ਦੀ ਧਾਰ ਤੇ ਚਲਣਾ, ਮੌਤ ਨਾਲ ਮਜ਼ਾਕ ਕਰਨਾ ਇਹ ਖਾਲਸੇ ਦਾ ਅਦਨਾ ਕਰਿਸ਼ਮਾ ਹੈ। ਅਗਰ ਉਸ 'ਚ ਜੋਸ਼ ਜਜ਼ਬਾ ਤੇ ਵਲਵਲਾ ਨਾਂ ਹੁੰਦਾ ਤੇ ਉਹ ਕਦੀ ਵੀ ਮੈਦਾਨੇ ਜੰਗ 'ਚ ਬੇਖ਼ੌਫੀ ਨਾਲ ਸਰਫਰੋਸ਼ੀ ਦੇ ਜੌਹਰ ਨਹੀਂ ਸੀ ਦਿਖਾ ਸਕਦਾ। ਇਹ ਸਭ ਕੁਛ ਗੁਰੂ ਸਾਹਿਬ ਦੀ ਫੌਲਾਦੀ ਸ਼ਖ਼ਸੀਅਤ ਦਾ ਮੁਅਜਜ਼ਾ ਸੀ। ਇਕ ਦਫ਼ਾ ਬਹਾਦਰ ਸ਼ਾਹ ਸ਼ਿਕਾਰ ਖੇਡਣ ਲਈ ਨਿਕਲਿਆ ਤੇ ਗੁਰੂ ਸਾਹਿਬ ਉਸ ਦੇ ਹਮਸਫਰ ਤੇ ਹਮਰਕਾਬ ਸਨ ਜਦ

ਸ਼ਿਕਾਰਗਹ 'ਚ ਪਹੁੰਚ ਗਏ ਤੇ ਬਹਾਦਰ ਸ਼ਾਹ ਦੇ ਜਵਾਂ ਮਰਦ ਪਠਾਨ ਅਫ਼ਗਾਨ ਵੀ ਸ਼ਿਕਾਰ ਖੇਡਣ ਲਈ ਉਸ ਦੇ ਨਾਲ ਸਨ। ਅਚਾਨਕ ਇਕ ਸ਼ੇਰ ਨਿਕਲ ਆਇਆ ਇਕ ਮਜ਼ਬੂਤ ਤੇ ਤਾਕਤਵਰ ਜਿਸਮ ਤੇ ਜੁੱਸੇ ਵਾਲਾ ਪਠਾਨ ਤਲਵਾਰ ਢਾਲ ਲੈ ਕੇ ਸ਼ੇਰ ਤੇ ਹਮਲਾਆਵਰ ਹੋਇਆ, ਇਸ ਤੇ ਸ਼ੇਰ ਨੇ ਉਸ ਦੀ ਬੋਟੀ ਬੋਟੀ ਨੋਚ ਦਿੱਤੀ। ਉਸ ਦੇ ਬਾਅਦ ਇਕ ਹੋਰ ਜਵਾਂ ਮਰਦ ਸ਼ੇਰ ਦਾ ਸ਼ਿਕਾਰ ਕਰਨ ਨਿਕਲਿਆ ਤੇ ਸ਼ੇਰ ਨੇ ਉਸ ਨੂੰ ਵੀ ਚੀਰ ਫਾੜ ਕੇ ਰੱਖ ਦਿੱਤਾ। ਹੁਣ ਬਹਾਦਰ ਸ਼ਾਹੀ ਬਹਾਦਰਾਂ ਦੀ ਹਿੰਮਤ ਨਹੀਂ ਸੀ ਹੁੰਦੀ ਕਿ ਸ਼ੇਰ ਦਾ ਸਾਹਮਣਾ ਕੀਤਾ ਜਾਏ। ਬਹਾਦਰ ਸ਼ਾਹ ਨੇ ਆਪਣੀਆਂ ਨਜ਼ਰਾਂ ਗੁਰੂ ਸਾਹਿਬ ਤੇ ਜਮਾ ਦਿੱਤੀਆਂ। ਗੁਰੂ ਸਾਹਿਬ ਨੇ ਆਪਣੇ ਇਕ ਖਾਲਸੇ ਨੂੰ ਤਲਵਾਰ ਢਾਲ ਦੇ ਕੇ ਸ਼ੇਰ ਦੇ ਸ਼ਿਕਾਰ ਲਈ ਭੇਜਿਆ, ਜਦ ਗ਼ਜ਼ਬਨਾਕ ਸ਼ੇਰ ਨੇ ਪਹਿਲਾਂ ਦੀ ਤਰ੍ਹਾਂ ਆਪਣੀ ਪੂਰੀ ਤਾਕਤ ਨਾਲ ਹਮਲਾ ਕੀਤਾ ਤੇ ਗੁਰੂ ਦੇ ਉਸ ਸਿੰਘ ਨੇ ਢਾਲ ਨਾਲ ਉਸ ਦਾ ਹਮਲਾ ਰੋਕ ਕੇ ਤਲਵਾਰ ਦੀ ਇਕ ਹੀ ਕਾਟ ਨਾਲ ਉਸ ਸ਼ੇਰ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਉਸ ਵਕਤ ਗੁਰੂ ਸਾਹਿਬ ਦੇ ਪਾਸ ਐਸੇ ਸ਼ੇਰ ਅਫ਼ਗ਼ਨ ਸ਼ੇਰੇ ਨਰ ਸਨ ਜੋ ਸ਼ੇਰਾਂ ਦੇ ਸਿਰ ਇਕ ਹੀ ਵਾਰ 'ਚ ਤਨ ਤੋਂ ਜੁਦਾ ਕਰ ਦਿੰਦੇ ਸਨ। ਇਸ ਤੋਂ ਇਲਾਵਾ ਐਸੇ ਖਾਲਸੇ ਵੀ ਸਨ ਜੋ ਲੋਹੇ ਦੇ ਜਾਮੇ 'ਚ ਲਿਪਟੇ ਹੋਏ ਹਾਥੀਆਂ ਨੂੰ ਮੈਦਾਨੇ ਜੰਗ 'ਚੋਂ ਦੌੜਨ ਤੇ ਮਜਬੂਰ ਕਰ ਦਿੰਦੇ ਸਨ। ਕੀ ਐਸੇ ਖਾਲਸੇ ਕਿਸੇ ਗ਼ੈਰ ਸਿੱਖ ਦੀ ਹੁਕਮਰਾਨੀ ਤੇ ਸਰਦਾਰੀ ਸਾਹਮਣੇ ਆਪਣਾ ਸਿਰ ਝੁਕਾ ਸਕਦੇ ਸਨ ? ਜਿਸ ਖਾਲਸੇ ਨੂੰ ਇਹ ਤਾਲੀਮ ਦਿੱਤੀ ਗਈ ਸੀ ਕਿ ਸਿਰ ਹਥੇਲੀ ਤੇ ਰੱਖ ਕੇ "ਮੇਰੀ ਗਲੀ 'ਚ ਆਓ" ਕੀ ਉਹ ਕਿਸੇ ਦੇ ਸਾਹਮਣੇ ਸਰੇ ਤਸਲੀਮ ਖ਼ਮ ਕਰ ਸਕਦੇ ਸਨ ?

ਸਰੇ ਇਕਤਿਦਾਏ ਹਨੂੰਦਾਂ ਮਦਾਰ
ਜ਼ਿ ਮਾਬੂਦਿ ਮਨ ਬਾਸ਼ ਉਮੀਦਵਾਰ

ਇਹ ਸ਼ਿਅਰ ਬੇਹੱਦ ਤੇ ਬੇਇੰਤਹਾ ਅਹਿਮੀਅਤ ਦਾ ਹਾਮਿਲ ਹੈ। ਇਸ ਸ਼ਿਅਰ 'ਚ ਗੁਰੂ ਸਾਹਿਬ ਨੇ ਬੰਦੇ ਨੂੰ ਸਾਫ ਤੇ ਵਾਜ਼ਿਹ ਲਫਜ਼ਾਂ 'ਚ ਤਲਕੀਨ ਕਰ ਦਿੱਤੀ ਹੈ ਤੇ ਇਰਸ਼ਾਦ ਫਰਮਾ ਦਿੱਤਾ ਹੈ, ਇਸ ਸ਼ਿਅਰ ਤੋਂ ਹੁਕਮ ਵੀ ਸਾਫ ਜ਼ਾਹਿਰ ਹੁੰਦਾ ਹੈ ਕਿ ਤੇਰਾ ਅਕੀਦਾ ਰਸਮ-ਓ-ਰਿਵਾਜ, ਅੰਦਾਜ਼ ਤੇ ਸੋਚਣ ਦਾ ਢੰਗ ਹਿੰਦੂਆਂ ਜੈਸਾ ਨਹੀਂ ਹੋਣਾ ਚਾਹੀਦਾ ਤੇ ਤੈਨੂੰ ਮੇਰੇ ਹੀ ਮਾਬੂਦ- (ਜਿਸ ਦੀ ਇਬਾਦਤ ਕੀਤੀ ਜਾਏ) - ਤੋਂ ਹਰ ਕਰਮ ਦੀ ਉਮੀਦ ਰੱਖਣੀ ਚਾਹੀਦੀ ਹੈ। ਗੁਰੂ ਸਾਹਿਬ ਦਾ ਮਾਬੂਦ ਤੇ ਮਸਜੂਦ - (ਜਿਸ ਨੂੰ ਸਿਜਦਾ ਕੀਤਾ ਜਾਏ) - ਉਸ ਦੀਆਂ ਸਫਾਤ ਤੇ ਖ਼ੂਬੀਆਂ ਇਹ ਹਨ :-

ਕਮਾਲ ਕਰਾਮਾਤ ਕਾਯਮ ਕਰੀਮ
ਰਜ਼ਾ ਬਖ਼ਸ਼ ਰਾਜ਼ਕ ਰਿਹਾਕੋ ਰਹੀਮ

ਉਨ੍ਹਾਂ ਦਾ ਸਾਹਿਬ ਕਾਮਿਲ ਤੇ ਅਕਮਲ ਅਡੋਲ ਰਹੀਮ ਤੇ ਕਰੀਮ ਹੈ ਗੁਰੂ ਸਾਹਿਬ ਦਾ

ਖ਼ੁਦਾ ਤੇ ਖ਼ੁਦਾਵਿੰਦ ਇਕ ਹੀ ਹੈ ਤੇ ਉਸ 'ਚੋਂ ਦੂਈ ਦੀ ਬੂ ਨਹੀਂ ਆਉਂਦੀ। ਉਹ ਬਖ਼ਸ਼ੰਦ ਹੈ, ਬਖ਼ਸ਼ਨਹਾਰ ਹੈ ਤੇ ਬੰਦੀਛੋੜ ਹੈ, ਇਸ ਤੋਂ ਇਲਾਵਾਂ ਉਹ ਉਸ ਨੂੰ ਜ਼ਾਹਿਰ ਜ਼ੂਹਰ ਤੇ ਹਾਜ਼ਰ ਹਜ਼ੂਰ ਵੀ ਸਮਝਦੇ ਹਨ। ਕਰੀਮੁਲ ਕਮਾਲ ਹੈਂ ਕਿ ਹੁਸਨੁਲ ਜਮਾਲ ਹੈਂ

ਜ਼ਮੀਨੁਲ ਜ਼ਮਾਂ ਹੈਂ ॥ ਅਮੀਕੁਲ ਇਮਾ ਹੈਂ ॥
ਕਰੀਮੁਲ ਕਮਾਲ ਹੈਂ ॥ ਕਿ ਜੁਰਅਤਿ ਜਮਾਲ ਹੈਂ ॥

ਉਹ ਜ਼ਮੀਨ ਤੇ ਹਰ ਜਗ੍ਹਾ ਮੌਜੂਦ ਹੈ । ਉਸ ਦੀਆਂ ਰਮਜ਼ਾਂ ਬਹੁਤ ਗਹਿਰੀਆਂ ਹਨ ਯਾਨੀ ਉਸ ਦੀ ਹਕੀਕਤ ਨੂੰ ਕੁਛ ਖਾਸ ਹੀ ਸਮਝ ਸਕਦੇ ਹਨ । ਤੇਰੇ ਕਰਮ ਰਹਿਮਤ ਤੇ ਬਖ਼ਸ਼ਿਸ਼ ਦੀ ਕੋਈ ਹੱਦ ਨਹੀਂ ਯਾਨਿ ਇਨ੍ਹਾਂ ਸਿਫਤਾਂ 'ਚ ਤੈਨੂੰ ਕਮਾਲ ਹਾਸਿਲ ਹੈ । ਤੇਰੀ ਜੁਰਾਤ ਹੀ ਤੇਰਾ ਅਸਲ ਜਮਾਲ ਹੈ । ਉਨ੍ਹਾਂ ਦਾ ਪਰਵਰਦਗਾਰ ਪਰਮਾਤਮਾ ਜ਼ਮੀਨ ਆਸਮਾਨ ਤੇ ਅਰਸ਼ ਫਰਸ਼ 'ਚ ਸਮਾਇਆ ਹੋਇਆ ਹੈ ਉਹ ਪਾਕ ਜ਼ਾਤ ਲਾਮਹਿਦੂਦ ਹੈ । ਤੂੰ ਵੀ ਉਸਦੀ ਬੰਦਗੀ ਤੇ ਇਬਾਦਤ ਕਰੇਂਗਾ ਤੇ ਉਸ ਦੇ ਹਜ਼ੂਰ ਸਰ-ਬ-ਸਿਜਦਾ ਹੋਏਂਗਾ । ਤੂੰ ਕਿਸੇ ਦੇਵੀ ਦੇਵਤੇ ਨੂੰ ਨਹੀਂ ਪੂਜੇਂਗਾ। ਦੇਵੀ ਦੇਵਤਿਆਂ ਦੀ ਤੇਰੇ ਲਈ ਕੋਈ ਅਹਿਮੀਅਤ ਨਹੀਂ ਹੋਏਗੀ ।

ਪ੍ਰਸ਼ਤਸ਼ ਬਆਇਨਿ ਗੁਰੂ ਨਾਨਕ ਅਸਤ
ਦਰੀਂ ਹੇਚ ਅੰਦੇਸ਼ਾ ਓ ਨੇ ਸ਼ੱਕ ਅਸਤ।

ਤੂੰ ਗੁਰੂ ਨਾਨਕ ਸਾਹਿਬ ਦੇ ਦਸਤੂਰ ਤੇ ਅਇਨ ਦੇ ਮੁਤਾਬਿਕ ਪਾਠ ਪੂਜਾ ਤੇ ਬੰਦਗੀ ਕਰੇਂਗਾ । ਇਸ 'ਚ ਕੋਈ ਅੰਦੇਸ਼ੇ ਯਾਂ ਸ਼ੱਕ ਦੀ ਗੁੰਜਾਇਸ਼ ਨਹੀਂ । ਗੁਰੂ ਨਾਨਕ ਸਾਹਿਬ ਉਸ ਅਜ਼ਲੀ ਨੂਰ ਨੂੰ ਪੂਜਦੇ ਹਨ ਜੋ ਇਕ ਹੈ ਤੇ ਜਲ ਥਲ 'ਚ ਸਮਾਇਆ ਹੋਇਆ ਹੈ ।

ਫ਼ਰਿਸ਼ਤਾਦਨਸ਼ ਸੂਏ ਪੰਜਾਬ ਕਰਦ
ਮਏ ਪੰਜ ਸਿੰਘਾਨਿ ਆਜ਼ਾਦ ਮਰਦ।

ਮੈਂ ਪੰਜ ਆਜ਼ਾਦ ਮਰਦ ਸਿੰਘਾਂ ਦੇ ਹਮਰਾਹ ਉਸ ਨੂੰ ਪੰਜਾਬ ਵੱਲ ਭੇਜਿਆ। ਆਜ਼ਾਦ ਮਰਦ ਸਿੰਘ ਇਥੇ ਖ਼ਾਸ ਕਰਕੇ ਜ਼ਿਕਰ ਤੇ ਤਸ਼ਰੀਹ ਚਾਹੁੰਦੇ ਹਨ ਯਾਨਿ ਉਹ ਸਿੰਘ ਜੋ ਆਜ਼ਾਦ ਹਨ। ਆਜ਼ਾਦੀ ਪਸੰਦ ਹਨ ਤੇ ਕਿਸੇ ਦੂਸਰੇ ਦੀ ਹੁਕਮਰਾਨੀ ਯਾਂ ਗ਼ੁਲਾਮੀ ਨਹੀਂ ਕਰ ਸਕਦੇ। ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਬੰਦੇ ਨੂੰ ਸਿੰਘ ਸਜਾ ਕੇ ਹੀ ਉਨ੍ਹਾਂ ਦੇ ਹਮਰਾਹ ਭੇਜਿਆ ਗਿਆ ਸੀ, ਦੇਗ ਤੇਗ਼ ਫਤਿਹ ਦਾ ਨਾਅਰਾ ਬੁਲੰਦ ਕਰਨ ਵਾਲੇ ਖਾਲਸੇ ਨਾਹਿਤ ਨਿਡਰ, ਬੇਖੌਫ਼ ਤੇ ਬੇਬਾਕ ਸਨ। ਅਗਰ ਗੁਰੂ ਸਾਹਿਬ ਨੇ ਇਕ ਦਿਨ 'ਚ ਬੇਸ਼ੁਮਾਰ ਆਦਮੀਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾ ਦਿੱਤਾ ਸੀ ਤੇ ਬੰਦੇ ਨੂੰ ਵੀ ਯਕੀਨਨ ਇਕ ਦਿਨ 'ਚ ਹੀ ਤਿਆਰ ਬਰ ਤਿਆਰ ਖਾਲਸਾ ਸਜਾ ਲਿਆ ਹੋਏਗਾ। ਗੁਰੂ ਸਾਹਿਬ ਇਸ ਹਕੀਕਤ ਤੋਂ ਬਖ਼ੂਬੀ ਆਗਾਹ ਤੇ ਆਸ਼ਨਾ ਸਨ ਕਿ ਉਨ੍ਹਾਂ ਦੀ

ਮੰਜ਼ਿਲੇ ਮਕਸੂਦ ਕੇਹੜੀ ਹੈ ਤੇ ਬੰਦੇ ਨੂੰ ਵੀ ਉਨ੍ਹਾਂ ਨੇ ਉਸ ਮੰਜ਼ਿਲ ਦੀ ਹੀ ਨਿਸ਼ਾਨਦੇਹੀ ਕੀਤੀ ਸੀ। ਬੰਦਾ ਉਨ੍ਹਾਂ ਦੇ ਹੁਕਮ ਨਾਲ ਹੀ ਉਸੇ ਮੰਜ਼ਿਲ ਵਲ ਰਵਾਂ ਦਵਾਂ ਹੋ ਗਿਆ ਸੀ। ਮੁਗ਼ਲਾਂ ਦੇ ਤਾਜੋ ਤਖ਼ਤ ਨੂੰ ਫੌਲਾਦੀ ਹੱਥ ਪਾਉਂਣਾ ਉਸ ਦਾ ਪਹਿਲਾ ਤੇ ਆਖਿਰੀ ਨਿਸ਼ਾਨਾ ਸੀ। ਇਹ ਉਹ ਰਸਤਾ ਸੀ ਜੋ ਹਮਵਾਰ ਨਹੀਂ ਸੀ। ਬਲਕਿ ਸੰਗਲਾਖ, ਪਥਰੀਲਾ ਤੇ ਪੁਰਖਾਰ ਸੀ। ਹਰ ਪਾਸੇ ਕਾਂਟੇ ਬਿਖਰੇ ਹੋਏ ਸਨ। ਇਸ ਰਾਹ ਤੇ ਚਲਦਿਆਂ ਪੈਰ ਲਹੂ ਲੁਹਾਨ ਹੋਣੇ ਸਨ। ਇਹ ਸਭ ਕੁਝ ਹੋਣ ਦੇ ਬਾਵਜੂਦ ਪਿਛੇ ਮੁੜਨਾ ਤੇ ਕੀ ਪਿਛੇ ਦੇਖਣਾ ਵੀ ਨਹੀਂ ਸੀ। ਬੜੀ ਤੇਜ਼ੀ ਨਾਲ ਆਪਣੀ ਮੰਜ਼ਿਲ ਵੱਲ ਕਦਮ ਵਧਾਉਣੇ ਸਨ। ਹਨੇਰੀਆਂ ਤੇ ਤੂਫਾਨਾਂ ਦੇ ਸਾਹਮਣੇ ਚਿਰਾਗ਼ ਜਲਾਉਂਣੇ ਸਨ। ਜਲਾ ਕੇ ਇਨ੍ਹਾਂ ਚਿਰਾਗ਼ਾਂ ਨੂੰ ਬੁਝਣ ਨਹੀਂ ਸੀ ਦੇਣਾ। ਬਲਕਿ ਇਨ੍ਹਾਂ ਚਿਰਾਗ਼ਾਂ ਦੀ ਰੋਸ਼ਨੀ ਤੇਜ਼ ਤੋਂ ਤੇਜ਼ ਤਰ ਹੋਣੀ ਚਾਹੀਦੀ ਹੈ। ਸਹਿਰਾਵਾਂ 'ਚ ਚਮਨਸਤਾਨ ਖਿਲਾਉਂਣੇ ਤੇ ਰੇਗਿਸਤਾਨਾਂ 'ਚ ਗੁਲਸਤਾਨ ਆਬਾਦ ਕਰਨੇ ਸਨ।

ਸਿੱਕਾ ਜ਼ਦ ਬਰ ਹਰਦੋ ਆਲਮ ਤੇਗ਼ਿ ਨਾਨਕ ਵਾਹਿਬ ਅਸਤ।
ਫਤਿਹ ਗੋਬਿੰਦ ਸਿੰਘ ਸ਼ਾਹਿ ਸ਼ਾਹਾਨ ਫਜ਼ਲਿ ਸੱਚਾ ਸਾਹਿਬ ਅਸਤ।

ਦੋਹਾਂ ਜਹਾਨਾਂ ਦੇ ਸੱਚੇ ਪਾਤਸ਼ਾਹ ਦੀ ਮਿਹਰ ਨਾਲ ਸਿੱਕਾ ਜਾਰੀ ਕੀਤਾ ਗਿਆ। ਗੁਰੂ ਨਾਨਕ ਦੀ ਤੇਗ਼ ਦਾਤ ਬਖ਼ਸ਼ਦੀ ਹੈ। ਸੱਚੇ ਸਾਹਿਬ ਦੇ ਫਜ਼ਲ ਨਾਲ ਸ਼ਹਿਨਸ਼ਾਹ ਗੁਰੂ ਗੋਬਿੰਦ ਸਿੰਘ ਦੀ ਫਤਹਿ ਹੋਈ ਹੈ। ਕੀ ਇਹ ਸਿੱਕਾ ਬੰਦੇ ਬਹਾਦਰ ਦੇ ਨਾਨਕ ਪ੍ਰਸਤ ਹੋਣ ਦਾ ਜ਼ਿੰਦਾ ਤੇ ਤਾਬਿੰਦਾ ਸਬੂਤ ਨਹੀਂ ਗੁਰੂ ਨਾਨਕ ਸਾਹਿਬ ਦੇ ਬਾਅਦ ਉਹ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਸ਼ਾਹਿ-ਸ਼ਾਂਹਾਂ ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਹੋਣ ਦਾ ਦਾਅਵਾ ਕਰਦਾ ਹੈ ਤੇ ਫਿਰ ਉਸ ਦੇ ਬਾਅਦ ਸੱਚੇ ਸਾਹਿਬ ਦਾ ਬਿਆਨ ਕਰਦਾ ਹੈ। ਇਹ ਸਿੱਕਾ ਉਸ ਦੇ ਖਾਲਸਾ ਹੋਣ ਦਾ ਉਹ ਸਬੂਤ ਹੈ ਜਿਸ ਦੀ ਤਰਦੀਦ ਨਹੀਂ ਹੋ ਸਕਦੀ।

ਅਜ਼ਮਿਤ ਨਾਨਕ ਗੁਰੂ ਹਮ ਜ਼ਾਹਿਰੋ ਹਮ ਬਾਤਨ ਅਸਤ ॥
ਪਾਤਸ਼ਾਹ ਦੀਨੋ-ਦੁਨੀਆ ਆਪ ਸੱਚਾ ਸਾਹਿਬ ਅਸਤ ॥

ਜ਼ਾਹਿਰੀ ਤੌਰ ਤੇ ਬਾਤਨੀ ਅੰਦਰੂਨੀ ਤੌਰ ਤੇ ਗੁਰੂ ਨਾਨਕ ਸਾਹਿਬ ਦੀ ਹੀ ਅਜ਼ਮਤ ਹੈ। ਉਹ ਸੱਚਾ ਸਾਹਿਬ ਦੀਨ-ਦੁਨੀਆ ਦਾ ਪਾਤਸ਼ਾਹ ਹੈ । ਕੀ ਇਹ ਬੰਦੇ ਬਹਾਦਰ ਦੀ ਨਾਨਕ ਪ੍ਰਸਤੀ ਦਾ ਜ਼ਿਕਰ ਨਹੀਂ।

ਦੇਗੋ-ਤੇਗ਼ੋ-ਫ਼ਤਿਹ-ਓ-ਨੁਸਰਤ ਬੇਦਿਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ

ਦੇਗ ਤੇਗ਼ ਤੇ ਫ਼ਤਿਹ ਤੇ ਨੁਸਰਤ ਬਗ਼ੈਰ ਕਿਸੇ ਤਾਖ਼ੀਰ ਯਾਂ ਦੇਰੀ ਦੇ ਗੁਰੂ ਨਾਨਕ ਸਾਹਿਬ, ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਹਾਸਲਿ ਹੋਈ। ਇਹ ਸਾਰੀਆਂ ਤਹਿਰੀਰਾਂ ਲਿਖਤਾਂ ਬੰਦੇ ਬਹਾਦਰ ਦੀ ਅਕੀਦਤ ਮੰਦੀ ਤੇ ਨਾਨਕ ਪ੍ਰਸਤੀ ਦਾ ਸਬੂਤ ਪੇਸ਼ ਕਰ

ਰਹੀਆਂ ਹਨ। ਇਸ ਤੋਂ ਇਲਾਵਾ ਮੁਖਲਿਸਪੁਰ ਦੇ ਕਿਲ੍ਹੇ ਦੀ ਨਵੇਂ ਸਿਰੇ ਤੋਂ ਮੁਰੱਮਤ ਤੇ ਤਾਅਮੀਰ ਕਰਕੇ ਕਿਲ੍ਹੇ ਦਾ ਨਾਂ ਲੋਹਗੜ੍ਹ ਰੱਖਿਆ। ਇਸ ਤੋਂ ਪਹਿਲਾਂ ਗੁਰੂ ਹਰਗੋਬਿੰਦ ਸਾਹਿਬ ਨੇ ਕਿਲ੍ਹੇ ਦਾ ਨਾਂ ਲੋਹਗੜ੍ਹ ਰਖ ਕੇ ਇਸ ਕਿਲ੍ਹੇ 'ਚੋਂ ਹੀ ਜੰਗ ਦਾ ਆਗ਼ਾਜ਼ ਕੀਤਾ ਸੀ। ਮੁਗ਼ਲ ਬਾਦਸ਼ਾਹ ਜਦ ਤਖ਼ਤ ਨਸ਼ੀਨ ਹੁੰਦੇ ਸਨ ਤੇ ਉਹ ਆਪਣੀ ਬਾਦਸ਼ਾਹੀ ਅਜ਼ਮਤ ਤੇ ਜਲਾਲ ਜ਼ਾਹਿਰ ਕਰਨ ਦੇ ਲਈ ਆਪਣੇ ਨਾਂ ਦਾ ਸਿੱਕਾ ਜਾਰੀ ਕਰਦੇ ਸਨ। ਬੰਦਾ ਬਹਾਦਰ ਪਹਿਲਾ ਸਿੱਖ ਹੁਕਮਰਾਨ ਸੀ; ਜਿਸਨੇ ਦਰਬਾਰੇ ਖਾਲਸਾ ਦੀ ਬੁਨਿਆਦ ਰੱਖੀ ਤੇ ਸਿੱਖੀ ਅਜ਼ਮਤ ਦੇ ਨਿਸ਼ਾਨ ਕਾਇਮ ਕੀਤੇ।

=O=

# ਸ਼ਮਸ਼ੀਰ-ਬਕਫ਼ ਖਾਲਸੇ ਦੇ ਪੈ-ਦਰ-ਪੈ ਹਮਲੇ

ਬੰਦੇ ਬਹਾਦਰ ਤੇ ਉਸ ਦੇ ਹਮਸਫ਼ਰਾਂ ਨੂੰ ਮਾਲੀ ਦੁਸ਼ਵਾਰੀਆਂ ਦਾ ਸਾਹਮਣਾ ਕਰਨਾ ਪਿਆ। ਇਸ ਲਈ ਉਨ੍ਹਾਂ ਨੇ ਆਪਣੇ ਖਾਲਿਕ ਤੇ ਮਾਲਿਕ ਦੇ ਹਜ਼ੂਰ ਦੁਆ ਕੀਤੀ ਉਨ੍ਹਾਂ ਦੀ ਦੁਆ ਕਬੂਲ ਹੋਈ ਤੇ ਇਕ ਸਿੱਖ ਤਾਜਰ ਨੇ ਉਨ੍ਹਾਂ ਦੇ ਸਾਹਮਣੇ ਕੁਛ ਰੁਪਏ ਪੇਸ਼ ਕੀਤੇ। ਇਹ ਸਿੱਖ ਭਾਰਤਪੁਰ ਦਾ ਨਜ਼ਦੀਕੀ ਬਾਸ਼ਿੰਦਾ ਸੀ। ਦਿਲੀ ਦੇ ਨਜ਼ਦੀਕ ਆ ਕੇ ਇਹ ਆਪਣੇ ਕਦਮ ਏਤਿਆਤ ਤੇ ਸੋਚ ਸਮਝ ਕੇ ਰੱਖਦਾ ਕਿਉਂਕਿ ਇਨ੍ਹਾਂ ਦੇ ਪਾਸ ਪੈਸੇ, ਅਸਲ੍ਹੇ ਤੇ ਆਦਮੀਆਂ ਦੀ ਬੇਹਦ ਕਮੀ ਸੀ। ਉਹ ਕਿਸੇ ਪਹਿਲੂ ਤੋਂ ਵੀ ਮਜ਼ਬੂਤ ਤੇ ਤਾਕਤਵਰ ਨਹੀਂ ਸਨ। ਸੰਭਲ ਸੰਭਲ ਕੇ ਕਦਮ ਰੱਖਦੇ ਗਏ ਤੇ ਕਦਮ ਕਦਮ ਕਰਕੇ ਆਹਿਸਤਾ ਆਹਿਸਤਾ ਆਪਣੀ ਮੰਜ਼ਿਲੇ ਮਕਸੂਦ ਵਲ ਚੱਲਦੇ ਰਹੇ। ਹਾਲਾਂ ਤਕ ਉਨ੍ਹਾਂ ਨੇ ਆਪਣੀ ਕਾਮਯਾਬੀ ਤੇ ਕਾਮਰਾਨੀ ਦਾ ਕੋਈ ਖ਼੍ਵਾਬ ਨਹੀਂ ਸੀ ਦੇਖਿਆ। ਇਸ ਵਕਤ ਉਨ੍ਹਾਂ ਦੀ ਆਪਣੀ ਜ਼ਾਤ ਵੀ ਸਖ਼ਤ ਖ਼ਤਰੇ 'ਚ ਸੀ। ਉਹ ਇਕ ਤਾਕਤਵਰ ਸ਼ਾਹੀ ਫੌਜ ਦਾ ਸਾਹਮਣਾ ਨਹੀਂ ਸਨ ਕਰ ਸਕਦੇ। ਉਨ੍ਹਾਂ ਦੇ ਹਰ ਤਰਫ਼ ਤਾਕਤਵਰ ਮੁਤੱਸਬੀ ਤੇ ਤੰਗ ਨਜ਼ਰ ਦੁਸ਼ਮਣ ਦੀ ਮਜ਼ਬੂਤ ਗ੍ਰਿਫ਼ਤ ਸੀ ਜੋ ਇਸਲਾਮੀ ਸਲਤਨਤ ਹਰ ਪਾਸੇ ਫੈਲੀ ਹੋਈ ਦੇਖਣਾ ਚਾਹੁੰਦਾ ਸੀ ਤੇ ਕਿਸੇ ਗ਼ੈਰ ਮੁਸਲਿਮ ਨੂੰ ਇੱਕ ਨਜ਼ਰ ਵੀ ਨਹੀਂ ਸੀ ਦੇਖ ਸਕਦਾ। ਐਸੇ ਦੁਸ਼ਮਣ ਲਈ ਦੋ ਧਾਰੀ ਤਲਵਾਰ ਦੀ ਕਾਟ ਅਵਲੀਨ ਸ਼ਰਤ ਸੀ। ਇਹ ਰੁਸਤਮ ਦੀਆਂ ''ਸੱਤ ਮੰਜ਼ਿਲਾਂ'' ਤੈਹ ਕਰਨੀਆਂ ਸਨ ਤੇ ਹਰਕੁਲੀਸ ਦੀਆਂ ''ਬਾਰਾਂ ਲੇਬਰਜ਼'' ਤੋਂ ਵੀ ਜ਼ਿਆਦਾ ਦੁਸ਼ਵਾਰ ਸਨ ਇਹ ਨਾਹਿਤ ਨਾਮੁਮਕਿਨ ਤੇ ਮੁਸ਼ਕਿਲ ਤਰੀਂ ਮੰਜ਼ਿਲ ਸੀ ਕਦਮ ਕਦਮ ਤੇ ਜਾਨ ਤੇ ਖੇਡਣਾ ਸੀ। ਪਹਿਲਾਂ ਜਿਸ ਇਲਾਕੇ 'ਚ ਬੰਦੇ ਬਹਾਦਰ ਨੇ ਆਪਣੇ ਕਦਮ ਜਮਾਏ ਇਹ ਇਲਾਕਾ ਡਾਕੂਆਂ,ਚੋਰਾਂ, ਲੁਟੇਰਿਆਂ ਤੇ ਰਾਹਜ਼ਨਾਂ ਦਾ ਸ਼ਿਕਾਰ ਸੀ। ਇਸ ਇਲਾਕੇ ਦੇ ਲੋਕ ਖੌਫ਼ਜ਼ਦਾ ਤੇ ਗ਼ੈਰ ਮਹਿਫੂਜ਼ ਸਨ ਬੰਦੇ ਬਹਾਦਰ ਨੇ ਸਿੱਖਾਂ ਤੋਂ ਪੈ-ਦਰ-ਪੈ ਹਮਲੇ ਕਰਵਾ ਕੇ ਇਹ ਇਲਾਕੇ ਲੁਟੇਰਿਆਂ ਤੇ ਰਾਹਜ਼ਨਾਂ ਤੋਂ ਮਹਿਫੂਜ਼ ਕਰਵਾਏ ਅਗਰ ਇਨ੍ਹਾਂ ਇਲਾਕਿਆਂ ਦਾ ਕੋਈ ਜ਼ਮੀਨਦਾਰ, ਚੌਧਰੀ ਯਾਂ ਅਮੀਰ ਉਨ੍ਹਾਂ ਨੂੰ ਤੰਗ ਕਰਦਾ ਯਾਂ ਉਨ੍ਹਾਂ ਤੇ ਦਸਤ ਦਰਾਜ਼ੀ ਕਰਦਾ ਤੇ ਉਹ ਇਨ੍ਹਾਂ ਮਜ਼ਲੂਮਾਂ ਦੀ ਪੂਰੀ ਤਰ੍ਹਾਂ ਇਮਦਾਦ ਕਰਦਾ ਇਸ ਤਰ੍ਹਾਂ ਉਸ ਦੀ ਸ਼ੁਹਰਤ ਦੂਰ ਦਰਾਜ਼ ਦੇ ਇਲਾਕਿਆਂ 'ਚ ਫੈਲ ਗਈ ਕਿ ਖਾਲਸਾ ਮਜ਼ਲੂਮਾਂ ਦਾ ਮਸੀਹਾ ਬਣ ਕੇ ਆਇਆ ਹੈ। ਸਿੱਖ ਕਤਾਰ-ਦਰ-ਕਤਾਰ ਉਸ ਦੇ ਗਿਰਦ

ਪਰਵਾਨਾ ਵਾਰ ਜਮ੍ਹਾ ਹੋ ਗਏ। ਭੋਹਨਾ ਦੇ ਇਲਾਕੇ 'ਚ ਉਸ ਨੇ ਸ਼ਾਹੀ ਖਜ਼ਾਨਾ ਵੀ ਲੁੱਟ ਲਿਆ। ਕੈੱਥਲ ਦੇਹਿੰਦੂ ਆਮਿਲ ਨੇ ਜਦ ਜਵਾਬੀ ਹਮਲਾ ਕੀਤਾ ਤੇ ਉਸ ਨੂੰ ਗ੍ਰਿਫਤਾਰ ਕਰ ਲਿਆ। ਪਰ ਉਸ ਦੀ ਜ਼ਾਨਬਖਸ਼ੀ ਕਰ ਦਿੱਤੀ। ਖਾਲਸਾ ਫ਼ੌਜ ਪਹਿਲਾਂ ਤੇ ਛੋਟੇ-ਛੋਟੇ ਇਲਾਕਿਆਂ ਤੇ ਕਬਜ਼ਾ ਕਰਦੀ ਰਹੀ। ਘੁੜਾਮ ਜਿਸ ਦਾ ਪਹਿਲਾ ਨਾਮ ਕੁਹਰਾਮ ਸੀ,ਸਨੌਰ ਤੇ ਹੋਰ ਦੂਸਰੇ ਕਸਬਿਆਂ ਤੇ ਕਬਜ਼ਾ ਕਰ ਲਿਆ। ਜਦ ਸਿੱਖ ਕਿਸੇ ਇਲਾਕੇ ਤੇ ਕਬਜ਼ਾ ਕਰ ਲੈਂਦੇ ਤੇ ਉਨ੍ਹਾਂ ਦੇ ਹੱਥ ਕਿਲ੍ਹੇ, ਘੋੜੇ, ਅਸਲ੍ਹਾ ਤੇ ਖਜ਼ਾਨਾ ਆ ਜਾਂਦਾ। ਇਸ ਦੀ ਬਦੌਲਤ ਉਹ ਆਪਣੇ ਆਪ ਨੂੰ ਪਹਿਲਾਂ ਤੋਂ ਜ਼ਿਆਦਾ ਮਸੱਲ੍ਹਾ ਤੇ ਬਿਹਤਰ ਹਥਿਆਰਾਂ ਨਾਲ ਲੈਸ ਕਰ ਲੈਂਦੇ। ਘੁੜਾਮ ਦੇ ਬਾਅਦ ਠੱਸਕੇ ਤੇ ਹਮਲਾਆਵਰ ਹੋ ਗਏ। ਇਹ ਇਲਾਕਾ ਪੀਰਾਂ, ਫ਼ਕੀਰਾਂ ਤੇ ਕਾਲੇ ਇਲਮ ਦੇ ਮਾਹਿਰਾਂ ਦਾ ਵੀ ਸੀ। ਖ਼ਾਲਸਾ ਫ਼ੌਜ ਦਾ ਸੈਲਾਬ ਨਾ ਰੁੱਕ ਸਕਿਆ ਤੇ ਪੀਰਾਂ ਫਕੀਰਾਂ ਦਾ ਕਾਲਾ ਇਲਮ ਤੇ ਜਾਦੂ ਵੀ ਨਾ ਚੱਲ ਸਕਿਆ ਬੇਬਸੀ ਤੇ ਬੇਕਸੀ ਦੀ ਹਾਲਤ 'ਚ ਪੀਰ ਜਾਫਰ ਅਲੀ, ਮੂੰਹ 'ਚ ਘਾਹ ਲੈ ਕੇ ਬੰਦੇ ਬਹਾਦਰ ਦੀ ਖਿਦਮਤ 'ਚ ਪੇਸ਼ ਹੋਇਆ ਤੇ ਬੜੇ ਇਜਜ਼-ਓ-ਨਿਆਜ਼ ਤੇ ਨਿਮਰਤਾ ਨਾਲ ਕਹਿਣ ਲੱਗਾ ''ਅਸੀਂ ਤੁਹਾਡੀਆਂ ਗਊਆਂ ਹਾਂ। ਸਾਨੂੰ ਬਖ਼ਸ਼ ਦਿਓ, ਮੂੰਹ 'ਚ ਘਾਹ ਯਾਂ ਤਿਨਕਾ ਲੈ ਕੇ ਕਿਸੇ ਦੇ ਸਾਹਮਣੇ ਪੇਸ਼ ਹੋਣਾ ਇਨਤਰਾਈ ਮਜਬੂਰੀ ਤੇ ਲਾਚਾਰਗੀ ਦੀ ਦਲੀਲ ਸੀ। ਮਜਬੂਰੀ ਜ਼ਾਲਿਮਾਂ ਨੂੰ ਵੀ ਮਜ਼ਲੂਮੀ ਦਾ ਲਿਬਾਸ ਪਹਿਨਾ ਦਿੰਦੀ ਹੈ। ਮਿਰਜ਼ਾ ਗ਼ਾਲਿਬ ਦਾ ਮਸ਼ਹੂਰ ਸ਼ਿਅਰ ਹੈ :-

ਨਹ ਆਈ ਸਤਵਤੇ ਕਾਤਿਲ ਭੀ ਮਾਨੇਅ ਮੇਰੇ ਨਾਲੋਂ ਕੋ
ਲਿਆ ਦਾਂਤੋਂ ਮੇਂ ਜੋ ਤਿਨਕਾ ਹੂਆ ਰੇਸ਼ਾ ਨੈਸਤਾਂ ਕਾ

ਇਸ ਸ਼ਿਅਰ 'ਚ ਵੀ ਦੰਦਾ 'ਚ ਤਿਨਕਾ ਲੈਣ ਦਾ ਜ਼ਿਕਰ ਹੈ। ਜਦ ਪੀਰ ਜਾਫਰ ਅਲੀ ਨੇ ਗਊਆਂ ਹੋਣ ਦਾ ਜ਼ਿਕਰ ਕੀਤਾ ਤੇ ਇਹ ਸੁਣ ਕੇ ਬੰਦੇ ਬਹਾਦਰ ਨੇ ਪੀਰ ਜਾਫਰ ਅਲੀ ਨੂੰ ਜਵਾਬ ਦਿੱਤਾ ''ਗਊ ਹਿੰਦੂਆਂ ਵਾਸਤੇ ਪਵਿੱਤਰ ਹੈ, ਸਿੱਖ ਵਾਸਤੇ ਨਹੀਂ, ਪਰ ਤੁਹਾਡਾ ਮੁਆਫ਼ੀਨਾਮਾ ਹੀ ਕਾਫ਼ੀ ਹੈ।'' ਇਹ ਸਭ ਕੁਛ ਹੋਣ ਦੇ ਬਾਵਜੂਦ ਬੇਰਹਿਮ ਤੇ ਜ਼ਾਲਿਮ ਅਹਿਲਕਾਰਾਂ ਨੂੰ ਉਨ੍ਹਾਂ ਦੇ ਜੁਰਮ ਦੇ ਮੁਤਾਬਿਕ ਸਜ਼ਾ ਦਿੱਤੀ ਗਈ। ਇਸ ਦੇ ਬਾਅਦ ਥਾਨੇਸਰ ਤੇ ਸ਼ਾਹਬਾਦ ਤੇ ਹਮਲਾ ਕਰਕੇ ਕਬਜ਼ਾ ਕਰ ਲਿਆ। ਫ਼ੌਜਦਾਰ ਤੇ

ਖ਼ੌਫਜ਼ਦਾ ਹੋ ਕੇ ਦਿੱਲੀ ਦੀ ਤਰਫ਼ ਨਿਕਲ ਗਿਆ। ਬਾਕੀ ਮਾਂਦਾ ਸ਼ਾਹੀ ਫ਼ੌਜ ਨੇ ਸਫ਼ੈਦ ਪਰਚਮ ਲਹਿਰਾ ਦਿੱਤਾ ਤੇ ਖ਼ਾਲਸਾ ਫ਼ੌਜ ਦੀ ਇਤਾਇਤ ਕਬੂਲ ਕਰ ਲਈ। ਪਹਿਲਾਂ ਦੀ ਤਰ੍ਹਾਂ ਸ਼ਾਹੀ ਖ਼ਜ਼ਾਨੇ ਜੰਗੀ ਘੋੜਿਆਂ ਤੇ ਅਸਲ੍ਹੇ ਤੇ ਕਬਜ਼ਾ ਕਰ ਲਿਆ। ਅਮੀਰਾਂ ਨੇ ਨਜ਼ਰਾਨੇ ਵੀ ਪੇਸ਼ ਕੀਤੇ।

**ਮੁਸਤਫ਼ਾਬਾਦ ਤੇ ਹਮਲਾ :-** ਸਿੱਖਾਂ ਦੀ ਹਰ ਫ਼ੌਜੀ ਮੁਹਿੰਮ ਬੜੀ ਤੇਜ਼ ਤੇ ਜ਼ਬਰਦਸਤ ਹੁੰਦੀ ਸੀ। ਜਿਸ ਨੂੰ ਅੱਜ ਦਾ German Blitzkrieg ਕਹਿ ਸਕਦੇ ਹਾਂ। ਸਿੱਖਾਂ ਦੇ ਪੈ-ਦਰ-ਪੈ ਤੇ ਮੁਸਲਸਲ ਹਮਲੇ ਦੁਸ਼ਮਣ ਦੇ ਪੈਰ ਨਹੀਂ ਸਨ ਜਮਣ ਦਿੰਦੇ ਮੁਸਤਫ਼ਾਬਾਦ ਦੇ ਫ਼ੌਜਦਾਰ ਨੇ ਦੋ ਹਜ਼ਾਰ ਫ਼ੌਜ ਤੇ 2 ਤੋਪਾਂ ਨਾਲੇ ਉਸਦੀ ਤਾਜ਼ਾ ਦਮ ਫ਼ੌਜ ਖ਼ਾਲਸੇ ਦੇ ਜ਼ਬਰਦਸਤ ਤੇ ਜ਼ੋਰਦਾਰ ਹਮਲੇ ਦੀ ਤਾਬ ਨਾ ਲਿਆ ਸਕੀ ਕੁਛ ਦੇਰ ਦੀ ਜੰਗ ਦੇ ਬਾਅਦ ਇਨ੍ਹਾਂ ਫ਼ੌਜੀਆਂ ਦੇ ਕਦਮ ਉੱਖੜ ਗਏ ਤੇ ਇਹ ਬਹੁਤ ਸਾਰਾ ਅਸਲ੍ਹਾ ਮੈਦਾਨ 'ਚ ਛੱਡ ਕੇ ਮੈਦਾਨੇ ਜੰਗ ਤੋਂ ਨਿਕਲ ਗਏ।

**ਕੁੰਜਪੁਰਾ ਤੇ ਹਮਲਾ :-** ਕੁੰਜਪੁਰਾ ਵਜ਼ੀਰ ਖ਼ਾਂ ਦਾ ਕਸਬਾ ਸੀ ਸਿੱਖ ਜਿਸ ਨਜ਼ਰ ਨਾਲ ਵਜ਼ੀਰ ਖ਼ਾਂ ਸੂਬੇਦਾਰ ਨੂੰ ਦੇਖਦੇ ਸਨ ਉਸੇ ਨਿਗਾਹ ਨਾਲ ਉਸਦੇ ਇਲਾਕੇ ਕੁੰਜਪੁਰੇ ਨੂੰ ਦੇਖਦੇ ਸਨ। ਖਾਹ ਵਜ਼ੀਰ ਖਾਂ ਨੇ ਕੁੰਜਪੁਰੇ ਨੂੰ ਬਚਾਉਂਣ ਦੀ ਹਰ ਮੁਮਕਿਨ ਕੋਸ਼ਿਸ਼ ਕੀਤੀ ਪਰ ਸਿੱਖਾਂ ਦੇ ਜੋਸ਼, ਜਜ਼ਬੇ ਨੇ ਇਨ੍ਹਾਂ ਦਾ ਸਫਾਇਆ ਕਰ ਦਿੱਤਾ। ਕੋਈ ਮੁਗ਼ਲ, ਪਠਾਨ ਖ਼ਾਲਸੇ ਦੇ ਸਾਹਮਣੇ ਨਾ ਠਹਿਰਿਆ ਤੇ ਆਪਣਾ ਕਾਫ਼ੀ ਅਸਲ੍ਹਾ ਤੇ ਤੋਪਾਂ ਖ਼ਾਲਸੇ ਨੂੰ ਨਜ਼ਰਾਨੇ ਦੇ ਤੌਰ ਤੇ ਦੇ ਗਏ।

**ਕਪੂਰੀ ਦੀ ਫਤਹਿ :-** ਕਪੂਰੀ ਦਾ ਹੁਕਮਰਾਨ ਕਦਮ-ਉਦ-ਦੀਨ, ਅਮਾਨ ਉੱਲ੍ਹਾ ਦਾ ਨਾਖ਼ਲਫ਼ ਬੇਟਾ ਸੀ। ਅਮਾਨ ਉੱਲ੍ਹਾ ਔਰੰਗਜ਼ੇਬ ਆਲਮਗੀਰ ਦੇ ਜ਼ਮਾਨੇ 'ਚ ਗੁਜਰਾਤ ਦਾ ਫ਼ੌਜਦਾਰ ਸੀ ਤੇ ਗੁਜਰਾਤ ਤੋਂ ਉਸ ਨੇ ਬੇਸ਼ੁਮਾਰ ਨਜਾਇਜ਼ ਦੌਲਤ ਹਾਸਿਲ ਕੀਤੀ ਸੀ ਤੇ ਇਸ ਦੌਲਤ ਦੀ ਬਦੌਲਤ ਕਦਮ-ਉਦ-ਦੀਨ ਅਯਾਸ਼ੀ ਤੇ ਐਸ਼-ਓ-ਇਸ਼ਰਤ ਦੀ ਬੇਫ਼ਿਕਰ ਜ਼ਿੰਦਗੀ ਬਸਰ ਕਰ ਰਿਹਾ ਸੀ। ਉਸ ਦੀ ਹਵਸ ਪਰਸਤੀ, ਹਵਸਨਾਕੀ ਤੇ ਦਰਿੰਦਗੀ ਹੱਦ ਤੋਂ ਜ਼ਿਆਦਾ ਤਜਾਵਜ਼ ਕਰ ਚੁੱਕੀ ਸੀ। ਕਿਸੇ ਦੋਸ਼ੀਜ਼ਾ, ਕੁੰਵਾਰੀ ਯਾਂ ਨਵੀਂ ਸ਼ਾਦੀਸ਼ੁਦਾ ਲੜਕੀ ਦੀ ਇੱਜ਼ਤ, ਆਬਰੂ ਤੇ ਇਸਮਤ ਮਹਿਫ਼ੂਜ਼ ਨਹੀਂ ਸੀ, ਉਹ ਹਰ ਇਕ ਨਾਲ ਹਮਬਿਸਤਰੀ ਲਈ ਤਿਆਰ

ਰਹਿੰਦਾ :-

ਨੀਂਦ ਉਸਕੀ ਹੈ, ਦਿਮਾਗ਼ ਉਸਕਾ ਹੈ, ਰਾਤੇਂ ਉਸਕੀ ਹੈਂ।
ਤੇਰੀ ਜ਼ੁਲਫ਼ੇਂ ਜਿਸਕੇ ਸ਼ਾਨੋਂ ਪਰ ਪਰੇਸ਼ਾਂ ਹੋ ਗਈਂ

ਕਿਸੇ ਦੀ ਹਿੰਮਤ, ਮਜਾਲ ਯਾਂ ਤਾਬ ਨਹੀਂ ਸੀ ਕਿ ਇਸ ਹਵਸਪੇਸ਼ਾ ਦਰਿੰਦੇ ਤੋਂ ਕਿਸੇ ਔਰਤ ਦੀ ਬੇਹੁਰਮਤੀ ਮਹਿਫ਼ੂਜ਼ ਰੱਖ ਸਕੇ। ਇਸ ਬਦਇਖ਼ਲਾਕ, ਬਦਅਸਲ, ਬਦਅਤਵਾਰ, ਬਦਕਿਰਦਾਰ ਨੂੰ ਕੈਫ਼ਰੇ ਕਿਰਦਾਰ ਤੱਕ ਪਹੁੰਚਾਉਂਣਾ ਲਾਜ਼ਮੀ ਸੀ। ਖਾਲਸਾ ਫ਼ੌਜ ਇਸ ਤੇ ਹਮਲਾਵਾਰ ਹੋਈ। ਉਸ ਦੇ ਸਿਪਾਹੀ ਤੇ ਮੈਦਾਨ 'ਚੋ ਜਾਨ ਬਚਾ ਕੇ ਨਿਕਲ ਤੇ ਕਦਮ-ਉਦ-ਦੀਨ ਨੇ ਆਪਣੀ ਕਿਲ੍ਹਾਨੁਮਾ ਹਵੇਲੀ 'ਚ ਸਿਰ ਛੁਪਾ ਲਿਆ। ਖ਼ਾਲਸੇ ਨੇ ਹਵੇਲੀ ਨੂੰ ਨੇਸਤ-ਓ-ਨਾਬੂਦ ਕਰ ਦਿੱਤਾ ਤੇ ਉਹ ਜ਼ਿੰਦਾ ਹੀ ਜਲ ਕੇ ਦੋਜ਼ਖ਼ 'ਚ ਪਹੁੰਚ ਗਿਆ।

ਸਮਾਨਾ ਨੂੰ ਸਿਖ ਬੜੀ ਗ਼ਜ਼ਬ ਆਲੂਦ ਤੇ ਕਹਿਰ ਦੀ ਨਜ਼ਰ ਨਾਲ ਦੇਖਦੇ ਸਨ। ਕਿਉਂਕਿ ਇਸ ਲਾਅਨਤੀ ਜਗਹ ਤੇ ਗੁਰੂ ਤੇਗ਼ ਬਹਾਦਰ ਸਾਹਿਬ ਦਾ ਲਾਅਨਤੀ ਜਲਾਦ, ਸੱਯਦ ਜਲਾਲੁੱਦੀਨ ਸਮਾਣੇ 'ਚ ਹੀ ਰਹਿ ਰਿਹਾ ਸੀ। ਸੱਯਦ ਖਾਨਦਾਨ ਛੋਟੇ ਮਾਅਸੂਮ ਬੇਗੁਨਾਹ ਤੇ ਪਾਕ ਰੂਹ ਸਾਹਿਬਜ਼ਾਦਿਆਂ ਦੇ ਕਾਤਿਲ ਵੀ ਇਸ ਲਾਅਨਤੀ ਕਸਬੇ 'ਚ ਹੀ ਰਹਿੰਦੇ ਸਨ। ਇਹ ਵੀ ਸੱਯਦ ਸਨ ਤੇ ਇਨ੍ਹਾਂ ਦੇ ਨਾਮ ਸੱਯਦ ਸ਼ਾਸ਼ਲ ਬੇਗ਼ ਤੇ ਬਾਸ਼ਲ ਬੇਗ਼ ਸਨ। ਸ਼ਾਹ ਆਲਮ ਬਹਾਦਰ ਸ਼ਾਹ ਦੀ ਆਪਣੇ ਆਪ ਨੂੰ ਸੱਯਦ ਹੀ ਸਮਝਦਾ ਸੀ। ਸੱਯਦ ਆਮ ਤੌਰ ਤੇ ਬੜੀ ਉੱਚੀ ਸੁੱਚੀ ਤੇ ਪਾਕ ਜ਼ਾਤ ਸਮਝੀ ਜਾਂਦੀ ਹੈ। ਜਦ ਸੱਯਦ ਅਬਦ ਉਲ੍ਹਾ ਖਾਂ ਜ਼ਖਮੀ ਹੋ ਗਿਆ ਐਨ ਉਸੇ ਵਕਤ ਹੈਦਰ ਕੁਲੀ ਖਾਂ ਆਪਣੇ ਹਮਰਾਹੀਆਂ ਨਾਲ ਨੰਗੀ ਤਲਵਾਰ ਲੈ ਕੇ ਉਸ ਦੇ ਸਿਰ ਤੇ ਆ ਪਹੁੰਚਿਆ। ਮੌਤ ਸਾਹਮਣੇ ਦੇਖ ਕੇ ਸੱਯਦ ਨੇ ਜਾਨ ਬਚਾਉਂਣ ਲਈ ਦੁਹਾਈ ਦਿਤੀ ਕਿ ਮੈਂ ਸੱਯਦ ਹਾਂ''। ਇਕ ਹੋਰ ਲਾਅਨਤੀ ਸੱਯਦ ਅਲੀ ਹੁਸੈਨ ਵੀ ਇਸੇ ਸਮਾਣੇ ਦਾ ਬਾਸ਼ਿੰਦਾ ਸੀ। ਇਸ ਦੇ ਨਾਮ ਦੇ ਤਿੰਨੇ ਲਫਜ਼ ਸੱਯਦ, ਅਲੀ, ਤੇ ਹੁਸੈਨ ਬੜੇ ਮੁਬਾਰਕ ਨਾਮ ਹਨ। ਪਰ ਪੇਸ਼ੇ ਦੇ ਲਿਹਾਜ਼ ਨਾਲ ਇਸ 'ਚ ਇਨ੍ਹਾਂ ਤਿੰਨਾਂ ਬਾਬਰਕਤ ਨਾਵਾਂ 'ਚੋਂ ਕਿਸੇ ਇਕ ਦੀ ਪਾਕੀਜ਼ਗੀ ਤੇ ਖ਼ੂਬੀ ਵੀ ਇਸ 'ਚ ਨਹੀਂ ਸੀ :-
ਰਖ ਲੀਆ ਅੱਛਾ ਸਾ ਨਾਮ ਔਰ ਮੁਸਲਮਾਂ ਹੋ ਗਏ। ਗੁਰੂ ਨਾਨਕ ਸਾਹਿਬ ਦਾ ਮੁਬਾਰਿਕ ਇਰਸ਼ਾਦ ਹੈ ਕਿ 'ਮੁਸਲਮਾਨ ਕਹਾਵਨ ਮੁਸ਼ਕਿਲ'। ਗੁਰੂ

ਤੇਗ਼ ਬਹਾਦੁਰ ਸਾਹਿਬ ਦਾ ਪਾਕ ਤੇ ਪਵਿੱਤਰ ਸੀਸ ਉਨ੍ਹਾਂ ਦੇ ਪਾਕ ਤੱਨ ਤੋਂ ਜੁਦਾ ਕਰਨਾ ਤੇ ਮਾਸੂਮ ਸਾਹਿਬਜ਼ਾਦਿਆਂ ਦਾ ਦੀਵਾਰ 'ਚ ਚਿਣ ਦੇਣਾ ਸਿੱਖ ਕਿਸੇ ਕੀਮਤ ਤੇ ਬਰਦਾਸ਼ ਨਹੀਂ ਸਨ ਕਰ ਸਕਦੇ। ਜੋ ਸਿੱਖ ਇਨ੍ਹਾਂ ਸ਼ਹਾਦਤਾਂ ਤੋਂ ਲਹੂ ਦੇ ਘੁੱਟ ਭਰ ਕੇ ਤੇ ਖ਼ੂਨ ਪੀ ਕੇ ਰਹਿ ਗਏ ਸਨ ਉਨ੍ਹਾਂ ਨੂੰ ਹੁਣ ਇੰਤਕਾਮ ਦਾ ਪੂਰਾ-ਪੂਰਾ ਮੌਕਾ ਮਿਲ ਗਿਆ ਸੀ। ਉਨ੍ਹਾਂ ਨੇ ਇੰਤਕਾਮੀ ਜਜ਼ਬੇ ਦੀ ਪੂਰੀ ਸ਼ਿਦਤ ਨਾਲ ਸਿਰ ਹਥੇਲੀ ਤੇ ਰੱਖ ਕੇ ਇਸ ਕਸਬੇ ਤੇ ਹਮਲਾ ਕੀਤਾ ਸੀ। ਉਹ ਇਨ੍ਹਾਂ ਜੱਲਾਦਾਂ ਨੂੰ ਕਿਸੇ ਕੀਮਤ ਤੇ ਬਖ਼ਸ਼ਨ ਨੂੰ ਤਿਆਰ ਨਹੀਂ ਸਨ। ਫ਼ਿਰੋਜ਼ਸ਼ਾਹ ਤੁੱਗ਼ਲਕ ਦੇ ਜ਼ਮਾਨੇ ਤੋਂ ਪਹਿਲਾਂ ਦੀ ਇਸ ਕਸਬੇ ਦੀ ਬਹੁਤ ਅਹਿਮੀਅਤ ਚਲੀ ਆ ਰਹੀ ਸੀ। ਇੱਥੇ ਬੜੇ-ਬੜੇ ਅਮੀਰ ਉਮਰਾ ਤੇ ਵਜ਼ੀਰ ਰਹਾਇਸ਼ ਰਖਦੇ ਸਨ ਤੇ ਹੋਰ ਆਲ੍ਹਾ ਰੁਤਬਿਆਂ ਦੇ ਬੇਸ਼ੁਮਾਰ ਸਰਦਾਰ ਸਨ। ਇਨ੍ਹਾਂ ਚੋਂ ਕਈ ਬੜੀ ਸ਼ਾਨੋ ਸ਼ੌਕਤ ਤੇ ਜਾਹੋ ਜਲਾਲ ਨਾਲ ਪਾਲਕੀਆਂ 'ਚ ਨਿਕਲਦੇ ਸਨ। ਇਸ ਕਸਬੇ ਦੇ ਬੇਸ਼ੁਮਾਰ ਅਮੀਰ ਉਮਰਾ ਦੀਆਂ ਹਵੇਲੀਆਂ ਕਿਲ੍ਹਾ ਨੁਮਾ ਸਨ। ਇਨ੍ਹਾਂ ਲਈ ਇਹ ਬੜੀਆਂ ਮਹਫ਼ੂਜ਼ ਇਮਾਰਤਾਂ ਸਨ ਤੇ ਇਸ ਤੋਂ ਇਲਾਵਾ ਸਮਾਨੇ ਦੇ ਕਿਲ੍ਹੇ 'ਚ ਮੁਗ਼ਲ ਫੌਜ ਰਹਿ ਰਹੀ ਸੀ। ਕੁਛ ਨਜ਼ਦੀਕੀ ਇਲਾਕੇ ਫਤਹਿ ਕਰਨ ਦੇ ਬਾਅਦ 26 ਨਵੰਬਰ 1709 ਨੂੰ ਖਾਲਸੇ ਨੇ ਸਮਾਨੇ ਤੇ ਜ਼ਬਰਦਸਤ ਹਮਲਾ ਕਰ ਦਿੱਤਾ। ਇਸ ਕਸਬੇ ਦੇ ਮੁਗ਼ਲ ਬੇਖ਼ਬਰ ਤੇ ਨਹੀਂ ਹੋਣਗੇ। ਖ਼ੂਬ ਕਤਲ-ਓ-ਗ਼ਾਰਤ ਦਾ ਬਾਜ਼ਾਰ ਗਰਮ ਹੋਇਆ ਤੇ ਆਖ਼ਿਰ ਇਕ ਖ਼ੂਨ ਰੇਜ਼ ਜੰਗ ਦੇ ਬਾਅਦ ਖਾਲਸੇ ਨੇ ਸਮਾਨੇ ਤੇ ਕਬਜ਼ਾ ਕਰ ਲਿਆ। ਮੁਗ਼ਲਾਂ ਤੇ ਸੱਯਦਾਂ ਨੂੰ ਆਪਣੀ ਜਾਨ ਦੇ ਲਾਲੇ ਪੈ ਗਏ। ਸਿੱਖ ਤਾਰੀਖ਼ ਨਵੀਸ ਵੀ ਬੇਸ਼ੁਮਾਰ ਨੁਕਤਿਆਂ ਤੇ ਤਾਰੀਖ਼ਾਂ 'ਚ ਮੁਤਫਿਕ ਨਹੀਂ। ਕੋਈ ਤਾਰੀਖ਼ ਨਵੀਸ ਲਿਖਦਾ ਹੈ ਕਿ ਹਮਲੇ ਵਕਤ ਸਮਾਨੇ ਦੇ ਦਰਵਾਜ਼ੇ ਖੁੱਲੇ ਸਨ ਤੇ ਕੋਈ ਕਹਿੰਦਾ ਹੈ ਕਿ ਦਰਵਾਜ਼ੇ ਬੰਦ ਸਨ। ਪਹਿਲੇ ਜ਼ਮਾਨੇ 'ਚ ਦੁਨੀਆਂ ਦੇ ਮਸ਼ਹੂਰ ਸ਼ਹਿਰਾਂ ਦੀ ਹਿਫਾਜ਼ਤ ਦੇ ਲਈ ਸ਼ਹਿਰ ਦੇ ਇਰਦ ਗਿਰਦ ਬੜੀ ਮਜ਼ਬੂਤ ਦੀਵਾਰ ਤਾਅਮੀਰ ਕੀਤੀ ਜਾਂਦੀ ਸੀ ਤੇ ਉਸ 'ਚ ਬੜੇ ਮਜ਼ਬੂਤ ਤੇ ਖ਼ਾਸ ਕਿਸਮ ਦੇ ਦਰਵਾਜ਼ੇ ਲਗਾਏ ਜਾਂਦੇ ਸਨ। ਇਨ੍ਹਾਂ ਦਰਵਾਜ਼ਿਆਂ ਤੇ ਲੋਹੇ ਦਾ ਬਹੁਤ ਸਾਮਾਨ ਹੁੰਦਾ ਸੀ ਤੇ ਦਰਵਾਜ਼ੇ ਦੇ ਬਾਹਰ ਲੋਹੇ ਦੇ ਬੜੇ ਤੇਜ਼ ਤੇ ਨੋਕੀਲੇ, ਮੋਟੇ ਤੇ ਲੰਮੇ ਕਿਲ ਹੁੰਦੇ ਸਨ ਤਾਕਿ ਕੋਈ ਹਾਥੀ ਹਮਲਾ ਨਾ ਕਰ

ਸਕੇ। ਇਸ ਤੋਂ ਇਲਾਵਾ ਬੜੇ ਮਜ਼ਬੂਤ ਕਿਲ੍ਹੇ ਵੀ ਹੁੰਦੇ ਸਨ। ਚੀਨ ਦੀ ਦੀਵਾਰ ਵੀ ਹਿਫਾਜ਼ਤੀ ਮਕਸਦ ਲਈ ਤਾਮੀਰ ਕੀਤੀ ਗਈ ਸੀ। ਸਮਾਣੇ ਦੇ ਜ਼ਿੰਮੀਦਾਰਾਂ ਤੇ ਮਜ਼ਾਰਿਆਂ ਨੇ ਵੀ ਇਸ ਕਸਬੇ 'ਚ ਕਿਆਮਤ ਬਰਪਾ ਕਰ ਰੱਖੀ ਸੀ ਇਨ੍ਹਾਂ ਜ਼ਾਲਮਾਂ ਨੂੰ ਤਲਵਾਰ ਦੇ ਘਾਟ ਉਤਾਰ ਦਿੱਤਾ। ਕਤਲ-ਓ-ਗ਼ਾਰਤ ਦਾ ਬਾਜ਼ਾਰ ਖ਼ੂਬ ਗਰਮ ਹੋਇਆ ਤੇ ਹਰ ਪਾਸੇ ਲੁੱਟ ਮਾਰ ਹੋਈ। ਮਜ਼ਲੂਮਾਂ ਨੇ ਸਦੀਆਂ ਦੇ ਅਰਮਾਨਾਂ ਤਮੰਨਾਵਾਂ ਤੇ ਆਰਜ਼ੂਆਂ ਦੇ ਖ਼ੂਨ ਦਾ ਬਦਲਾ ਆਖਿਰ ਖ਼ੂਨ ਨਾਲ ਲੈ ਲਿਆ ਸ਼ਰੀਫਾਨਾ ਤੇ ਕਰੀਮਾਨਾ ਇਲਖਾਕ ਨੇਕੀ ਇਹ ਲਾਅਨਤ ਦੇ ਪੈਕਰ ਸਨ। ਸਮਾਣਾ ਦੀਆਂ ਖ਼ੂਬਸੂਰਤ ਤੇ ਖ਼ੁਸ਼ਨੁਮਾ ਇਮਾਰਤਾਂ ਤੇ ਮੱਹਲਨੁਮਾ ਹਵੇਲੀਆਂ ਵੀਰਾਨ ਕਰ ਦਿੱਤੀਆਂ ਗਈਆਂ। ਇਸ ਕਸਬੇ ਨੇ ਖਾਲਸੇ ਨੂੰ ਫੌਜ਼ੀ ਸਾਜ਼ੋ ਸਮਾਨ ਦੇ ਲਈ ਕਾਫ਼ੀ ਰੁਪਇਆ ਪੈਸਾ ਤੇ ਸੋਨਾ ਚਾਂਦੀ ਨਜ਼ਰਾਨੇ ਦੇ ਤੌਰ ਤੇ ਅਦਾ ਕੀਤਾ ਇਸ ਨਾਲ ਉਨ੍ਹਾਂ ਨੇ ਕਾਫੀ ਅਸਲ੍ਹਾ ਤੇ ਹੋਰ ਜੰਗੀ ਸਾਜ਼ੋ ਸਮਾਨ ਹਾਸਿਲ ਕੀਤਾ। ਇਸ ਤਰ੍ਹਾਂ ਫਤਹਿ ਦਰ ਫਤਹਿ 'ਚ ਖਾਲਸਾ ਆਪਣੇ ਹੁਸੀਨ-ਓ-ਜਮੀਲ ਖ੍ਵਾਬਾਂ ਦੀ ਤਾਬੀਰ ਦੇਖ ਰਿਹਾ ਸੀ। ਕਦੀ ਇਹ ਖ੍ਵਾਬ ਖ੍ਵਾਬੇ ਪਰੇਸ਼ਾਨ ਸਨ ਤੇ ਹਰ ਤਰਫ ਵੀਰਾਨੀ ਹੀ ਵੀਰਾਨੀ ਨਜ਼ਰ ਆਉਂਦੀ ਸੀ। ਪਰ ਇਹ ਹੁਸੀਨ ਖ੍ਵਾਬ ਦੇਖਣ ਲਈ ਖਾਲਸੇ ਨੂੰ ਆਪਣਾ ਖ਼ੂਨ ਪਾਣੀ ਦੀ ਤਰ੍ਹਾਂ ਬਹਾਉਂਣਾਂ ਪਿਆ। ਜ਼ਾਲਮ ਦਾ ਖ਼ੂਨ ਤੇ ਬਹਿਣਾ ਹੀ ਬਹਿਣਾ ਹੈ। ਜਦ ਜ਼ਾਲਮ ਦਾ ਖ਼ੂਨ ਖਾਕ 'ਚ ਮਿਲ ਜਾਏ ਤੇ ਮਜ਼ਲੂਮਾਂ ਦੀ ਇਕ ਨਵੀਂ ਦੁਨੀਆਂ ਆਬਾਦ ਹੋ ਜਾਂਦੀ ਹੈ। ਇਹ ਹੀ ਜ਼ਮਾਲੇ ਦੇ ਇਨਕਲਾਬ ਹਨ। ਆਖ਼ਿਰ ਇਹ ''ਜੱਲਾਦਾਂ ਦਾ ਸ਼ਹਿਰ'' ਜੱਲਾਦਾਂ ਤੋਂ ਪਾਕ ਸਾਫ਼ ਹੋ ਗਿਆ। ਭਾਈ ਫ਼ਤਹਿ ਸਿੰਘ ਨੇ ਸਮਾਨੇ ਦੀ ਮਾਅਰਕਾ ਅਰਾਈ 'ਚ ਬੜਾ ਅਹਿਮ ਕਿਰਦਾਰ ਅਦਾ ਕੀਤਾ ਸੀ। ਇਸ ਨੂੰ ਪੇਸ਼ੇ ਨਜ਼ਰ ਰੱਖਦਿਆ ਬੰਦੇ ਬਹਾਦਰ ਨੇ ਉਸ ਨੂੰ ਸਮਾਨੇ ਦਾ ਫੌਜਦਾਰ ਤਾਇਨਾਤ ਕਰ ਦਿੱਤਾ।

**ਸਢੋਰਾ ਤੇ ਹਮਲਾ :-** ਸ਼ਾਇਦ ਹੀ ਕੋਈ ਮੁਸਲਮਾਨ ਹਾਕਮ ਐਸਾ ਹੋਏ ਜੋ ਰਹਿਮਦਿਲ ਤੇ ਖੁਦਾਤੁਰਸ ਹੋਏ। ਹਰ ਕੋਈ ਪਰਲੇ ਦਰਜ਼ੇ ਦਾ ਜ਼ਾਲਮ ਅਯਾਸ਼ ਤੇ ਬੇਰਹਿਮ ਸੀ। ਕਿਸੇ ਨੂੰ ਖ਼ੁਦਾ ਦਾ ਕੋਈ ਖ਼ੌਫ ਨਹੀਂ ਸੀ। ਸਢੋਰੇ ਦਾ ਉਸਮਾਨ ਖਾਂ ਵੀ ਕੁਝ ਏਸੇ ਹੀ ਖ਼ਮੀਰ ਦਾ ਬਣਿਆ ਹੋਇਆ ਸੀ। ਸਈਅਦ ਬਦੱਰੁਦੀਨ (ਪੀਰ ਬੁੱਧੂ ਸ਼ਾਹ) ਤੇ ਉਸ ਦੇ ਰਿਸ਼ਤੇਦਾਰਾਂ ਤੇ

ਉਸਮਾਨ ਖਾਂ ਨੇ ਬੇਹਦ ਜ਼ੁਲਮ-ਓ-ਸਿਤਮ ਕੀਤਾ। ਪੀਰ ਬੁੱਧੂ ਸ਼ਾਹ ਦੇ ਸਯੱਦ ਹੋਣ ਦੇ ਬਾਵਜੂਦ ਉਸਮਾਨ ਖਾਂਨ ਨੇ ਉਨ੍ਹਾਂ ਨੂੰ ਮੁਜਰਮ ਗਰਦਾਨਿਆਂ। ਪੀਰ ਬੁੱਧੂ ਸ਼ਾਹ ਦਾ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਗਹਿਰਾ ਰੁਹਾਨੀ ਰਿਸ਼ਤਾ ਸੀ। ਰੂਹਾਨੀਅਤ ਮਜ਼੍ਹਬ ਮਿੱਲਤ ਦੀਆਂ ਹਦਾਂ ਤੋਂ ਬਹੁਤ ਉੱਪਰ ਨਿਕਲ ਜਾਂਦੀ ਹੈ। ਇਸ ਰੂਹਾਨੀ ਅਜ਼ਮਤ ਪਾਕੀਜ਼ਗੀ ਨੂੰ ਉਸਮਾਨ ਖਾਨ ਜੈਸਾ ਮੁਤੱਸਬੀ ਤੇ ਤੰਗ ਨਜ਼ਰ ਆਦਮੀ ਕੀ ਸਮਝ ਸਕਦਾ ਸੀ। ਇਸ ਤੋਂ ਇਲਾਵਾ ਉਸਮਾਨ ਖਾਂ ਗ਼ੈਰ ਮੁਸਲਮਾਨਾਂ ਨੂੰ ਸਖ਼ਤ ਨਫਰਤ ਤੇ ਹਿਕਾਰਤ ਦੀ ਨਜ਼ਰ ਨਾਲ ਦੇਖਦਾ ਸੀ। ਸਿਤਮਗਰੀ ਤੇ ਸਿਤਮਰਾਨੀ ਤੋਂ ਇਲਾਵਾ ਉਹ ਹਿੰਦੂਆਂ ਦੀਆਂ ਨੌਜਵਾਨਾ ਲੜਕੀਆਂ ਦੀ ਇੱਜ਼ਤ ਆਬਰੂ ਤੇ ਹੱਥ ਪਾਉਂਣ ਤੋਂ ਗੁਰੇਜ਼ ਨਹੀਂ ਸੀ ਕਰਦਾ। ਇਸ ਜੈਸੇ ਜ਼ਾਲਮ ਨੂੰ ਜਿਸ ਦਾ ਹੱਥ ਬਹੁਤ ਹੀ ਖੁੱਲ ਚੁੱਕਾ ਸੀ ਸਬਕ ਸਿਖਾਉਂਣਾਂ ਬੜਾ ਜ਼ਰੂਰੀ ਤੇ ਲਾਜ਼ਮੀ ਸੀ। ਜਦ ਤੱਕ ਜ਼ਾਲਮ ਨੂੰ ਇਬਰਤ ਨਾਕ ਦਰਸ ਨਾ ਦਿੱਤਾ ਜਾਏ ਉਹ ਰਾਹੇ ਰਾਸਤ ਤੇ ਨਹੀਂ ਆ ਸਕਦਾ। ਉਸਮਾਨ ਖਾਨ ਨੂੰ ਸਿੱਖਾਂ ਦੀਆਂ ਫਤੂਹਾਤ ਦੀਆਂ ਖ਼ਬਰਾਂ ਪਹਿਲਾਂ ਹੀ ਪਹੁੰਚ ਚੁੱਕੀਆਂ ਸਨ। ਉਸ ਨੇ ਸਢੋਰਾ ਦੀ ਹਿਫਾਜ਼ਤ ਲਈ ਆਲ੍ਹਾ ਅਸਲ੍ਹੇ ਨਾਲ ਲੈਸ ਫੌਜ ਤਿਆਰ ਕਰ ਲਈ ਸੀ। ਉਸ ਦੇ ਪਾਸ ਤੋਪ ਖਾਨਾ ਵੀ ਸੀ ਤੇ ਉਸ ਨੇ ਸਿੱਖਾਂ ਤੇ ਤੋਪਾਂ ਨਾਲ ਗੋਲੇ ਤੇ ਗੋਲਾ ਦਾਗਣਾ ਸ਼ੁਰੂ ਕਰ ਦਿੱਤਾ ਤੇ ਤੀਰ ਤੇ ਤੀਰ ਵੀ ਚਲਾਇਆ। ਉਸ ਦੇ ਜ਼ੋਰਦਾਰ ਹਮਲੇ ਨਾਲ ਕਈ ਸਿੱਖ ਜਾਮੇ ਸ਼ਹਾਦਤ ਨੌਸ਼ ਕਰ ਗਏ। ਆਖ਼ਿਰ ਸਿੱਖ ਸਢੋਰੇ ਦਾ ਦਰਵਾਜ਼ਾ ਤੋੜਨ 'ਚ ਕਾਮਯਾਬ ਹੋ ਗਏ ਤੇ ਇਸ ਕਸਬੇ ਦੇ ਅੰਦਰ ਪੂਰੀ ਸ਼ਿੱਦਤ ਨਾਲ ਹਮਲਾ ਕਰ ਦਿੱਤਾ। ਆਖ਼ਿਰ ਖਾਲਸੇ ਨੇ ਉਸਮਾਨ ਖਾਨ ਦੀ ਫੌਜ ਤੇ ਗ਼ਲਬਾ ਪਾ ਲਿਆ। ਬੇਸ਼ੁਮਾਰ ਲੋਕ ਖ਼ਾਕ-ਓ-ਖ਼ੂਨ 'ਚ ਮਿਲ ਗਏ। ਹਰ ਪਾਸੇ ਅਫਰਾ-ਤਫਰੀ ਸੀ ਤੇ ਲੋਕਾਂ ਨੂੰ ਆਪਣੀ ਜਾਨ ਦੀ ਪਈ ਸੀ। ਉਨ੍ਹਾਂ ਨੂੰ ਉਸਮਾਨ ਖਾਂ ਦੇ ਜ਼ੁਲਮ-ਓ-ਸਿਤਮ ਦੀ ਬਖ਼ੂਬੀ ਖ਼ਬਰ ਸੀ ਉਹ ਇਸ ਹਕੀਕਤ ਤੋਂ ਵੀ ਆਗਾਹ ਸਨ ਕਿ ਇਸ ਉਸਮਾਨ ਖਾਂ ਨੇ ਪੀਰ ਬੁੱਧੂ ਸ਼ਾਹ ਤੇ ਜ਼ੁਲਮ ਢਾਇਆ ਸੀ। ਉਸਮਾਨ ਖਾਂ ਨੇ ਆਪਣੇ ਕੁੱਝ ਖਾਸ ਸਰਦਾਰਾਂ ਨਾਲ ਸਢੋਰੇ ਦੇ ਮਜ਼ਬੂਤ ਕਿੱਲ੍ਹੇ ਦੇ ਅੰਦਰ ਪਨਾਹ ਲਈ। ਆਖਿਰ ਉਸਮਾਨ ਖਾਂ ਜੋ ਜ਼ੁਲਮ-ਓ-ਸਿਤਮ ਦੀ ਆਖ਼ਰੀ ਇੰਤਹਾ ਤੇ ਪਹੁੰਚ ਗਿਆ ਸੀ ਨੇ ਆਖਿਰ ਆਪਣੀ ਸ਼ਾਮਤੇ ਐਮਾਲ ਦੀ ਸਜ਼ਾ ਪਾਈ। ਜਹਨਮ ਰਸੀਦ ਕਰ ਦਿਤਾ ਗਿਆ। ਹਿੰਦੂਆਂ ਨੂੰ ਖ਼ਾਸ

ਕਰਕੇ ਜ਼ਲੀਲ ਬੇਇੱਜ਼ਤ ਤੇ ਬੇਆਬਰੂ ਕਰਨਾ ਉਸ ਦਾ ਪੇਸ਼ਾ ਬਣ ਚੁੱਕਾ ਸੀ। ਹਿੰਦੂਆਂ ਦੇ ਮੁਰਦੇ ਵੀ ਉਹ ਸ਼ਮਸ਼ਾਨ ਘਾਟ 'ਚ ਜਲਨ ਨਹੀਂ ਸੀ ਦਿੰਦਾ ਇਨ੍ਹਾਂ ਮੁਰਦਿਆਂ ਨੂੰ ਵੀ ਦਫਨਾਉਂਣ ਤੇ ਮਜਬੂਰ ਕਰਦਾ ਸੀ। ਗਾਂ ਜਿਸ ਨੂੰ ਕਿ ਹਿੰਦੂ ਬੜੀ ਪਾਕ ਪਵਿੱਤਰ ਸਮਝਦੇ ਹਨ ਬਲਕਿ ਗਾਂ ਨੂੰ ਪੂਜਣ ਦੀ ਹਦ ਤਕ ਜਾਂਦੇ ਹਨ। ਸਢੋਰੇ 'ਚ ਮੁਸਲਮਾਨ ਗਾਵਾਂ ਨੂੰ ਸ਼ਰੇਆਮ ਜ਼ਿਬ੍ਹਾ ਕਰਦੇ ਤੇ ਉਨ੍ਹਾਂ ਦਾ ਲਹੂ ਆਂਤਾਂ ਤੇ ਗੰਦਗੀ ਗਲੀਆਂ ਕੂਚਿਆਂ 'ਚ ਹਿੰਦੂਆਂ ਦੇ ਮਕਾਨਾਂ ਦੇ ਸਾਹਮਣੇ ਬਿਖੇਰ ਦਿੰਦੇ। ਹਿੰਦੂਆਂ ਦੇ ਮਜ਼੍ਹਬੀ ਅਕੀਦਿਆਂ ਤੇ ਰਸਮੋਂ ਰਿਵਾਜ ਦਾ ਮਜ਼ਾਕ ਉਡਾਉਂਦੇ ਤੇ ਉਨ੍ਹਾਂ ਦੀਆਂ ਮਜ਼੍ਹਬੀ ਰਸਮਾਂ ਉਨ੍ਹਾਂ ਨੂੰ ਅਦਾ ਨਾ ਕਰਨ ਦਿੰਦੇ। ਇਸੇ ਤਰ੍ਹਾਂ ਮੁਸਲਮਾਨ ਤਾਕਤ ਦੇ ਨਸ਼ੇ 'ਚ ਚੂਰ ਕੁਰਾਨੇ ਪਾਕ ਤੇ ਹਜ਼ਰਤ ਮੁਹੱਮਦ ਸਾਹਿਬ ਦੀ ਹਦੀਸ ਨੂੰ ਵੀ ਨਜ਼ਰ ਅੰਦਾਜ਼ ਕਰ ਦਿੰਦੇ। ਦੋ ਚਾਰ ਦਿਨ ਦੀ ਹਕੂਮਤ ਨੇ ਇਨ੍ਹਾਂ ਨੂੰ ਆਪਣੇ ਮਜ਼੍ਹਬ ਦੀ ਹਕੀਕਤ ਤੋਂ ਵੀ ਬੇਗਾਨਾ ਕਰ ਦਿੱਤਾ ਸੀ। ''ਤੁਹਾਨੂੰ ਤੁਹਾਡਾ ਮਜ਼੍ਹਬ ਮੁਬਾਰਕ, ਸਾਨੂੰ ਸਾਡਾ ਮਜ਼੍ਹਬ ਮੁਬਾਰਕ'', ਦੀਨ 'ਚ ਕੋਈ ਜਬਰ ਨਹੀਂ ਪਰ ਇਥੇ ਤੇ ਦੀਨ ਈਮਾਨ ਦੇ ਨਾਂ ਤੇ ਜ਼ਬਰ ਹੀ ਜਬਰ ਸੀ ਤੇ ਇਨ੍ਹਾਂ ਨੂੰ ਸਿਰ ਸਿਰਫ਼ ਤੇ ਸਿਰਫ਼ ਆਪਣਾ ਮਜ਼੍ਹਬ ਹੀ ਮੁਬਾਰਕ ਤੇ ਮੁਕਦੱਸ ਸੀ। ਕਾਫ਼ਿਰ ਤੇ ਮੋਮਨ ਦੇ ਕਲਮੇ ਅਕਸਰ ਮੁਸਲਮਾਨਾਂ ਦੀ ਜ਼ਬਾਨ ਤੇ ਸਨ। ਇਸੇ ਸਢੋਰੇ 'ਚ ''ਰੋਜ਼ੇ-ਇਲਮ'' ਤੇ ਕੁਤਬੁਲ ਅਕਤਾਬ-ਸ਼ਾਹ ਅਬਦੁਲ ਵਹਾਬ-ਦੀਆਂ ਖ਼ਾਨਕਾਹ ਵੀ ਸਨ। ਸ਼ਾਹ ਅਬਦੁਲ ਵਹਾਬ ਕੁਤਬੁਲ ਅਕਤਾਬ ਦੀ ਖ਼ਾਨਕਾਹ ਬਾਰੇ ਇਹ ਮਸ਼ਹੂਰ ਸੀ ਕਿ ਜੋ ਹਿੰਦੂ ਆਪਣੇ ਮੁਰਦੇ ਨੂੰ ਇਸ ਖ਼ਾਨਕਾਹ ਦੇ ਸਾਹਮਣੇ ਤੋਂ ਲੈ ਕੇ ਗੁਜ਼ਰਨਗੇ ਉਸ ਮੁਰਦੇ ਨੂੰ ਅੱਗ ਨਹੀਂ ਲੱਗ ਸਕਦੀ। ਇਸ ਪੀਰ ਦੇ ਤਾਬੂਤ ਬਾਰੇ ਸਿੱਖ ਤਾਰੀਖ਼ ਨਵੀਸਾਂ ਨੇ ਵੀ ਬੇ ਪਰ ਦੀਆਂ ਉੜਾਈਆਂ ਹਨ। ਮੁਬਾਲਗ਼ਾ ਆਰਾਈ-ਅਤਕੱਥਨੀ 'ਚ ਮੁਸਲਮਾਨ ਤੇ ਸਿੱਖ ਤਾਰੀਖ਼ ਨਵੀਸ ਇਕ ਦੂਸਰੇ ਨੂੰ ਮਾਤ ਦੇਣ ਦੀ ਹਰ ਮੁਮਕਿਨ ਕੋਸ਼ਿਸ਼ ਕਰਦੇ ਹਨ। ਇਨ੍ਹਾਂ ਚੋਂ ਬਾਅਜ਼ ਤਾਰੀਖ਼ ਨਵੀਸੀ ਨੂੰ ਇਕ ਅਜ਼ੀਮ ਫਨ ਨਹੀਂ ਸਮਝਦੇ ਬਲਕਿ ਸ਼ਤਰੰਜ ਦਾ ਖੇਲ ਸਮਝਦੇ ਹਨ ਤੇ ਦਿਲ ਦਿਮਾਗ਼ 'ਚ ਜਿਸ ਤਰ੍ਹਾਂ ਦੀ ਚਾਲ ਆਈ ਚੱਲ ਦਿੱਤੀ। ਇਨ੍ਹਾਂ ਚੋਂ ਕਾਫੀ ਤਾਰੀਖ਼ ਨਵੀਸ ਸ਼ਾਤਰਾਨਾ ਚਾਲਾਂ ਦੇ ਕਾਫੀ ਮਾਹਿਰ ਸਨ ਤੇ ਤਾਰੀਖ਼ ਦਾ ਰੁੱਖ ਪਲਟਣ 'ਚ ਵੀ ਕਾਫੀ ਮਹਾਰਤ ਰੱਖਦੇ ਹਨ। ਤਾਰੀਖ਼ ਕੋਈ ਲਫਜ਼ਾਂ ਦੀ ਸ਼ੁਅਬਦਾ ਬਾਜ਼ੀ ਨਹੀਂ। ਤਾਰੀਖ 'ਚ ਵਾਕਿਆਤ ਦੀ ਹੂਬਹੂ ਤੇ ਸਹੀ

ਤਸਵੀਰ ਖਿੱਚਣੀ ਹੈ। ਇਸ 'ਚ ਰੰਗ ਆਮੇਜ਼ੀ ਗੁਲਕਾਰੀ ਇਸ ਦੀ ਕਦਰ-ਓ-ਕੀਮਤ ਨੂੰ ਮਿੱਟੀ 'ਚ ਮਿਲਾ ਦਿੰਦੀ ਹੈ। ਇਹ ਹਰ ਤਾਰੀਖ਼ ਨਵੀਸ ਨੂੰ ਜ਼ਹਿਨ ਨਸ਼ੀਨ ਕਰ ਲੈਣਾ ਚਾਹੀਦਾ ਹੈ ਕਿ ਤਾਰੀਖ਼ ਨਵੀਸੀ ਦਾ ਫਨ ਰਸਾ ਕਸ਼ੀ ਨਹੀਂ। ਪੀਰ ਬੁੱਧੂ ਸ਼ਾਹ ਦੀ ਹਵੇਲੀ 'ਚ ਮੁਸਲਮਾਨਾਂ ਦਾ ਇਕੱਠਾ ਹੋਣਾ ਇਕ ਅਜੀਬ ਮਸਲਾ ਹੈ। ਇਸ ਤੇ ਵੀ ਸਿੱਖ ਤਾਰੀਖ਼ ਨਵੀਸਾਂ ਦੀ ਰਾਏ ਅਲਗ-ਅਲਗ ਹੈ। ਜਦ ਹਰ ਤਰਫ ਮੁਗ਼ਲਾਂ ਤੇ ਸਯੱਦਾਂ ਨੂੰ ਸ਼ਿਕਸਤ ਦਰ ਸ਼ਿਕਸਤ ਹੋਈ ਤੇ ਜਾਨ ਬਚਾ ਕੇ ਨਿਕਲਨ ਦੀ ਕੋਈ ਰਾਹ ਵੀ ਨਾ ਮਿਲੀ ਕਿ ਉਹ ਫਰਾਰ ਹੋ ਸਕਦੇ ਤੇ ਬਹੁਤ ਸਾਰੇ ਖ਼ੌਫਜ਼ਦਾ ਸਯੱਦ ਤੇ ਸ਼ੈਖ਼ ਆਪਣੀ ਜਾਨ ਬਚਾਉਂਣ ਦੇ ਲਈ ਸ਼ਾਹ ਬਦਰ-ਉਦ-ਦੀਨ (ਪੀਰ ਬੁੱਧੂ ਸ਼ਾਹ) ਦੀ ਹਵੇਲੀ 'ਚ ਦਾਖਿਲ ਹੋ ਗਏ। ਕਿਉਂਕਿ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਪੀਰ ਬੁੱਧੂ ਸ਼ਾਹ ਦੇ ਆਪਸੀ ਤੁਅਲਕਾਤ ਜ਼ਾਤੀ ਕਿਸਮ ਦੇ ਵੀ ਸਨ ਤੇ ਰੂਹਾਨੀ ਵੀ ਸਨ। ਇਸ ਲਈ ਇਨ੍ਹਾਂ ਸਯੱਦਾਂ ਤੇ ਸ਼ੈਖਾਂ ਨੂੰ ਇਹ ਪੂਰੀ ਉਮੀਦ ਸੀ ਕਿ ਅਗਰ ਉਹ ਪੀਰ ਬੁੱਧੂ ਸ਼ਾਹ ਦੀ ਹਵੇਲੀ 'ਚ ਦਾਖਿਲ ਹੋ ਜਾਣਗੇ (ਕਿਉਂਕਿ ਉਨ੍ਹਾਂ ਨੇ ਇਸ ਹਵੇਲੀ ਨੂੰ ਇਕ ਮੁਕਦੱਸ ਤੇ ਪਾਕ ਮੁਕਾਮ ਸਮਝਿਆ ਸੀ) ਇਸ ਤਰ੍ਹਾਂ ਉਨ੍ਹਾਂ ਦੀ ਜਾਨ ਬਖ਼ਸ਼ੀ ਹੋ ਜਾਵੇਗੀ। ਪਰ ਉਨ੍ਹਾਂ ਦੀਆਂ ਸਾਰੀਆਂ ਉਮੀਦਾਂ ਤੇ ਪਾਣੀ ਫਿਰ ਗਿਆ। ਉਹ ਸਭ ਦੇ ਸਭ ਕਤਲ ਕਰ ਦਿਤੇ ਗਏ ਤੇ ਇਸ ਕਤਲਗਾਹ ਨੂੰ ''ਕਤਲਗੜ੍ਹੀ'' ਕਿਹਾ ਜਾਂਦਾ ਹੈ। ਸ਼ਮਸ਼ੇਰ ਖਾਲਸਾ ਤੇ ਪ੍ਰਚੀਨ ਪੰਥ ਪ੍ਰਕਾਸ਼ ਇਹ ਕਹਿ ਕੇ ਜ਼ਾਤੀ ਇੰਤਕਾਮ ਦਾ ਲੁਤਫ਼ ਲੈਂਦੇ ਹਨ ਕਿ ਮੁਸਲਮਾਨਾਂ ਦੀਆਂ ਕਬਰਾਂ ਦੀ ਬੇਹੁਰਮਤੀ ਕੀਤੀ ਗਈ ਤੇ ਮੁਰਦੇ ਕਬਰਾਂ 'ਚੋਂ ਬਾਹਰ ਨਿਕਾਲ ਨਿਕਾਲ ਕੇ ਨਜ਼ਰੇ ਆਤਿਸ਼ (ਯਾਨਿ ਅੱਗ ਦੀ ਭੇਂਟ) ਕੀਤੇ ਗਏ। ਬੇ ਪਰ ਦੀ ਉਡਾਉਂਣ 'ਚ ਤੇ ਨਾਮਾਅਕੂਲੀਅਤ 'ਚ ਇਹ ਆਪਣਾ ਸਾਨੀ ਨਹੀਂ ਰੱਖਦੇ। ਇਹ ਤਾਰੀਖ਼ ਇਸ ਤਰ੍ਹਾਂ ਲਿਖਦੇ ਹਨ ਜਿਸ ਤਰ੍ਹਾਂ ਕਿ ਇਹ ਦਾਸਤਾਨ ਗੋ ਯਾਂ ਅਫਸਾਨਾ ਨਵੀਸ ਹੁੰਦੇ ਰਹੇ ਹਨ।

ਕਿਆ ਜ਼ੁਲਫ ਪੇ ਫਬਤੀ ਸਬੇ ਦੇਜੂਰ ਕੀ ਸੂਝੀ

ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ ਬੜੇ-ਬੜੇ ਪੀਰ-ਫ਼ਕੀਰ ਮੁਸਲਮਾਨ ਗੁਰੂ ਸਾਹਿਬ ਦੇ ਬੇਹੱਦ ਨਜ਼ਦੀਕ ਤੇ ਅਕੀਦਤਮੰਦ ਰਹੇ ਹਨ। ਗੁਰੂ ਹਰਿ ਗੋਬਿੰਦ ਸਾਹਿਬ ਨੇ ਮੁਸਲਮਾਨਾਂ ਦੇ

ਮਜ਼੍ਹਬ ਦਾ ਏਹਤਰਾਮ ਕਰਦਿਆਂ ਹੋਇਆਂ ਉਨ੍ਹਾਂ ਲਈ ਮਸਜਿਦ ਵੀ ਤਾਅਮੀਰ ਕਰਵਾਈ । ਗੁਰੂ ਸਾਹਿਬਾਨ ਨੇ ਕਦੀ ਮੁਸਲਮਾਨਾਂ ਦੇ ਜਜ਼ਬਾਤ ਨੂੰ ਮਜਰੂਹ ਕਰਨ ਦੀ ਕੋਸ਼ਿਸ਼ ਨਹੀਂ ਕੀਤੀ।

==========

# ਮਲੇਰਕੋਟਲੇ ਦੇ ਅਫ਼ਗ਼ਾਨਾਂ ਨਾਲ ਮਾਅਰਕਾ ਆਰਾਈ

ਜਦ ਦਾ ਬੰਦਾ ਬਹਾਦਰ ਆਪਣੇ ਸਿੱਖਾਂ ਨਾਲ ਪੰਜਾਬ ਦੇ ਇਲਾਕੇ 'ਚ ਦਾਖਿਲ ਹੋਇਆ ਉਸ ਨੂੰ ਮਾਅਰਕਾ ਅਰਾਇਆਂ ਤੋਂ ਫੁਰਸਤ ਨਹੀਂ ਮਿਲੀ ਖਾਹ ਇਹ ਖਾਲਸੇ ਜੰਗ ਦੇ ਬਾਰੇ ਸੋਚਦੇ ਹੋਣ ਯਾਂ ਜੰਗ ਜੂਈ 'ਚ ਮਸਰੂਫ ਰਹੇ ਹੋਣ ਪਰ ਇਨ੍ਹਾਂ ਦੇ ਸਾਹਮਣੇ ਕਿਸੇ ਨਾ ਕਿਸੇ ਸੂਰਤ 'ਚ ਜੰਗ ਦੇ ਮਸਲੇ ਹੀ ਦਰਪੇਸ਼ ਰਹੇ ਸਨ। ਜਦ ਆਮ ਲੋਕਾਂ ਨੂੰ ਇਹ ਖ਼ਬਰ ਹੋਈ ਕਿ ਬੰਦਾ ਬਹਾਦਰ ਤੇ ਖਾਲਸਾ ਇਨਸਾਫ ਦੀ ਖਾਤਿਰ ਲੜ ਰਹੇ ਹਨ ਤੇ ਮਜ਼ਲੂਮਾਂ ਦੀ ਪੁਸ਼ਤ ਪਨਾਹੀ ਤੇ ਹਨ। ਮਜ਼ਲੂਮਾਂ ਤੇ ਹਜੂਮ ਦਰ ਹਜੂਮ ਇਨਸਾਫ਼ ਤੇ ਮੁਨਸਫੀ ਦੇ ਲਈ ਉਨ੍ਹਾਂ ਦੇ ਪਾਸ ਪਹੁੰਚਦੇ। ਆਮ ਤੌਰ ਤੇ ਮੁਸਲਮਾਨ ਵੀ ਆਪਣੀ ਇਸਲਾਮੀ ਬਰਤਰੀ ਕਾਇਮ ਕਰ ਬੈਠੇ ਸਨ ਤੇ ਉਹ ਆਪਣੀਆਂ ਇਸਲਾਮੀ ਕਦਰ-ਓ-ਕੀਮਤਾਂ ਦੂਸਰਿਆਂ ਤੇ ਜ਼ਬਰਦਸਤੀ ਠੋਂਸਨਾ ਚਾਹੁੰਦੇ ਸਨ। ਹਿੰਦੂ ਉਸ ਵਕਤ ਬੇਹੱਦ ਮਜ਼ਲੂਮ ਸਨ ਤੇ ਉਨ੍ਹਾਂ ਤੇ ਬਲਾ ਦਾ ਕਹਿਰ ਨਾਜ਼ਿਲ ਹੋ ਰਿਹਾ ਸੀ। ਹਿੰਦੂ ਸਿਰਫ਼ ਪੰਜਾਬ 'ਚ ਹੀ ਨਹੀਂ ਮੁਸਲਮਾਨ ਦੀ ਬਰਤਰੀ ਦਾ ਸ਼ਿਕਾਰ ਸੀ ਬਲਕਿ ਸਾਰੇ ਹਿੰਦੁਸਤਾਨ ਦੇ ਹਿੰਦੂ ਇਸ ਜਬਰ ਜ਼ੁਲਮ ਦਾ ਸ਼ਿਕਾਰ ਸਨ। ਰਾਜਪੂਤ ਵੀ ਪਹਾੜੀ ਇਲਾਕਿਆਂ 'ਚ ਹੀ ਕਦੀ ਕਦੀ ਸਿਰ ਉਠਾ ਲੈਂਦੇ ਸਨ। ਪਰ ਮੁਗ਼ਲ ਇੰਨ੍ਹਾਂ ਦੇ ਸਿਰ ਕੁਚਲ ਦਿੰਦੇ ਸਨ ਯਾਂ ਸਿਰ ਕਲਮ ਕਰ ਦਿੰਦੇਸਨ। ਇਹ ਮਜ਼ਲੂਮ ਤੇ ਆਪਣੇ ਇਲਾਕਿਆਂ ਦੀ ਹਿਫਾਜ਼ਤ ਨਹੀਂ ਸੀ ਕਰ ਸਕਦੇ। ਦੂਸਰਿਆਂ ਦੀ ਹਿਫਾਜ਼ਤ ਕਿਸ ਤਰ੍ਹਾਂ ਕਰਦੇ। ਮੁਸਲਮਾਨ ਇਸਲਾਮ ਇਸਲਾਮ ਤੇ ਕਰਦੇ ਸਨ ਪਰ ਜਿਸ ਖ਼ੁਦਾ ਦਾ ਇਸਲਾਮ ਸੀ ਤੇ ਉਸ ਖ਼ੁਦਾ ਤੋਂ ਖ਼ੌਫ ਨਹੀਂ ਸਨ ਖਾਂਦੇ। ਖਾਲਸਾ ਇੰਨ੍ਹਾਂ ਦੀ ਪੂਰੀ ਤਰ੍ਹਾਂ ਹਿਫਾਜ਼ਤ ਕਰਦਾ ਸੀ। ਪਰ ਇਹ ਖਾਲਸੇ ਦੀ ਦਰ ਪਰਦਾ ਇਮਦਾਦ ਤੋਂ ਵੀ ਡਰਦੇ ਸਨ। ਮੁਸਲਮਾਨ ਹੋਣਾ ਆਸਾਨ ਨਹੀਂ ਬਲਕਿ ਨਾਹਿਤ ਮੁਸ਼ਕਿਲ ਹੈ। ਕਿਉਂਕਿ ਮੁਸਲਮਾਨ ਇਨਸਾਫ਼ ਪਰਵਰ ਹੈ ਉਸ ਨੂੰ ਖ਼ੁਦਾ ਦਾ ਖੌਫ਼ ਹੈ। ਪਰ ਇਸ ਫਲਸਫੇ ਨੂੰ ਕੁਝ ਹੀ ਸਾਹਿਬੇ ਈਮਾਨ ਮੁਸਲਮਾਨ ਸਮਝਦੇ ਹਨ। ਮਜ਼ਲੂਮ ਹਿੰਦੂ ਜਦ ਵੀ ਇਨਸਾਫ ਲਈ ਖਾਲਸੇ ਪਾਸ ਆਉਂਦੇ ਉਹ ਉਨ੍ਹਾਂ ਦੀ ਪੂਰੀ ਇਮਦਾਦ ਕਰਦਾ। ਛੱਤ ਦੇ ਕੁਝ ਹਿੰਦੂ ਜਦ

ਬੰਦੇ ਬਹਾਦਰ ਪਾਸ ਪਹੁੰਚੇ ਤੇ ਆਪਣੀ ਬਦਹਾਲੀ ਤੇ ਬੇਹਾਲੀ ਦੀ ਦਾਸਤਾਨ ਸੁਣਾਈ ਤੇ ਬੰਦੇ ਬਹਾਦਰ ਨੇ ਇਸ ਕਸਬੇ ਤੇ ਕਬਜ਼ਾ ਕਰ ਲਿਆ ਤੇ ਇਕ ਸਿੱਖ ਸਰਦਾਰ ਨੂੰ ਉਸ ਦਾ ਆਮਿਲ ਬਣਾ ਦਿੱਤਾ। ਜਿਸ ਤਰ੍ਹਾਂ ਖਾਲਸੇ ਦੀ ਸਰਦਾਰੀ ਇਨ੍ਹਾਂ ਇਲਾਕਿਆਂ ਤੇ ਕਾਇਮ ਹੋ ਰਹੀ ਸੀ। ਵਜ਼ੀਰ ਖ਼ਾਨ ਨੂੰ ਇਸ ਦਾ ਦਿਨ-ਬ-ਦਿਨ ਕੁਝ ਜ਼ਿਆਦਾ ਹੀ ਖ਼ਦਸਾ ਤੇ ਖ਼ਤਰਾ ਮਹਿਸੂਸ ਹੋ ਰਿਹਾ ਸੀ। ਹਰ ਪਾਸੇ ਫਤਹਿ ਸਿੱਖਾਂ ਦੇ ਕਦਮ ਚੁਮ ਰਹੀ ਸੀ।

ਬਹ ਯਕ ਤਾਖ਼ਤਨ ਤਾ ਕੁਜਾ ਤਾਖ਼ਤਮ
ਚਹਿ ਗਰਦਨ ਕਸ਼ਾਂ ਰ ਸਰ ਅੰਦਾਖਤਮ

(ਮੈਂ ਇਕ ਹੀ ਹਮਲੇ 'ਚ ਕਿੱਥੋਂ ਕਿੱਥੇ ਪਹੁੰਚ ਗਿਆ ਸਾਂ - ਯਾਨਿਕ ਇਕ ਹੀ ਹਮਲੇ 'ਚ ਬਹੁਤ ਅੱਗੇ ਨਿਕਲ ਗਿਆ ਸਾਂ ਤੇ ਕਿੰਨ੍ਹੇ ਜ਼ਾਬਰ ਸਰਕਸ਼ਾਂ ਦੇ ਸਿਰ ਉਡਾ ਦਿੱਤੇ ਸਨ) ਇੱਧਰ ਵਜ਼ੀਰ ਖ਼ਾਨ ਦੇ ਖੁਫੀਆ ਆਦਮੀ ਉਸ ਨੂੰ ਸਿੱਖਾਂ ਦੀਆਂ ਫ਼ਤੂਹਾਤ ਦੀਆਂ ਖ਼ਬਰਾਂ ਪਹੁੰਚਾ ਰਹੇ ਸਨ। ਸਿੱਖਾਂ ਦੇ ਅੰਦਰ ਜ਼ਬਰਦਸਤ ਬਗ਼ਾਵਤ ਉਭਰ ਰਹੀ ਸੀ। ਹਰ ਤਰਫ਼ ਸਿੱਖ ਹਥਿਯਾਰ ਬੰਦ ਹੋ ਕੇ ਬਰਸਰੇ ਪੈਕਾਰ ਯਾਨਿ ਜੰਗ ਕਰਨ ਲਈ ਤਿਆਰ ਬਰ ਤਿਆਰ ਹੋ ਕੇ ਇਕੱਠੇ ਹੋ ਰਹੇ ਸਨ। ਇਹ ਬਗ਼ਾਵਤ ਦਾ ਉਹ ਜ਼ਜ਼ਬਾ ਸੀ ਜੋ ਹਰ ਸਿੱਖ ਦੇ ਦਿਲ ਦਿਮਾਗ਼ 'ਚ ਇਕ ਜ਼ਬਰਦਸਤ ਇਨਕਲਾਬ ਪੈਦਾ ਕਰ ਰਿਹਾ ਸੀ। ਗੁਰੂ ਸਾਹਿਬ ਦਾ ਇੰਤਕਾਮ ਤੇ ਗ਼ੈਜ਼-ਓ-ਗ਼ਜ਼ਬ ਮਹਿਸੂਸ ਕਰਨ ਵਾਲਾ ਹੈ। ਇਹ ਸ਼ਿਅਰ ਅੱਗ ਬਰਸਾ ਰਿਹਾ ਹੈ :-

ਚੁਨਾਂ ਆਤਿਸ਼ ਜ਼ੇਰਿ ਨਾਅਲਤੁ ਨਿਹਮ
ਜ਼ਿ ਪੰਜਾਬ ਆਬਤ ਨਹ ਖ਼ੁਰਦਨ ਦਿਹਮ

(ਮੈਂ ਤੇਰੇ ਨਾਅਲਾ ਦੇ ਥੱਲੇ-ਤੇਰੇ ਪੈਰ੍ਹਾਂ ਦੇ ਥੱਲੇ- ਤੇਰੇ ਘੋੜਿਆਂ ਦੀਆਂ ਨਾਅਲਾਂ ਦੇ ਥੱਲੇ-ਉਹ ਅੱਗ ਬਰਸਾਵਾਂਗਾ ਤੇ, ਤੈਨੂੰ ਪੰਜਾਬ ਚੋਂ ਪਾਣੀ ਵੀ ਨਾ ਪੀਣ ਦਿਆਂਗਾ, ਬਾਅਦ 'ਚ ਇਹ ਅੱਗ ਸਾਰੇ ਪੰਜਾਬ ਦੇ ਬਹੁਤ ਸਾਰੇ ਇਲਾਕੇ 'ਚ ਭੜਕ ਉਠੀ ਤੇ ਇਸ ਦੇ ਸ਼ੋਅਲੇ ਬੜੀ ਤੇਜ਼ੀ ਨਾਲ ਅਸਮਾਨ ਦੀਆਂ ਬੁਲੰਦੀਆਂ ਤੇ ਪਹੁੰਚ ਗਏ। ਆਸਮਾਨ ਨੂੰ ਵੀ ਇਸ ਅੱਗ ਦੀ ਸ਼ਿੱਦਤ ਤੇ ਹਿੱਦਤ ਜ਼ਰੂਰ ਮਹਿਸੂਸ ਹੋਈ ਹੋਏਗੀ। ਪੰਜਾਬ ਅੱਗ ਤੇ ਲਹੂ

ਦਾ ਬਹਿੰਦਾ ਦਰਿਆ ਬਣ ਗਿਆ ਸੀ। ਇਹ ਮਲੇਰਕੋਟਲੇ ਦੇ ਅਫ਼ਗਾਨ ਸਰਦਾਰ ਤੇ ਸਿਪਾਹੀ ਪਹਿਲਾਂ ਵੀ ਗੁਰੂ ਸਾਹਿਬ ਨਾਲ ਮਾਅਰਕਾ ਅਰਾਈਆਂ ਕਰ ਚੁੱਕੇ ਸਨ। ਗੁਰੂ ਸਾਹਿਬ ਜ਼ਫ਼ਰਨਾਮੇ 'ਚ ਫਰਮਾਉਂਦੇ ਹਨ :-

ਚੂ ਦੀਦਮ ਕਿ "ਨਾਹਰ" ਬੇਆਮਦ ਬਜੰਗ
ਚਸ਼ੀਦਨ ਯਕੇ ਤੀਰੇ ਮਨ ਬੇਦੰਰਗ

ਇਸ ਸ਼ਿਅਰ 'ਚ ਚਮਕੌਰ ਸਾਹਿਬ ਦੀ ਜੰਗ ਦਾ ਜ਼ਿਕਰ ਹੈ ਜਦ ਮੈਂ ਇਹ ਦੇਖਿਆ ਕਿ ਨਾਹਿਰ ਖ਼ਾਨ ਜੰਗ ਅਜ਼ਮਾਈ ਲਈ ਆ ਰਿਹਾ ਹੈ ਤੇ ਮੈਂ ਉਸ ਨੂੰ ਇਕ ਹੀ ਤੀਰ ਨਾਲ ਮੌਤ ਦੇ ਘਾਟ ਉਤਾਰ ਦਿੱਤਾ। ਇਸ ਦੇ ਬਾਅਦ ਇਕ ਦਫ਼ਾ ਫਿਰ ਇਹ ਮਲੇਰਕੋਟਲੀਏ ਕੀਲ ਕਾਂਟੇ ਨਾਲ ਲੈਸ ਹੋ ਕੇ ਮੈਦਾਨੇ ਜੰਗ 'ਚ ਨਿਕਲ ਆਏ। ਸ਼ੇਰ ਮੁਹੰਮਦ ਖ਼ਾਨ ਦੇ ਸਿਰ ਤੇ ਵਜ਼ੀਰ ਖ਼ਾਨ ਤੇ ਸਿਪਾਹਸਾਲਾਰੀ ਦਾ ਤਾਜ ਸਜਾ ਦਿੱਤਾ। ਇਹ ਉਹ ਹੀ ਸ਼ੇਰ ਮੁਹੰਮਦ ਖ਼ਾਨ ਹੈ ਜਿਸ ਨੇ ਛੋਟੇ ਸਾਹਿਬਜ਼ਾਦਿਆਂ ਦੇ ਦੀਵਾਰ 'ਚ ਚੁਨੇ ਜਾਣ ਤੇ ਕਤੱਲ ਕਰਨ ਬਾਰੇ ਜ਼ੋਰਦਾਰ ਆਵਾਜ਼ ਉਠਾਈ ਸੀ। ਸ਼ੇਰ ਖ਼ਾਨ ਨੇ ਖ਼ਿਜ਼ਰ ਖ਼ਾਨ, ਮੁਹੰਮਦ ਬਖ਼ਸ਼, ਵਲੀ ਮੁਹੰਮਦ ਖ਼ਾਨ, ਨਸ਼ਤਰ ਖ਼ਾਨ ਨੂੰ ਲੈ ਕੇ ਸਿੱਖਾਂ ਦੇ ਖਿਲਾਫ਼ ਜਿਹਾਦ ਦੀ ਸ਼ੁਰੂਆਤ ਕਰ ਦਿੱਤੀ। ਇਹ ਮਾਝੇ ਦੇ ਸਿੱਖਾਂ ਦੇ ਰਸਤੇ ਦੀ ਇਕ ਮਜ਼ਬੂਤ ਚੱਟਾਨ ਬਣਨਾ ਚਾਹੁੰਦਾ ਸੀ ਤਾਕਿ ਮਾਝੇ ਤੇ ਮਾਲਵੇ ਦੇ ਸਿੱਖ ਇਨ੍ਹਾਂ ਦੇ ਖ਼ਿਲਾਫ ਇਕ ਜਗਾਹ ਤੇ ਜਮ੍ਹਾ ਨਾ ਹੋ ਸਕਣ। ਇਹ ਸਿੱਖਾਂ ਦਾ ਅਲਹਿਦਾ ਤੇ ਅਲੱਗ ਹੀ ਸਫਾਇਆ ਕਰ ਦੇਣਾ ਚਾਹੁੰਦਾ ਸੀ। ਪਰ ਕੁਦਰਤ ਨੂੰ ਕੁਝ ਹੋਰ ਮਨਜ਼ੂਰ ਸੀ। ਇਸਦਾ ਬਾਰ-ਬਾਰ ਤਕਰਾਰ ਕਰਨਾ ਬੇਮਾਨੀ, ਫਜ਼ੂਲ, ਬੇਕਾਰ ਤੇ ਰਾਏਗਾਂ ਹੈ ਕਿ ਸਿੱਖ ਕਿਸੇ ਮੈਦਾਨ 'ਚ ਆਲ੍ਹਾ ਹਥਿਯਾਰਾਂ ਨਾਲ ਲੈਸ ਰਹੇ ਹੋਣ ਜਦਕਿ ਉਨ੍ਹਾਂ ਦੀ ਫੌਜੀ ਗਿਣਤੀ ਮੁਗ਼ਲਾਂ, ਅਫ਼ਗਾਨਾਂ ਤੇ ਪਠਾਣਾਂ ਤੋਂ ਕਮਤਰ ਹੀ ਰਹੀ ਹੈ। ਸ਼ੇਰ ਮੁਹੰਮਦ ਖ਼ਾਨ ਆਪਣੇ ਬੇਸ਼ੁਮਾਰ ਅਫ਼ਗਾਨਾਂ ਤੇ ਰੰਗੜਾਂ ਨਾਲ ਸਿੱਖਾਂ ਤੇ ਹਮਲਾਵਰ ਹੋਇਆ ਤੇ ਉਸ ਦੇ ਪਾਸ ਬਿਹਤਰੀਨ ਅਲਸ੍ਹੇ ਤੋਂ ਇਲਾਵਾ ਦੋ ਤੋਪਾਂ ਵੀ ਸਨ। ਲੇਕਿਨ ਸਿੱਖਾਂ 'ਚ ਜਹਾਦੀ ਜਜ਼ਬਾ ਤੇ ਜਨੂੰਨ ਸੀ ਫਿਰ ਉਹ ਇਸ ਹਕੀਕਤ ਤੋਂ ਵੀ ਬਖ਼ੂਬੀ ਆਸ਼ਨਾ ਸਨ ਕਿ ਅਭੀ ਯਾਂ ਕਭੀ ਨਹੀਂ।

ਜਿਸਮ ਦੇ ਨਾਲ ਨਾਲ ਸਿੱਖਾਂ ਦੀ ਰੂਹ ਵੀ ਮਾਅਰਕਾ ਆਰਾਈ ਕਰਦੀ ਸੀ। ਮੁਸਲਮਾਨ ਵੀ ''ਇਸਲਾਮ ਖ਼ਤਰੇ 'ਚ ਹੈ'' ਦਾ ਨਾਅਰਾ ਬਾਰ-ਬਾਰ ਬੁਲੰਦ ਕਰਦੇ ਸਨ, ਮੁਸਲਿਮ ਫੋਜ ਅਗਰ ਸ਼ਿਕਸਤ ਖਾ ਜਾਂਦੀ ਤੇ ਇੰਨ੍ਹਾਂ ਦੇ ਪਾਸ ਸਿਰ ਛਪਾਉਂਣ ਨੂੰ ਹਰ, ਪਾਸੇ ਜਗਹ ਸੀ। ਅਗਰ ਸਿੱਖ ਸ਼ਿਕਸਤ ਖਾ ਜਾਂਦੇ ਤੇ ਉਨ੍ਹਾਂ ਦਾ ਹਰ ਪਾਸੇ ਤੋਂ ਸਫਾਇਆ ਹੋ ਜਾਂਦਾ। ਹਰ ਜੰਗ ਜੋ ਉਹ ਲੜਦੇ ਸਨ ਉਨ੍ਹਾਂ ਦੇ ਵਜੂਦ ਹਸਤੀ ਤੇ ਬਕਾ ਦਾ ਸਵਾਲ ਵੀ ਸੀ। ਸਿੱਖਾਂ ਦੀ ਜ਼ਿੰਦਗੀ ਸਿਰਫ਼ ਫਤਹਿ ਹਾਸਿਲ ਕਰਨ 'ਚ ਹੀ ਸੀ। ਫੌਜੀ ਤੇ ਅਸਲ੍ਹੇ ਦੀ ਬਰਤਰੀ ਦੀ ਬਦੌਲਤ ਮੈਦਾਨ ਸ਼ੇਰ ਮੁਹੰਮਦ ਖ਼ਾਨ ਦੇ ਹੱਥ ਰਿਹਾ ਤੇ ਸਿੱਖਾਂ ਦੇ ਹੱਥ ਚੋਂ ਇਹ ਮੈਦਾਨ ਨਿਕਲ ਗਿਆ ਸੀ। ਸਾਰੇ ਦਿਨ ਦੀ ਖ਼ੂਨਰੇਜ਼ੀ ਤੇ ਜੰਗ ਦੇ ਬਾਅਦ ਸ਼ੇਰ ਮੁਹੰਮਦ ਖ਼ਾਨ ਨੇ ਫਤਹਿ ਦੇ ਸ਼ਾਦਯਾਨੇ ਵਜਾਏ। ਆਸਮਾਨ ਦਾ ਸੂਰਜ ਇਹ ਖ਼ੂਨੀ ਮੰਜ਼ਰ ਦੇਖ ਕੇ ਆਪ ਵੀ ਸ਼ਫਕ ਦੇ ਖ਼ੂਨ 'ਚ ਨਹਾ ਕੇ ਗ਼ਾਇਬ ਹੋ ਕੇ ਆਰਾਮ ਕਰਨ ਲਈ ਗ਼ੈਬੀ ਬਿਸਤਰ ਤੇ ਲੇਟ ਗਿਆ ਤੇ ਰਾਤ ਨੇ ਆਪਣੀ ਕਾਲੀ ਸਿਆਹ ਚਾਦਰ ਹਰ ਪਾਸੇ ਵਿਛਾ ਦਿੱਤੀ। ਕੁਝ ਦੇਰ ਬਾਅਦ ਰਾਤ ਨੇ ਆਪਣੀ ਸ਼ਬ ਰੰਗ ਚਾਦਰ ਉਤਾਰ ਲਈ ਤੇ ਸੂਰਜ ਨੇ ਆਪਣਾ ਸਿਰ ਫਿਰ ਉਫਕ-(ਦਿਸਹਦੇ) ਤੋਂ ਬੜੀ ਜਲਾਲੀ ਤੇ ਜਮਾਲੀ ਸ਼ਾਨ ਨਾਲ ਉੱਚਾ ਕੀਤਾ ਤੇ ਹਰ ਪਾਸੇ ਨੂਰ ਹੀ ਨੂਰ ਫੈਲਾ ਦਿੱਤਾ। ਸਿੱਖ ਫਿਰ ਇਕ ਤਾਜ਼ਾ ਹਿੰਮਤ ਹੌਸਲਾ ਤੇ ਵਲਵਲਾ ਲੈ ਕੇ ਮੈਦਾਨੇ ਜੰਗ 'ਚ ਪਹੁੰਚ ਗਏ। ਖਾਲਸੇ ਨਾਲ ਥੋੜੀ ਜਿਹੀ ਫੌਜ਼ ਹੋਰ ਆ ਮਿਲੀ ਸੀ। ਇਸ ਨਾਲ ਉਨ੍ਹਾਂ ਦੇ ਹੌਸਲੇ ਬੁਲੰਦ ਤੋਂ ਬੁਲੰਦ ਤਰ ਹੋ ਗਏ। ਖ਼ਿਜ਼ਰ ਖ਼ਾਨ ਨੇ ਇਸ ਉਮੀਦ ਨਾਲ ਸਿੱਖਾਂ ਤੇ ਪੂਰੀ ਕੁਵਤ ਤੇ ਤਾਕਤ ਨਾਲ ਹਮਲਾ ਕਰ ਦਿੱਤਾ ਕਿ ਉਹ ਯਕੀਨਨ ਫਤਹਿਯਾਬ ਹੋਏਗਾ ਬੜੇ ਘੁਮਸਾਨ ਦੀ ਜੰਗ ਹੋਈ ਇਹ ਆਹਮਣੇ ਸਾਹਮਣੇ ਦੀ ਦਸਤ-ਬਦਸਤ ਜੰਗ ਸੀ। ਇਸ ਤੋਂ ਇਲਾਵਾ ਸਿੱਖਾਂ ਦੀ ਪਿੱਛੇ ਦੀ ਫੌਜ਼ ਨੇ ਜ਼ਬਰਦਸਤ ਤੀਰ ਅੰਦਾਜ਼ੀ ਦੇ ਜੌਹਰ ਦਿਖਾਏ ਤੇ ਤਾਕ-ਤਾਕ ਕੇ ਨਿਸ਼ਾਨੇ ਮਾਰੇ ਕਿ ਬੇਸ਼ੁਮਾਰ ਅਫ਼ਗ਼ਾਨ ਤੇ ਰੰਗੜ ਸਿਪਾਹੀ ਉਨ੍ਹਾਂ ਦੇ ਬੇਖ਼ਤਾ ਨਿਸ਼ਾਨਿਆਂ ਦਾ ਸ਼ਿਕਾਰ ਹੋ ਗਏ। ਤੋੜੇਦਾਰ ਬੰਦੂਕਾਂ ਨਾਲ ਸਿੱਖਾਂ ਨੇ ਅਫ਼ਗ਼ਾਨਾਂ ਤੇ ਦਹਿਸ਼ਤ ਤਾਰੀ ਕਰ ਦਿੱਤੀ ਰਹਿਮਤੇ ਇਲਾਹੀ ਖਾਲਸੇ ਦੀ

ਤਰਫਦਾਰ ਸੀ। ਸ਼ੇਰ ਮੁਹੰਮਦ ਖ਼ਾਨ ਦਾ ਫਤਹਿ ਦਾ ਹੁਸੀਨ-ਓ-ਜਮੀਲ ਖ੍ਵਾਬ ਮਿਟੀ 'ਚ ਮਿਲ ਗਿਆ। ਖ਼ਿਜ਼ਰ ਖ਼ਾਨ ਇਕ ਗੋਲੀ ਦਾ ਸ਼ਿਕਾਰ ਹੋ ਗਿਆ ਤੇ ਮੌਤਦੇ ਘਾਟ ਉਤਰ ਗਿਆ। ਉਹ ਜ਼ਮਾਨਾ ਮਰਦਾਨਗੀ ਦਾ ਹੁੰਦਾ ਸੀ। ਆਹਮਣੇ ਸਾਹਮਣੇ ਦੀ ਜੰਗ 'ਚ ਜਾਨਬਾਜ਼, ਬਹਾਦਰ ਇਕ ਦੂਸਰੇ ਦਾ ਸਾਹਮਣਾ ਕਰਦੇ ਸਨ। ਸਿਪਾਹਸਾਲਾਰ ਦੀ ਮੌਤ ਬਾਕੀ ਦੇ ਸਿਪਾਹੀਆਂ ਦੀ ਹੌਸਲਾ ਸ਼ਿਕਨੀ ਕਰ ਜਾਂਦੀ ਸੀ। ਬੇਦਿਲ ਹੋਈ ਫੌਜ ਬੁਜ਼ਦਿਲ ਹੋ ਜਾਂਦੀ ਹੈ। ਮਰਦੇ ਮੈਦਾਨ ਅਫਗ਼ਾਨ ਮੈਦਾਨ 'ਚੋਂ ਨਿਕਲਨੇ ਸ਼ੁਰੂ ਹੋ ਗਏ। ਸ਼ੇਰ ਮੁਹੰਮਦ ਖ਼ਾਨ ਨੇ ਆਪਣੀ ਫੌਜ ਦੇ ਹੌਸਲੇ ਬੁਲੰਦ ਕਰਨੇ ਚਾਹੇ ਪਰ ਰਾਏਗਾਂ ਹੀ ਸਾਬਤ ਹੋਏ। ਸਿੱਖਾਂ ਨੇ ਸ਼ੇਰ ਮੁਹੰਮਦ ਖ਼ਾਨ ਦੇ ਸਿਪਾਹੀਆਂ ਤੇ ਬੜੀ ਸ਼ਿਦਤ ਤੇ ਤੇਜ਼ੀ ਨਾਲ ਪੈ ਦਰ ਪੈ ਹਮਲੇ ਸ਼ੁਰੂ ਕਰ ਦਿੱਤੇ। ਖ਼ਿਜ਼ਰ ਖ਼ਾਨ ਦੇ ਬੇਟੇ ਵਲੀ ਮੁਹੰਮਦ ਖ਼ਾਨ ਤੇ ਨਸ਼ਤਰ ਖ਼ਾਂ ਨੇ ਆਪਣੇ ਬਾਪ ਦੀ ਲਾਸ਼ ਹਾਸਿਲ ਕਰਨ ਦੇ ਲਈ ਆਪਣੀ ਪੂਰੀ ਕੁਵਤ ਤੇ ਤਾਕਤ ਨਾਲ ਸਿੱਖਾਂ ਤੇ ਹਮਲੇ ਕੀਤੇ ਪਰ ਦੋਵੇਂ ਹੀ ਮੈਦਾਨੇ ਜੰਗ 'ਚ ਮਾਰੇ ਗਏ ਤੇ ਸ਼ੇਰ ਮੁਹੰਮਦ ਖਾਂ ਜੋ ਕਿ ਖ਼ਿਜ਼ਰ ਖ਼ਾਂ ਦਾ ਵੱਡਾ ਭਾਈ ਸੀ ਉਹ ਵੀ ਬੁਰੀ ਤਰ੍ਹਾਂ ਜ਼ਖ਼ਮੀ ਹੋਇਆ ਤੇ ਆਪਣੀ ਜਾਨ ਬਚਾ ਕੇ ਮੈਦਾਨ ਚੋਂ ਨਿਕਲ ਗਿਆ। ਕੁਝ ਸਿੱਖ ਸਿਪਾਹੀ ਮੈਦਾਨੇ ਜੰਗ 'ਚ ਅਫ਼ਗ਼ਾਨਾਂ ਨਾਲ ਲੋਹਾ ਲੈਂਦੇ ਰਹੇ। ਅਫਗ਼ਾਨ ਤੇ ਸਿੱਖ ਆਪਣੀ ਆਪਣੀ ਸ਼ਮਸ਼ੀਰ ਜ਼ਨੀ ਦੇ ਜੌਹਰ ਦਿਖਾਉਂਦੇ ਰਹੇ ਤੇ ਕੁਝ ਬੰਦੇ ਬਹਾਦਰ ਦੀ ਤਰਫ ਕੂਚ ਕਰ ਗਏ। ਬੰਦੇ ਬਹਾਦਰ ਨੇ ਬਨੂੜ ਤੇ ਹਮਲਾ ਕਰ ਕੇ ਇਸ ਇਲਾਕੇ ਤੇ ਕਬਜ਼ਾ ਕਰ ਲਿਆ, ਕੋਈ ਮੁਗ਼ਲ, ਅਫਗ਼ਾਨ, ਯਾਂ ਪਠਾਨ ਸ਼ਾਹਸਵਾਰ ਮੈਦਾਨੇ ਜੰਗ 'ਚ ਨਹੀਂ ਨਿਕਲਿਆ। ਇੰਨ੍ਹਾਂ ਲੜਾਈਆਂ ਤੇ ਜੰਗਾਂ ਤੋਂ ਸਾਫ ਜ਼ਾਹਿਰ ਹੈ ਕਿ ਮੁਗ਼ਲਾਂ, ਅਫ਼ਗਾਨਾਂ ਤੇ ਪਠਾਨਾਂ ਦੇ ਹੌਸਲੇ ਕਾਫ਼ੀ ਹੱਦ ਤਕ ਪਸਤ ਹੋ ਗਏ ਸਨ। ਉਹ ਆਪਣੀ ਤਾਜ਼ਾ ਦਮ ਫੌਜ, ਸਿਪਾਹੀਆਂ ਤੇ ਸ਼ਾਹਸਵਾਰਾਂ ਨਾਲ ਹਮਲੇ ਕਰਨ ਦੀ ਹਿੰਮਤ ਖੋ ਬੈਠੇ ਸਨ ਤੇ ਇੱਧਰ ਸਿੱਖਾਂ ਲਈ ਸਰਹਿੰਦ ਤੇ ਹਮਲਾ ਕਰਨ ਦੀ ਰਾਹ ਸਾਫ ਤੇ ਹਮਵਾਰ ਹੋ ਰਹੀ ਸੀ। ਇਸ ਤਰ੍ਹਾਂ ਪੈ ਦਰ ਪੈ ਫੜੂਹਾਤ ਨੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਦੀ ਰਾਤ ਦੀ ਨੀਂਦ ਉੜਾ ਦਿੱਤੀ ਸੀ। ਮਲੇਰਕੋਟਲੇ ਦੇ ਸ਼ੇਰ ਮੁਹੰਮਦ ਖ਼ਾਨ ਨੂੰ ਸ਼ਿਕਸਤ ਦੇਣੀ ਕੋਈ ਆਸਾਨ ਤੇ

ਨਹੀਂ ਸੀ। ਇੱਧਰ ਖਾਲਸੇ 'ਚ ਦਿਨ-ਬ-ਦਿਨ ਬੇਦਾਰੀ ਆ ਰਹੀ ਸੀ। ਜੋ ਸਿੱਖ ਖਾਬੇ ਗ਼ਫਲਤ 'ਚ ਮੈਹਣ ਸਨ, ਉਨ੍ਹਾਂ ਦੀ ਅੱਖ ਵੀ ਖੁੱਲ ਗਈ ਸੀ ਤੇ ਉਹ ਵੀ ਗ਼ੁਲਾਮੀ ਦੀਆਂ ਜੰਜ਼ੀਰਾਂ ਤੋੜ ਕੇ ਆਜ਼ਾਦ ਹੋਣਾ ਚਾਹੁੰਦੇ ਸਨ। ਗ਼ੁਲਾਮੀ ਦਾ ਗਲੇ ਪਿਆ ਤੌਕ ਸਬ ਤੋਂ ਵੱਡੀ ਲਾਅਨਤ ਹੈ ਜੋ ਆਜ਼ਾਦ ਫਿਜ਼ਾਵਾਂ 'ਚ ਸਾਹ ਨਹੀਂ ਲੈ ਸਕਦਾ ਉਸ ਦਾ ਜੀਣਾ ਹਰਾਮ ਹੈ। ਆਜ਼ਾਦੀ ਗ਼ੁਲਾਮਾਂ ਦਾ ਇਕ ਰੰਗੀਨ ਤੇ ਹੁਸੀਨ ਖ੍ਵਾਬ ਹੁੰਦੀ ਹੈ ਗ਼ੁਲਾਮ ਆਜ਼ਾਦੀ ਦਾ ਖਾਬ ਆਪਣੀਆਂ ਖੁਲੀਆਂ ਅੱਖਾਂ ਨਾਲ ਵੀ ਦੇਖਦਾ ਹੈ। ਆਜ਼ਾਦ ਕੌਮਾਂ ਨੂੰ ਗ਼ੁਲਾਮ ਕੌਮਾਂ ਨਾਲ ਕੋਈ ਨਿਸਬਤ ਤਨਾਸਬ ਨਹੀਂ। ਹਾਕਮ ਦਾ ਹੁਕਮ ਮਹਿਕੂਮ (ਗ਼ੁਲਾਮ) ਲਈ ਆਖਿਰੀ ਹਰਫ ਹੈ। ਗ਼ੁਲਾਮ ਨੂੰ ਆਪਣੇ ਆਕਾ, ਮਾਲਿਕ ਦੀ ਹਰਹਾਲ 'ਚ ਫਰਮਾਨ ਬਰਦਾਰੀ ਕਰਨੀ ਪੈਂਦੀ ਹੈ। ਆਜ਼ਾਦੀ ਗਰਦਨ ਕਟਵਾ ਕੇ ਵੀ ਮਹਿੰਗੀ ਨਹੀਂ ਬਲਕਿ ਸਸਤੀ ਹੈ। ਖਾਲਸੇ ਨੇ ਗ਼ੁਲਾਮਾਂ ਨੂੰ ਆਜ਼ਾਦ ਹੋਣਾ ਸਿਖਾਇਆ।

# ਸੂਬੇਦਾਰ ਵਜ਼ੀਰ ਖਾਂ ਦਾ ਇਬਰਤਨਾਕ ਹਸ਼ਰ

## (ਜਿਸੇ ਮਰਨਾ ਨਹੀਂ ਆਤਾ ਉਸੇ ਜੀਨਾ ਨਹੀਂ ਆਤਾ)

ਸਰਫਰੋਸ਼ੀ ਦੇ ਜੌਹਰ ਸਰਹਿੰਦ ਦੀ ਖੂਨਰੇਜ਼ ਜੰਗ 'ਚ ਹੀ ਖੁੱਲੇ ਸਨ। ਇਸ ਤੋਂ ਪਹਿਲਾਂ ਸਿੱਖਾਂ ਨੂੰ ਇੰਨੇ ਜ਼ਬਰਦਸਤ ਖੂਨ ਆਸ਼ਾਮ-ਖੂਨ ਪੀਣ ਵਾਲੇ-ਦੁਸ਼ਮਣ ਦਾ ਸਾਹਮਣਾ ਨਹੀਂ ਸੀ ਕਰਨਾ ਪਿਆ। ਪਹਿਲੇ ਫੌਜਦਾਰ ਫੌਜੀ ਲਿਹਾਜ਼ ਨਾਲ ਇੰਨੇ ਤਾਕਤਵਰ ਨਹੀਂ ਸਨ ਜਿੰਨ੍ਹਾਂ ਕਿ ਇਹ ਸੂਬੇਦਾਰ ਵਜ਼ੀਰ ਖ਼ਾਨ ਸੀ। ਇਹ ਪੁਰਾਣੇ ਸੂਬੇ ਦਾ ਸੂਬੇਦਾਰ ਸੀ। ਇਸ ਸੂਬੇ 'ਚ ਬੜੀਆਂ ਜ਼ਬਰਦਸਤ ਤੇ ਬੁਲੰਦ ਪਾਇਆ ਸ਼ਖ਼ਸੀਅਤਾਂ ਪੈਦਾ ਹੋਈਆਂ ਸਨ। ਜਹਾਂਗੀਰ ਨੇ ਵੀ ਇਥੇ ਇਕ ਖੁਸ਼ਨੁਮਾ ਤੇ ਖੂਬਸੂਰਤ ਬਾਗ਼ ਲੱਗਵਾਇਆ ਸੀ। ਇਸ ਤੋਂ ਇਸ ਸੂਬੇ ਦੀ ਅਹਿਮੀਅਤ ਦਾ ਖੁਦ-ਬ-ਖੁਦ ਪਤਾ ਚਲ ਜਾਂਦਾ ਹੈ। ਸਦੀਆਂ ਤੋਂ ਇਸ ਸੂਬੇ 'ਚ ਖ਼ਜ਼ਾਨੇ ਜਮ੍ਹਾ ਹੋ ਰਹੇ ਸਨ ਤੇ ਸਰਹਿੰਦ ਦੇ ਬਾਸ਼ਿੰਦੇ ਐਸ਼ ਆਰਾਮ ਦੀ ਜ਼ਿੰਦਗੀ ਬਸਰ ਕਰਦੇ ਸਨ। ਸ਼ੈਖ ਮਜੱਦਦ ਅਲਫ ਸਾਨੀ ਵੀ ਇਸ ਸਰਹਿੰਦ ਦੀ ਪੈਦਾਇਸ਼ ਸੀ। ਮੁਸਲਮਾਨ ਇਸ ਨੂੰ ਆਪਣਾ ਰੂਹਾਨੀ ਪੇਸ਼ਵਾ ਸਮਝਦੇ ਸਨ। ਇਹ ਸਰਹਿੰਦ ਸਿੱਖਾਂ ਦੀ ਨਿਗਾਹ 'ਚ ਕਾਂਟੇ ਦੀ ਤਰ੍ਹਾਂ ਖਟਕਦਾ ਸੀ। ਇਸ ਲਈ ਉਹ ਬਜ਼ਿਦ ਸਨ ਕਿ ਇਸ ਖਾਰਜ਼ਾਰ ਤੇ ਕਾਂਟੇਦਾਰ ਇਲਾਕੇ ਦਾ ਸਫਾਇਆ ਇਸ ਤਰ੍ਹਾਂ ਕੀਤਾ ਜਾਏ ਕਿ ਆਉਂਣ ਵਾਲੀਆਂ ਨਸਲਾਂ ਪੁਸ਼ਤ ਦਰ ਪੁਸ਼ਤ ਯਾਦ ਰੱਖਣ ਤੇ ਇਬਰਤ ਹਾਸਿਲ ਕਰਨ। ਇਹ ਲੜਾਈ ਸਿਰ ਧੜ ਦੀ ਲੜਾਈ ਸੀ। ਅਗਰ ਇਸ ਲੜਾਈ 'ਚ ਸਿੱਖਾਂ ਦੇ ਪੈਰ ਉਖੜ ਜਾਂਦੇ ਤੇ ਇਹ ਲੜਾਈ ਸਿੱਖਾਂ ਦੀ ਆਖ਼ਰੀ ਲੜਾਈ ਸਾਬਤ ਹੋ ਸਕਦੀ ਸੀ। ਸਾਹਿਬਜ਼ਾਦੇ ਇਸ ਸਰਹਿੰਦ 'ਚ ਹੀ ਸ਼ਹੀਦ ਹੋਏ ਸਨ, ਮਾਤਾ ਗੁਜਰੀ ਜੀ ਵੀ ਇੱਥੇ ਹੀ ਸ਼ਹਾਦਤ ਪਾ ਗਏ ਸਨ। ਭਾਈ ਮੋਤੀ ਲਾਲ ਮਹਿਰਾ ਨੂੰ ਵੀ ਇਸ ਲਈ ਕੋਹਲੂ 'ਚ ਰਗੜ ਰਗੜ ਕੇ ਮੌਤ ਦੇ ਘਾਟ ਉਤਾਰ ਦਿੱਤਾ ਸੀ। ਕਿ ਉਹ ਠੰਢੇ ਬੁਰਜ 'ਚ ਮਾਸੂਮ ਤੇ ਬੇਗੁਨਾਹ ਸਾਹਿਬਜ਼ਾਦੀਆਂ ਨੂੰ ਦੁੱਧ ਪਿਲਾਉਂਦਾ ਸੀ। ਬੇਗੁਨਾਹਾਂ ਨੂੰ ਐਸੀਆਂ ਇਬਰਤਨਾਕ ਸਜ਼ਾਵਾਂ ਦੇਣ ਤੋਂ ਇਹ ਪਤਾ ਚਲਦਾ ਹੈ ਕਿ ਵਜ਼ੀਰ ਖ਼ਾਨ ਕਿੰਨ੍ਹਾਂ ਸੰਗਦਿਲ, ਬੇਰਹਿਮ ਜ਼ਾਲਿਮ ਤੇ ਸਿਤਮਗਾਰ ਸੀ। ਸੁੱਚਾ ਨੰਦ ਖ਼ਤਰੀ ਜੋ ਕਿ ਸੂਬੇਦਾਰ ਵਜ਼ੀਰ ਖ਼ਾਨ ਦਾ ਪੇਸ਼ਕਾਰ ਸੀ ਉਹ ਵੀ ਪਰਲੇ ਦਰਜੇ ਦਾ ਬੇਰਹਿਮ ਬੇਦਰਦ ਸੀ। ਉਸ ਨੇ ਵਜ਼ੀਰ ਖ਼ਾਨ ਨੂੰ ਇਹ ਕਿਹਾ ਸੀ ਕਿ :-

"ਸੱਪ ਨੂੰ ਮਾਰਨਾ ਤੇ ਸੱਪ ਦੇ ਬੱਚਿਆਂ ਦੀ ਹਿਫਾਜ਼ਤ ਕਰਨਾ ਇਹ ਅਕਲਮੰਦਾਂ ਦਾ ਕੰਮ ਨਹੀਂ। ਮੁਗ਼ਲਾਂ ਦੇ ਵਕਤ ਦੇ ਹਿੰਦੂ ਖਾਹ ਉਹ ਸੁੱਚਾ ਨੰਦ ਹੋਏ, ਬੀਰਬਲ ਹੋਏ ਯਾਂ ਕੋਈ ਟੋਡਰ ਮਲ ਦੀ ਔਲਾਦ 'ਚੋਂ ਹੋਏ ਇਹ

ਸਬ ਸਿੱਖਾਂ ਦੇ ਜਾਨਸਤਾਂ ਦੁਸ਼ਮਣ ਸਨ। ਸੁੱਚਾ ਨੰਦ ਦੇ ਭਤੀਜੇ ਗੰਡਾ ਮੱਲ ਨੇ ਸਿੱਖਾਂ ਦੀ ਆਸਤੀਨ ਦਾ ਸੱਪ ਬਣ ਕੇ ਡੰਗ ਮਾਰਿਆ। ਮੁਗ਼ਲਾਂ ਦੇ ਇਹ ਹੁਕਮਬਰਦਾਰ, ਹਾਸ਼ੀਆਬਰਦਾਰ ਤੇ ਵਫਾਦਾਰ ਸਨ। ਸਿੱਖ ਸਰਹਿੰਦ ਨੂੰ ਬੜੀ ਨਫ਼ਰਤ ਤੇ ਹਿਕਾਰਤ ਦੀ ਨਜ਼ਰ ਨਾਲ ਦੇਖਦੇ ਸਨ ਕਿਉਂਕਿ ਉਹ ਸਮਝਦੇ ਸਨ ਕਿ ਸਰਹਿੰਦ 'ਚ ਖ਼ੂਨੇਨਾਹਕ ਹੋਇਆ ਹੈ ਤੇ ਇਹ ਖ਼ੂਨ ਵਜ਼ੀਰ ਖ਼ਾਨ ਤੇ ਉਸ ਦੇ ਪੇਸ਼ਕਾਰ ਸੁੱਚਾ ਨੰਦ ਦੀਆਂ ਗਰਦਨਾਂ ਤੇ ਹੈ ਤੇ ਜਦ ਤਕ ਇੰਨ੍ਹਾਂ ਦੀਆਂ ਗਰਦਨਾਂ ਕੱਟ ਕੇ ਇੰਨ੍ਹਾਂ ਨੂੰ ਇੰਨ੍ਹਾਂ ਦੇ ਖ਼ੂਨ 'ਚ ਲਤਪਤ ਨਹੀਂ ਕਰ ਦਿੱਤਾ ਜਾਂਦਾ ਉਸ ਵਕਤ ਤਕ ਆਰਾਮ ਨਾਲ ਬੈਠਣਾ ਮੁਸ਼ਕਿਲ ਤੇ ਮੁਹਾਲ ਹੈ। ਸਿੱਖ ਜਹਾਦੀ ਜਜ਼ਬੇ ਨਾਲ ਸਰਸ਼ਾਰ ਸਨ। ਇਹ ਸ਼ਮਸ਼ੀਰ-ਬ-ਦਸਤ ਤੇ ਸਰ ਬਕਫ(ਸਿਰ ਹਥੇਲੀ ਤੇ ਲਈ) ਸਨ। ਵਜ਼ੀਰ ਖ਼ਾਨ ਤੇ ਵੀ ਇਹ ਹਕੀਕਤ ਜ਼ਾਹਿਰ ਹੋ ਚੁੱਕੀ ਸੀ ਕਿ ਕਿਆਮਤ ਬਰਪਾ ਹੋ ਕੇ ਰਹੇਗੀ। ਉਸ ਨੂੰ ਇਹ ਵੀ ਖ਼ਬਰ ਸੀ ਕਿ ਉਸ ਨੇ ਮਜ਼ਲੂਮਾਂ ਦੇ ਸਿਰ ਤੇ ਜੋ ਆਰੇ ਚਲਾਏ ਹਨ। ਉਸ ਦਾ ਹਿਸਾਬ ਜ਼ਰੂਰ ਹੋ ਕੇ ਰਹੇਗਾ :-

**ਕਰੀਬ ਹੈ ਯਾਰੋ ਰੋਜ਼ੇ ਮਹਸ਼ਰ, ਛੁਪੇਗਾ ਕੁਸ਼ਤੋਂ ਕਾ ਖ਼ੂਨ ਕਿਉਂ ਕਰ**
**ਜੋ ਚੁੱਪ ਰਹੇਗੀ ਜ਼ਬਾਨੇ ਖੰਜਰ, ਲਹੂ ਪੁਕਾਰੇਗਾ ਆਸਤੀਂ ਕਾ।**

ਵਜ਼ੀਰ ਖ਼ਾਂ ਨੇ ਆਪਣੀ ਬਦ ਕਿਰਦਾਰੀ ਦੇ ਅਮਾਲ ਨਾਮੇ ਨੂੰ ਪੇਸ਼ੇ ਨਜ਼ਰ ਰੱਖਦਿਆਂ ਆਪਣੀ ਜ਼ਬਰਦਸਤ ਜੰਗੀ ਤਿਆਰੀ ਕਰਨੀ ਸ਼ੁਰੂ ਕਰ ਦਿੱਤੀ। ਖਾਫ਼ੀ ਖਾਂ ਜੋ ਕਿ ਇਸਲਾਮੀ ਹਕੂਮਤ ਦਾ ਬਹੁਤ ਤਰਫ਼ਦਾਰ ਹੈ ਤੇ ਇਸਲਾਮੀ ਹਕੂਮਤ ਦੀ ਦਿਨ ਦੁਗਨੀ ਤੇ ਰਾਤ ਚੌਗਨੀ ਤਰੱਕੀ ਦੇਖਣਾ ਚਾਹੁੰਦਾ ਹੈ। ਵਜ਼ੀਰ ਖਾਂ ਦੀ ਪੂਰੀ ਹਮਾਇਤ ਕਰਦਾ ਹੈ। ਉਹ ਵਜ਼ੀਰ ਖ਼ਾਂ ਦੇ ਬਾਰੇ ਕਹਿੰਦਾ ਹੈ "ਸਰਕਾਰ ਸਰਹਿੰਦ ਕਾ ਫੌਜਦਾਰ ਵਜ਼ੀਰ ਖਾਂ ਥਾ.... ਉਸ ਕੇ ਪਾਸ ਫੌਜ ਔਰ ਖਜ਼ਾਨਾ ਭੀ ਥਾ ਔਰ ਇਸ ਜ਼ਿਲ੍ਹਾ ਕੇ ਨਜ਼ਮ-ਓ-ਨਸਕ (ਇੰਤਜ਼ਾਮ) ਮੇਂ ਇਸਕੀ ਬੜੀ ਸ਼ੁਹਰਤ ਥੀ। ਜਬ ਇਸੇ ਮਾਲੂਮ ਹੂਆ ਕਿ ਸਿੱਖੋਂ ਨੇ ਇਸਕੇ ਤਅਲਕਾਹ ਕੇ ਪਰਗਨੋਂ ਪਰ ਭੀ ਦਸਤ ਦਰਾਜ਼ੀ ਸ਼ੁਰੂ ਕਰ ਦੀ ਹੈ ਤੋ ਇਸ ਨੇ ਫੌਜ ਫਰਾਹਮ ਕਰਨੇ ਔਰ ਜੰਗੀ ਸਮਾਨ ਤਿਆਰ ਕਰਨੇ ਕਾ ਇੰਤਜ਼ਾਮ ਕੀਆ। ਚਾਰ-ਪਾਂਚ ਮਸ਼ਹੂਰ ਫੌਜਦਾਰੋਂ ਔਰ ਬੜੇ-ਬੜੇ ਜ਼ਮੀਨਦਾਰੋਂ ਕੋ ਅਪਨੇ ਸਾਥ ਲੀਆ ਔਰ ਗੋਲ੍ਹਾ-ਬਾਰੂਦ ਜ਼ਖੀਰਾ ਕਰਕੇ ਵੁਹ..... ਨਿਕਲਾ। ਉਸ ਕੇ ਪਾਸ ਬਰਕਨਦਾਜ਼ ਪਿਆਦੇ ਤੀਰਅੰਦਾਜ਼ ਥੇ। ਤੋਪ-ਖਾਨੇ ਕਾ ਸਾਜ਼-ਓ-ਸਮਾਨ ਔਰ ਮਸਤ ਜੰਗੀ ਹਾਥੀ ਥੇ। ਜਬ ਵਜ਼ੀਰ

ਖ਼ਾਂ ਤੀਨ-ਚਾਰ ਕੋਸ ਪਰ ਪਹੁੰਚਾ ਔਰ ਸਿੱਖੋਂ ਕੋ ਖ਼ਬਰ ਮਿਲੀ ਤੋ ਵੁਹ "ਸੱਚਾ ਪਾਤਸ਼ਾਹ" ਔਰ "ਫਤਹਿ ਦਰਸ" ਕੇ ਨਾਅਰੇ ਲਗਾਤੇ ਹੂਏ ਵਜ਼ੀਰ ਖ਼ਾਂ ਕੇ ਮੁਕਾਬਲੇ ਪਰ ਨਿਕਲੇ ਔਰ ਬੜੀ ਬਹਾਦਰੀ ਸੇ ਹਮਲਾ ਕੀਆ। ਚੁਨਾਂਚਿ ਤਲਵਾਰੇਂ ਅਮਲ ਕੀਏ ਹੂਏ ਹਾਥਿਓਂ ਪਰ ਚੜ੍ਹ ਦੌੜੇ। ਔਰ ਇਕ-ਦੋ ਹਾਥਿਓਂ ਕੋ ਗਿਰਾ ਦੀਆ ਔਰ ਮੁਸਲਮਾਨੋਂ ਕੀ ਏਕ ਬੜੀ ਤਅਦਾਦ ਉਨਕੇ ਸ਼ਹੀਦ ਹੋ ਗਈ। "ਖਾਫ਼ੀ ਖਾਂ ਦੇ ਇਹ ਲਫ਼ਜ਼ ਬੇਹੱਦ ਮਾਅਨੀ ਖੇਜ਼ ਹਨ ਕਿ ਸਿੱਖਾਂ ਨੇ ਬੜੀ ਬਹਾਦਰੀ ਨਾਲ ਹਮਲਾ ਕੀਤਾ ਤੇ ਹਾਥੀਆਂ ਤੇ ਚੜ੍ਹ ਦੌੜੇ ਤੇ ਇੱਕ ਦੋ ਹਾਥੀ ਮਾਰ ਗਿਰਾਏ। ਖਾਲਸੇ 'ਚ ਕਿਨ੍ਹਾਂ ਜੋਸ਼ ਜਜ਼ਬਾ ਤੇ ਵਲਵਲਾ ਸੀ ਕਿ ਉਨ੍ਹਾਂ ਨੇ ਲੋਹੇ 'ਚ ਲਿਪਟੇ ਹਾਥੀਆਂ ਤੇ ਕਿਸ ਪਾਮਰਦੀ ਤੇ ਜਵਾਂਮਰਦੀ ਨਾਲ ਹਮਲਾ ਕੀਤਾ। ਅਗਰ ਉਹ ਹਾਥੀਆਂ ਨੂੰ ਆਪਣੀ ਤਲਵਾਰ ਦਾ ਸ਼ਿਕਾਰ ਬਣਾ ਸਕਦੇ ਸਨ ਤੇ ਜ਼ੰਗੀ ਘੋੜਿਆਂ ਦਾ ਤੇ ਉਨ੍ਹਾਂ ਦੇ ਸ਼ਾਹ ਸਵਾਰਾਂ ਦਾ ਕੀ ਹਸ਼ਰ ਕੀਤਾ ਹੋਏਗਾ। ਤੀਰ ਤਫੰਗ ਤੇ ਤੋਪ ਨੂੰ ਉਹ ਕੀ ਸਮਝਦੇ ਹੋਣਗੇ। ਸਿੱਖਾਂ ਦੇ ਜ਼ਜ਼ਬੇ ਦੀ ਸ਼ਿਦਤ ਪਤਾ ਨਹੀਂ ਕਿੰਨ੍ਹੇ ਬਲਾ-ਖੇਜ਼ ਤੂਫਾਨਾਂ ਨੂੰ ਵੀ ਮਾਤ ਦਿੰਦੀ ਹੋਵੇਗੀ। ਇੱਥੇ ਉਨ੍ਹਾਂ ਨੇ ਆਪਣੇ ਸਰਬ ਲੋਹ ਹੋਣ ਦੀ ਇਕ ਬੇਨਜ਼ੀਰ ਮਿਸਾਲ ਪੇਸ਼ ਕੀਤੀ ਹੈ। ਮੈਦਾਨੇ ਜੰਗ 'ਚ ਹਰ ਤਰਫ਼ ਉਨ੍ਹਾਂ ਨੇ ਆਪਣੀ ਬਾਲਾਦਸਤੀ ਤੇ ਬਰਤਰੀ ਕਾਇਮ ਕਰ ਲਈ। ਮੁਗ਼ਲਾਂ ਨੂੰ ਖ਼ਾਲਸੇ ਦੀ ਤਲਵਾਰ ਦੀ ਕਾਟ ਦਾ ਪੂਰੀ ਤਰ੍ਹਾਂ ਪਤਾ ਚਲ ਗਿਆ। ਫੌਲਾਦੀ ਬਾਜ਼ੂ ਦੀ ਫੌਲਾਦੀ ਤਲਵਾਰ ਨੇ ਉਹ ਜੋਹਰ ਦਿਖਾਏ। ਜੋ ਸ਼ਮਸ਼ੀਰ ਜਨੀ ਦਾ ਕਮਾਲ-ਦਰ-ਕਮਾਲ ਸੀ। ਖ਼ਾਫ਼ੀ ਖ਼ਾਂ ਫਿਰ ਲਿਖਦਾ ਹੈ " ਔਰ ਬਹੁਤ ਸੇ ਕਾਫਿਰ ਭੀ ਮੁਸਲਮਾਨੋਂ ਕੇ ਹਾਥੋਂ ਤਲਵਾਰ ਕੇ ਘਾਟ ਉਤਰ ਗਏ। ਮੁਸਲਮਾਨੋਂ ਕੇ ਜਵਾਬੀ ਹਮਲੋਂ ਕੀ ਵਜਹ ਸੇ ਕਰੀਬ ਥਾ ਕਿ ਕਾਫਿਰੋਂ ਕੇ ਕਦਮ ਉਖੜ ਜਾਤੇ ਅਚਾਨਕ ਬੰਦੂਕ ਕੀ ਗੋਲੀ ਵਜ਼ੀਰ ਖ਼ਾਨ ਕੋ ਲੱਗੀ ਔਰ ਵੁਹ ਸ਼ਹਾਦਤ ਕੇ ਦਰਜਾ ਪਰ ਪਹੁੰਚ ਗਿਆ। (ਇਸ ਦੇ ਉਲਟ ਸਿੱਖ ਤਾਰੀਖ਼ ਨਵੀਸ ਇਹ ਲਿਖਦੇ ਹਨ ਕਿ ਉਹ ਸਿੱਖ ਸਰਦਾਰਾਂ ਨਾਲ ਦੂ-ਬ-ਦੂ ਤੇ ਦਸਤ-ਬ-ਦਸਤ ਜੰਗ ਕਰਕੇ ਮਾਰਿਆ ਗਿਆ ਸੀ। ਕਿਉਂਕਿ ਖ਼ਾਫੀ ਖ਼ਾਨ ਚੋਂ ਤਰਫਦਾਰੀ ਦੀ ਬੂ ਆਉਂਦੀ ਹੈ। ਇਸ ਲਈ ਉਹ ਮੁਸਲਮਾਨਾਂ ਦੀ ਜਾਨਬਰਦਾਰੀ ਕਰਦਾ ਹੈ) ਔਰ ਮੁਸਲਮਾਨੋਂ ਕੋ ਸ਼ਿਕਸਤ ਉਠਾਨੀ ਪੜੀ ਸਾਰਾ ਸਾਜ਼-ਓ-ਸਾਮਾਨ ਔਰ ਹਾਥੀ ਕਾਫਿਰੋਂ ਕੇ ਹਾਥ ਲੱਗ ਗਏ। ਜੋ ਸਵਾਰ ਭੀ ਬਚ ਕਰ ਨਿਕਲੇ ਵੁਹ ਸਿਰਫ ਅਪਨੀ ਜਾਨ ਬਚਾ ਕਰ

ਬਦਨ ਕੇ ਕਪੜੋਂ ਸੇ ਭਾਗ ਆਏ ਇਸ ਲੜਾਈ ਮੇਂ ਬੇਸ਼ੁਮਾਰ ਪਿਆਦੇ ਔਰ ਸਵਾਰ ਮਾਰੇ ਗਏ ਔਰ ਸਿੱਖੋਂ ਕਾ ਪੇਸ਼ਵਾ ਤਆਕਬ (ਸਿੱਖਾਂ ਦਾ ਸਰਦਾਰ ਪਿੱਛਾ) ਕਰਤੇ ਹੂਏ ਸਰਹਿੰਦ ਤਕ ਆ ਗਿਆ। "ਵਜ਼ੀਰ ਖ਼ਾਨ ਸੂਬੇਦਾਰ ਏਨੀ ਜ਼ਬਰਦਸਤ ਫੌਜ ਨਾਲ ਜਹਾਦ ਦੇ ਨਾਅਰੇ ਲਾਉਂਦਾ ਬੁਰੀ ਤਰ੍ਹਾਂ ਸ਼ਿਕਸਤ ਖਾ ਗਿਆ। ਆਪ ਵੀ ਮੈਦਾਨੇ ਜੰਗ 'ਚ ਕੰਮ ਆਇਆ ਤੇ ਹਜ਼ਾਰਾਂ ਦੀ ਤਅਦਾਦ 'ਚ ਸਿਪਾਹੀਆਂ ਨੂੰ ਮੌਤ ਦੇ ਘਾਟ ਉਤਰਵਾ ਗਿਆ। ਇਸ ਦਾ ਬਿਹਤਰੀਨ ਅਸਲ੍ਹਾ, ਜੰਗੀ ਹਾਥੀ ਤੇ ਤੋਪਾਂ ਕਅਤਨ ਬੇਕਾਰ ਸਾਬਿਤ ਹੋਈਆਂ ਤੇ ਸਾਰਾ ਸਾਜ਼ੋ ਸਾਮਾਨ ਆਖਿਰ ਤੇ ਸਿੱਖਾਂ ਦੇ ਕਬਜ਼ੇ 'ਚ ਆ ਗਿਆ। ਸਿੱਖਾਂ ਦੀ ਫੌਜ ਦੀ ਖ਼ੂਬੀ ਤੇ ਬਰਤਰੀ ਇਹ ਸੀ ਕਿ ਉਹ ਗੁਰੂ ਸਾਹਿਬਾਨ ਦੇ ਮੁਬਾਰਕ ਕਦਮਾਂ 'ਚ ਬੈਠੇ ਸਨ ਤੇ ਗੁਰੂ ਸਾਹਿਬ ਦੀ ਮਜ਼੍ਹਬੀ ਤੇ ਗੁਰ ਸਿੱਖੀ ਦੀ ਤਾਲੀਮ ਉਨ੍ਹਾਂ ਦੀ ਰਗ ਰਗ 'ਚ ਸਮਾਈ ਹੋਈ ਸੀ। ਉਹ ਦੁਨੀਆਂ ਦਾਰ ਕਿਸਮ ਦੇ ਲਾਲਚੀ ਤੇ ਹਰੀਸ ਨਹੀਂ ਸਨ ਬਲਕਿ ਦੁਨੀਆਂ ਤੋਂ ਬੇਨਿਆਜ਼ ਤੇ ਰਾਜ਼ੀ-ਬ-ਰਜ਼ਾ ਰਹਿਣ ਵਾਲੀ ਗੁਰੂ ਕੀ ਲਾਡਲੀ ਫੌਜ ਸੀ। ਉਹ ਆਪਣੀ ਜਾਨ ਹਰ ਵਕਤ ਆਪਣੇ ਜਾਨ ਆਫਰੀਂ ਯਾਨਿ ਪੈਦਾ ਕਰਨ ਵਾਲੇ ਦੇ ਸਪੁਰਦ ਕਰਨ ਨੂੰ ਤਿਆਰ ਬਰ ਤਿਆਰ ਸਨ।

**ਜਾਨ ਦੀ, ਦੀ ਹੂਈ ਉਸੀ ਕੀ ਥੀ**
**ਹਕ ਤੋ ਯਿਹ ਹੈ ਕਿ ਹਕ ਅਦਾ ਨਾ ਹੂਆ।**

ਉਹ ਆਪਣੀ ਸ਼ਹਾਦਤ ਲਈ ਹਰ ਲਮ੍ਹਾ ਤਿਆਰ ਬਰ ਤਿਆਰ ਸਨ ਫੌਜਾਂ ਤਿਆਰ ਬਰ ਤਿਆਰ, ਖਾਲਸਾ ਤਿਆਰ ਬਰ ਤਿਆਰ ਇਹ ਉਸ ਵਕਤ ਦੇ ਖਾਲਸੇ ਦੀ ਜ਼ਿੰਦਗੀ ਸੀ। ਪਤਾ ਨਹੀਂ ਉਸ ਨੂੰ ਕਿਸ ਵਕਤ ਕਿੱਥੇ ਤੇ ਕਿਸ ਤਰ੍ਹਾਂ ਦੀ ਜੰਗ ਦਾ ਸਾਹਮਣਾ ਕਰਨਾ ਪਏ। ਉਹ ਹਰ ਵਕਤ ਤਲਵਾਰ ਦੀ ਧਾਰ ਤੇ ਚੱਲਣਾ ਆਪਣਾ ਅਵਲੀਨ ਫਰਜ਼ ਸਮਝਦੇ ਸਨ। ਉਨ੍ਹਾਂ ਦੇ ਦਿਲ ਚ' ਅਗਰ ਕੋਈ ਜਾਤੀ ਖਾਹਿਸ਼ ਸੀ ਉਹ ਸਿਰਫ਼ ਸ਼ਹਾਦਤ ਸੀ। ਇਹ ਸਵਾ ਲੱਖੀ ਸਿੱਖ ਸਨ ਹਰ ਵਕਤ ਸ਼ਹਾਦਤ ਦੇ ਜਜ਼ਬੇ ਨਾਲ ਸਰਸ਼ਾਰ ਸਨ।

**ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥**

ਇਸ ਦੇ ਬਾਅਦ ਤਨਖਾਹਦਾਰ ਸਿਪਾਹੀ ਆ ਜਾਂਦੇ ਹਨ। ਤਨਖਾਹਦਾਰ ਸਿਪਾਹੀ ਉਹ ਕਿਰਦਾਰ ਅਦਾ ਨਹੀਂ ਕਰ ਸਕਦੇ ਜੋ ਇਕ ਦੀਨਦਾਰ ਜੰਗਜੂ ਸਿਪਾਹੀ ਕਰ ਸਕਦਾ ਹੈ। ਤਨਖਾਹਦਾਰ ਸਿਪਾਹੀਆਂ ਦਾ ਮਕਸਦ ਸਿਰਫ ਤਨਖਾਹ ਤੇ ਫੌਜੀ ਜ਼ਿੰਦਗੀ ਹੈ "ਰਾਮ ਸਿੰਘ ਫੂਲ ਖਾਨਦਾਨ" ਰਾਮ ਸਿੰਘ ਤੇ

ਤਲੋਕ ਸਿੰਘ ਨੇ ਬਹੁਤ ਸਾਰੇ ਤਨਖਾਹਦਾਰ ਸਿਪਾਹੀ ਬੰਦੇ ਬ਼ਹਾਦਰ ਦੀ ਇਮਦਾਦ ਦੇ ਲਈ ਭੇਜ ਦਿੱਤੇ ਤੇ ਹੋਰ ਮਾਲੀ ਇਮਦਾਦ ਕਰਨ ਨੂੰ ਵੀ ਇਹ ਫੂਲ ਵਾਲੇ ਤਿਆਰ ਸਨ। ਖਾਲਸੇ ਤੇ ਆਪਣੇ ਘਰ ਬਾਰ ਨੂੰ ਹਮੇਸ਼ਾ ਲਈ ਖ਼ੈਰਬਾਦ ਕਹਿ ਆਏ ਸਨ ਤੇ ਜੋ ਕੁਝ ਥੋੜੀ ਬਹੁਤ ਰਕਮ ਪੈਸਾ ਉਨ੍ਹਾਂ ਦੇ ਪਾਸ ਸੀ ਉਸ ਦੇ ਉਨ੍ਹਾਂ ਨੇ ਹਥਿਆਰ ਖਰੀਦ ਲਏ ਸਨ। ਪਰ ਇਨ੍ਹਾਂ ਤਨਖਾਹਦਾਰਾਂ ਨੂੰ ਹਥਿਆਰ ਵੀ ਫੂੱਲ ਵਾਲਿਆਂ ਨੇ ਖਰੀਦ ਕੇ ਦਿੱਤੇ ਸੀ। ਇਸ ਤੋਂ ਇਲਾਵਾ ਜਿੰਨ੍ਹਾਂ ਨੇ ਸਰਹਿੰਦ ਦੀ ਇਸ ਜੰਗ 'ਚ ਹਿੱਸਾ ਲਿਆ ਉਹ ਨਾ ਜੰਗਜੂ ਸਨ, ਨਾ ਹੀ ਸਿਪਾਹੀ ਸਨ ਬਲਕਿ ਪੇਸ਼ਾਵਰ ਚੋਰ, ਡਾਕੂ,ਲੁਟੇਰੇ ਤੇ ਰਾਹਜ਼ਨ ਸਨ। ਉਨ੍ਹਾਂ ਦਾ ਜੰਗ ਜਿੱਤਣ ਜਾਂ ਹਾਰਨ ਨਾਲ ਕੋਈ ਰਿਸ਼ਤਾ ਨਹੀਂ ਸੀ। ਬਲਕਿ ਉਹ ਤੇ ਮਾਲੇਗਨੀਮਤ ਯਾਨਿ ਲੁੱਟ ਦਾ ਮਾਲ ਚਾਹੁੰਦੇ ਸਨ। ਇੰਨ੍ਹਾਂ ਨੂੰ ਕਫ਼ਨ ਚੋਰ ਵੀ ਕਿਹਾ ਜਾ ਸਕਦਾ ਹੈ। ਕਬਰ ਦੁਸ਼ਮਣ ਦੀ ਹੋਏ ਯਾਂ ਦੋਸਤ ਦੀ ਇੰਨ੍ਹਾਂ ਨੇ ਤੇ ਸਿਰਫ ਕਫ਼ਨ ਹੀ ਚੋਰੀ ਕਰਨੇ ਹਨ। ਇਹ ਸਿਰਫ ਜ਼ਾਤੀ ਖਾਹਿਸ਼ਾਂ ਦੀ ਤਕਮੀਲ ਲਈ ਮੈਦਾਨੇ ਜੰਗ 'ਚ ਆਏ ਸਨ। ਇਹ ਸਰੇਆਮ ਤੇ ਸਰੇਬਾਜ਼ਾਰ ਲੁਟੇਰੇ ਸਨ। ਇਹ ਕਿਸੇ ਦੇ ਹਮਦਮ, ਹਮਦਰਦ ਤੇ ਗ਼ਮਖ੍ਵਾਰ ਨਹੀਂ ਸਨ। ਸਿਰਫ ਆਪਣੇ ਘਰ ਦੇ ਚਿਰਾਗ਼ ਰੌਸ਼ਨ ਕਰਨ ਆਏ ਸਨ। ਇਹ ਲੋਕ ਮੈਦਾਨ ਛੱਡ ਕੇ ਨਿਕਲਣ ਲਈ ਵੀ ਹਰ ਵਕਤ ਤਿਆਰ ਸਨ। ਕੁਝ ਲੋਕ ਸਿੱਖਾਂ ਦੀਆਂ ਫਤੂਹਾਤ ਤੋਂ ਮੁਤਾਸਿਰ ਹੋ ਕੇ ਮੈਦਾਨ 'ਚ ਉਤਰ ਆਏ ਸਨ ਤੇ ਕੁਝ ਲੋਕ ਇੰਤਕਾਮ ਦੇ ਜਜ਼ਬੇ ਦੇ ਤਹਿਤ ਆਏ ਸਨ। ਇੰਨ੍ਹਾਂ ਨੂੰ ਮਜ਼ਲੂਮ ਵੀ ਸ਼ੁਮਾਰ ਕੀਤਾ ਜਾ ਸਕਦਾ ਹੈ ਤੇ ਇਨਾਂ ਸਿਪਾਹੀਆਂ ਦੀ ਇਕ ਉਹ ਕਿਸਮ ਵੀ ਸੀ ਜੋ ਇਨ੍ਹਾਂ ਸਭ ਤੋਂ ਮੁਖਤਲਿਫ ਸੀ। ਉਹ ਆਪ ਗੰਡਾ ਮੱਲ ਦਗ਼ਾਬਾਜ਼ ਤੇ ਫਰੇਬਕਾਰ ਤੇ ਉਸ ਦੇ ਸਿਪਾਹੀ ਸਨ। ਜੋ ਸ਼ਾਤਰਾਨਾ ਚਾਲਾਂ ਨਾਲ ਖਾਲਸੇ ਨੂੰ ਸ਼ਿਕਸਤ ਦੇਣ ਦੇ ਲਈ ਆਏ ਸਨ ਤੇ ਉਹ ਪਰਲੇ ਦਰਜੇ ਦੇ ਚਾਲਬਾਜ਼ ਸਨ। ਸੁੱਚਾ ਨੰਦ ਦਾ ਭਤੀਜਾ ਗੰਡਾ ਮੱਲ ਇਹ ਕਹਿ ਕੇ ਖਾਲਸਾ ਫੌਜ 'ਚ ਸ਼ਾਮਿਲ ਹੋ ਗਿਆ ਕਿ ਨਵਾਬ ਵਜ਼ੀਰ ਖ਼ਾਨ ਨੇ ਉਸ ਤੇ ਬੇਹਦ ਜਬਰ ਜ਼ੁਲਮ ਤੇ ਸਿਤਮ ਕੀਤਾ ਹੈ। ਇਸ ਤਰ੍ਹਾਂ ਉਹ ਇਕ ਮਜ਼ਲੂਮ ਹਿੰਦੂ ਬਣ ਕੇ ਆਪਣੇ ਇੰਤਕਾਮ ਦੀ ਅੱਗ ਠੰਡੀ ਕਰਨਾ ਚਾਹੁੰਦਾ ਸੀ। ਸਾਫ਼ ਜ਼ਾਹਿਰ ਹੈ ਕਿ ਉਸ ਦੇ ਨਾਲ ਜੋ ਵੀ ਆਇਆ ਹੋਏਗਾ ਉਹ ਜ਼ਰੂਰ ਹਿੰਦੂ ਹੋਏਗਾ। ਪਰ ਆਇਆ ਇਹ ਇਸ ਬਦਨੀਤੀ ਨਾਲ ਸੀ ਕਿ ਉਹ ਖਾਲਸਾ ਫੌਜ 'ਚ ਭੱਗਦੜ ਮੱਚਾ ਦੇਵੇ। ਸੁੱਚਾ ਨੰਦ ਪੇਸ਼ਕਾਰ ਨੇ

ਸਾਹਿਬ ਜਾਦਿਆਂ ਦੀ ਸ਼ਹਾਦਤ 'ਚ ਵੀ ਬੜਾ ਅਹਿਮ ਕਿਰਦਾਰ ਅਦਾ ਕੀਤਾ ਸੀ ਤੇ ਇਹ ਫੌਜ ਉਸ ਦੀ ਨਵੀਂ ਚਾਲਬਾਜ਼ੀ ਸੀ। ਮੁਸਲਮਾਨ ਤਾਰੀਖ਼ ਨਵੀਸ ਇਸਲਾਮੀ ਫੌਜ ਦੀ ਤਆਦਾਦ ਕਮ-ਕਮ ਲਿਖਦੇ ਹਨ ਤੇ ਖਾਲਸਾ ਫੌਜ ਦੀ ਤਅਦਾਦ 'ਚ ਮੁਬਾਲ਼ਗਾ ਅਰਾਈ ਅਤਕਥਨੀ ਤੋਂ ਕੰਮ ਲੈਂਦੇ ਹਨ। ਵਜ਼ੀਰ ਖ਼ਾਨ ਦੀ ਆਪਣੀ ਫੌਜ ਦੂਸਰੇ ਫੌਜਦਾਰਾਂ ਤੇ ਜ਼ਿਮੀਨਦਾਰਾਂ ਦੀ ਫੌਜ ਤੇ ਜਹਾਦੀਆਂ ਦੀ ਫੌਜ ਸਬ ਮਿਲ ਮਿਲਾ ਕੇ ਸਿਰਫ 15,000 ਹੁੰਦੀ ਹੈ। ਇਸ ਤੋਂ ਇਹ ਮਹਿਸੂਸ ਹੁੰਦਾ ਹੈ ਕਿ ਵਜ਼ੀਰ ਖ਼ਾਨ ਤੇ ਉਸ ਦੇ ਦੂਸਰੇ ਸਰਦਾਰਾਂ ਦਾ ਜਹਾਦ ਦਾ ਨਾਅਰਾ ਰੰਗ ਨਹੀਂ ਲਿਆਇਆ। ਪਰ ਮੁਗ਼ਲਾਂ ਦੇ ਉਸ ਦੌਰ 'ਚ ਇਸਲਾਮ ਦਾ ਕਾਫੀ ਜਨੂੰਨ ਸੀ। ਜਹਾਦੀ ਤੇ ਗ਼ਾਜ਼ੀ ਕਾਫੀ ਤਅਦਾਦ 'ਚ ਆਏ ਹੋਣਗੇ। ਅਗਰ ਖ਼ਾਫੀ ਖ਼ਾਨ ਤੇ ਦੂਸਰੇ ਮੁਸਲਮਾਨ ਤਾਰੀਖ਼ ਨਵੀਸ ਖਾਲਸਾ ਫੌਜ ਦੀ ਤਅਦਾਦ 40-50 ਹਜ਼ਾਰ ਕਹਿੰਦੇ ਹਨ ਤੇ ਅਹਿਵਾਲੇ ਸਲਾਤੀਨੇ ਹਿੰਦ ਇਨ੍ਹਾਂ ਸਬਨਾਂ ਨੂੰ ਮਾਤ ਦੇ ਜਾਂਦਾ ਹੈ ਤੇ ਖਾਲਸਾ ਫੌਜ ਦੀ ਤਅਦਾਦ 70,000 ਤੱਕ ਲੈ ਜਾਂਦਾ ਹੈ। ਅਗਰ ਖਾਲਸਾ ਫੌਜ ਦੀ ਤਅਦਾਦ 70,000 ਹੁੰਦੀ ਤੇ ਇਹ ਫੌਜ ਕਿਆਮਤ ਬਰਪਾ ਕਰ ਸਕਦੀ ਸੀ। ਸਰਹਿੰਦ ਪਰ ਸਿੱਖੋਂ ਕਾ ਹਮਲਾ ਖ਼ਾਫੀ ਖ਼ਾਨ ਵਜ਼ੀਰ ਖਾਂ ਦੀ ਸ਼ਿਕਸਤ ਤੇ ਕਫੇ ਅਫਸੋਸ ਮਲਦਾ ਹੈ ਤੇ ਇਸ ਤਰ੍ਹਾਂ ਰਕਮ ਤਰਾਜ਼ ਹੁੰਦਾ ਹੈ। "ਸਰਹਿੰਦ ਵਾਲੋਂ ਕੋ ਜਾਨ-ਓ-ਮਾਲ ਅਹਿਲ-ਓ-ਅਯਾਲ (ਬਾਲ ਬੱਚੇ) ਕੋ ਨਿਕਾਲ ਲੇ ਜਾਨੇ ਕੀ ਫੁਰਸਤ ਹੀ ਨਹੀਂ ਮਿਲੀ (ਕਿਉਂਕਿ ਇੰਨ੍ਹਾਂ ਨੇ ਕਦੀ ਖ੍ਵਾਬ-ਓ-ਖਿਆਲ 'ਚ ਵੀ ਨਹੀਂ ਸੋਚਿਆ ਹੋਏਗਾ ਕਿ ਸਰਹਿੰਦ ਦੇ ਐਸੇ ਤਾਕਤਵਰ ਫੌਜਦਾਰ ਨੂੰ ਕਦੀ ਸ਼ਿਕਸਤ ਦਾ ਸਾਹਮਣਾ ਵੀ ਕਰਨਾ ਪਏਗਾ) ਪਰ ਇਸ ਖ੍ਵਾਬ ਦੀ ਤਾਅਬੀਰ ਉਲਟੀ ਨਿਕਲੀ। ਵਜ਼ੀਰ ਖ਼ਾਨ ਨੇ ਆਲੀ ਸਿੰਘ ਤੇ ਕਾਫੀ ਤਨਜ਼ ਤੇ ਤਾਅਨੇ ਬਾਜ਼ੀ ਕੀਤੀ ਸੀ। ਉਹ ਬੜਾ ਮੁਤਕੱਬਰ ਤੇ ਮਗ਼ਰੂਰ ਕਿਸਮ ਦਾ ਫੌਜਦਾਰ ਸੀ ਤੇ ਉਸ ਤੇ ਮੁਗ਼ਲ ਸ਼ਹਿਨਸ਼ਾਹ ਬਹਾਦਰ ਸ਼ਾਹ ਸ਼ਾਹ ਆਲਮ ਦਾ ਸਾਇਆ ਵੀ ਸੀ) ਵਜ਼ੀਰ ਖ਼ਾਨ ਕੀ ਸ਼ਹਾਦਤ ਔਰ ਸੁਲਤਾਨੀ ਲਸ਼ਕਰ ਕੇ ਤਬਾਹ ਹੋ ਜਾਨੇ ਕੀ ਖ਼ਬਰੋ ਸੇ ਸਬ ਕੇ ਹੌਸਲੇ ਪਸਤ ਹੋ ਗਏ ਥੇ। ਨਾਚਾਰ ਵੁਹ ਲੋਗ ਮਹਸੂਰ (ਘਿਰ ਗਏ) ਔਰ ਏਕ ਦੋ ਦਿਨ ਤਕ ਲਾਹਾਸਿਲ ਮੱਦਾਫਆਨਹ ਲੜਾਈ ਲੜਤੇ ਰਹੇ। ਆਖਿਰ ਤਕਦੀਰ ਪਰ ਸ਼ਾਕਰ ਹੋ ਕਰ ਮੁਕਾਬਲੇ ਤਰਕ ਕਰ

ਦਿਏ"। ਚੱਪੜ-ਚਿੜੀ ਦੀ ਇਹ ਜੰਗ ਕੋਈ ਮਾਮੂਲੀ ਕਿਸਮ ਯਾਂ ਨੌਈਯਤ ਦੀ ਨਹੀਂ ਸੀ। ਉਹ ਸਿੱਖਾਂ ਦੇ ਪਹਿਲੇ ਜ਼ੋਰਦਾਰ ਤੇ ਜ਼ਬਰਦਸਤ ਹਮਲਿਆਂ ਤੋਂ ਬਾਖ਼ੂਬੀ ਆਗਾਹ ਸੀ। ਉਸ ਨੂੰ ਇਹ ਵੀ ਖ਼ਬਰ ਸੀ ਕਿ ਮਜ਼ਲੂਮਾਂ ਦੇ ਇੰਤਕਾਮ ਦੀ ਇਹ ਤਲਵਾਰ ਉਸ ਦੀ ਗਰਦਨ ਤੇ ਚਲੇਗੀ। ਹੁਣ ਉਹ ਆਪਣੀ ਗਰਦਨ ਬਚਾਉਂਣ ਦੇ ਲਈ ਮੈਦਾਨ-ਏ-ਜੰਗ 'ਚ ਨਿਕਲਿਆ ਸੀ। ਇੱਧਰ ਸਿੱਖ ਵੀ ਪੂਰੇ ਜੋਸ਼ ਤੇ ਜਜ਼ਬੇ ਨਾਲ ਆਪਣੇ ਮਿਆਨਾਂ 'ਚੋਂ ਤਲਵਾਰਾਂ ਨਿਕਾਲੀ ਬੈਠੇ ਸਨ ਤੇ ਨਵਾਬ ਤੇ ਉਸ ਦੇ ਪੇਸ਼ਕਾਰ ਸੁੱਚਾਨੰਦ ਦੇ ਖ਼ੂਨ ਦੇ ਪਿਆਸੇ ਸਨ। ਉਨ੍ਹਾਂ ਦੀਆਂ ਤਲਵਾਰਾਂ ਦੀ ਜ਼ਬਾਨ ਇਨ੍ਹਾਂ ਦੇ ਖ਼ੂਨ ਨਾਲ ਆਪਣੀ ਪਿਆਸ ਬੁਝੌਂਣ ਬੇਤਾਬ ਤੇ ਨੇਜ਼ਿਆਂ ਦੀ ਜ਼ਬਾਨ ਵੀ ਬੜੀ ਲੰਮੀ ਹੋ ਕੇ ਬਾਹਰ ਨਿਕਲ ਰਹੀ ਸੀ। ਬਹਰਹਾਲ ਜਿੰਨ੍ਹੀ ਵੀ ਕਿਸੇ ਦੀ ਫੌਜੀ ਤਾਕਤ ਸੀ ਆਪਣੀ ਆਪਣੀ ਫੌਜ ਲੈ ਕੇ ਮੈਦਾਨੇ ਜੰਗ 'ਚ ਆ ਪਹੁੰਚਿਆ। ਵਜ਼ੀਰ ਖ਼ਾਨ ਸਿੱਖਾਂ ਦੀ ਪੇਸ਼ਕਦਮੀ ਰੋਕਨ ਦੇ ਲਈ ਆਪਣੀ ਫੌਜ ਲੈ ਕੇ ਆਪ ਜ਼ਾਤੀ ਤੌਰ ਤੇ ਸਰਹਿੰਦ ਤੋਂ ਬਾਹਰ ਨਿਕਲ ਆਇਆ। 22 ਮਈ 1710 ਨੂੰ ਇਸਲਾਮੀ ਲਸ਼ਕਰ ਤੇ ਖਾਲਸਾ ਫੌਜ ਆਮਣੇ ਸਾਮਣੇ ਆ ਗਏ ਵਜ਼ੀਰ ਖ਼ਾਨ ਦੀਆਂ ਤੋਪਾਂ ਨੇ ਹਰ ਪਾਸੇ ਅੱਗ ਬਰਸਾਉਂਣੀ ਸ਼ੁਰੂ ਕਰ ਦਿੱਤੀ। ਇਹ ਦੇਖ ਕੇ ਡਾਕੂ, ਲੁਟੇਰੇ ਮੈਦਾਨੇ ਜੰਗ ਚੋਂ ਆਪਣੀਆਂ ਜਾਨਾਂ ਬਚਾਉਂਣ ਲਈ ਬੜੀ ਤੇਜ਼ੀ ਨਾਲ ਫਰਾਰ ਹੋ ਗਏ। ਇਸ ਦੇ ਬਾਅਦ ਸੁੱਚਾ ਨੰਦ ਪੇਸ਼ਕਾਰ ਦੇ ਹੀਲੇਬਾਜ਼ ਭਤੀਜੇ ਨੇ ਵੀ ਰਾਹੇ ਫਰਾਰ ਅਖਤਿਆਰ ਕੀਤੀ। ਬਾਕੀ ਜੋ ਮੈਦਾਨ 'ਚ ਸਿਰ ਹਥੇਲੀ ਤੇ ਰੱਖ ਕੇ ਜੰਗ ਲਈ ਤਿਆਰ ਬਰ ਤਿਆਰ ਰਹੇ, ਉਹ ਸਿਰਫ ਖਾਲਸੇ ਸਨ। ਉਨ੍ਹਾਂ ਨੂੰ ਇਹ ਖ਼ਬਰ ਸੀ ਕਿ ਦੁਸ਼ਮਣ ਬੇਹੱਦ ਤਾਕਤਵਰ ਹੈ ਖਾਲਸੇ ਵੀ 'ਸਰਬ ਲੋਹ' ਬਣ ਕੇ ਮੈਦਾਨ 'ਚ ਆਏ ਸਨ। ਖ੍ਹਾਹ ਕੋਈ ਤਾਰੀਖ਼ ਨਵੀਸ ਕੁਝ ਲਿਖੇ ਕਿ ਪਹਿਲੇ ਹੀ ਹਮਲੇ 'ਚ ਸਿੱਖਾਂ ਦੇ ਪੈਰ ਉਖੜ ਗਏ ਸਨ। ਜਿੰਨ੍ਹਾਂ ਨੇ ਸਿਰ ਤੇ ਪੈਰ ਰਖ ਕੇ ਦੌੜਨਾ ਸੀ ਉਹ ਦੌੜ ਗਏ ਸਨ। ਖਾਲਸੇ ਮੈਦਾਨੇ ਜੰਗ 'ਚ ਆਪਣਾ ਖ਼ੂਨ ਬਹਾਉਂਣ ਨੂੰ ਤਿਆਰ ਸਨ ਆਪਣੀਆਂ ਗਰਦਨਾਂ ਕਟਾਉਣ ਨੂੰ ਤਿਆਰ ਸਨ ਸ਼ਹਾਦਤ ਪਾਉਣ ਨੂੰ ਤਿਆਰ ਸਨ। ਪਰ ਮੈਦਾਨੇ ਜੰਗ ਕਿਸੇ ਕੀਮਤ ਤੇ ਕਿਸੇ ਹਾਲ 'ਚ ਛੱਡਣ ਨੂੰ ਤਿਆਰ ਨਹੀਂ ਸਨ। ਅਸਲ ਜੰਗ ਇੰਨ੍ਹਾਂ ਲੁਟੇਰਿਆਂ ਤੇ ਰਾਹਜ਼ਨਾਂ ਦੇ ਬਾਅਦ ਸ਼ੁਰੂ ਹੋਈ ਸੀ। ਹੁਣ ਦੇਗ਼ ਤੇਗ਼ ਫਤਹਿ, ਵਾਹਿਗੁਰੂ

ਜੀ ਕੀ ਫਤਹਿ ਦੀ ਸ਼ੁਰੂਆਤ ਹੋਈ ਸੀ। ਖਾਲਸਾ ਤੋਪਾਂ ਦੇ ਦਹਾਨਿਆਂ 'ਚ ਸਿਰ ਦੇਣਾ ਜਾਣਦਾ ਸੀ। ਜੰਗੀ ਹਾਥੀਆਂ ਨਾਲ ਟਕਰਾਉਂਣਾ ਜਾਣਦਾ ਸੀ। ਉਨ੍ਹਾਂ ਦਾ ਕਦਮ ਅੱਗੇ ਹੀ ਅੱਗੇ ਵੱਧਦਾ ਸੀ। ਉਨ੍ਹਾਂ ਨੂੰ ਜਾਨ ਪਿਆਰੀ ਨਹੀਂ ਸੀ ਈਮਾਨ ਜ਼ਿਆਦਾ ਪਿਆਰਾ ਸੀ ਤੇ ਹਰ ਸਾਹਿਬੇ ਈਮਾਨ ਸ਼ਹਾਦਤ ਲਈ ਤਿਆਰ-ਬਰ-ਤਿਆਰ ਰਹਿੰਦਾ ਹੈ। ਇਸਲਾਮੀ ਲਸ਼ਕਰ ਸਿੱਖਾਂ ਦੀ ਤਲਵਾਰ ਦੀ ਕਾਟ ਤੋਂ ਬੱਚ ਨਾ ਸਕਿਆ। ਇਸ ਦਾ ਏਤਰਾਫ ਖ਼ਾਫੀ ਖ਼ਾਨ ਜੈਸਾਂ ਤਾਰੀਖ ਨਵੀਸ ਵੀ ਕਰ ਚੁੱਕਾ ਹੈ ਕਿ ਇਸਲਾਮੀ ਲਸ਼ਕਰ ਦੇ ਪੈਰ ਨਾ ਜਮ ਸਕੇ। ਸਾਰੇ ਬਰਕਨ ਦਾਜ਼ ਤੀਰ ਅੰਦਾਜ਼ ਤੇ ਤੋਪਖਾਨੇ ਦੇ ਮਾਹਿਰ ਮਿਟੀ 'ਚ ਮਿਲ ਗਏ ਤੇ ਮਸਤ ਜੰਗੀ ਹਾਥੀ ਖੂਨ 'ਚ ਲਤਪਤ ਹੋਕੇ ਮਸਤੀਆਂ ਭੁੱਲ ਗਏ। ਸਾਰੇ ਗ਼ਾਜ਼ੀ ਤੇ ਜਹਾਦੀ ਜਹਾਦ ਭੁੱਲ ਗਏ। ਮਲੇਰਕੋਟਲੀਏ ਸ਼ੇਰ ਮੁਹੰਮਦ ਖ਼ਾਨ ਜੈਸੇ ਸ਼ਾਹਸਵਾਰ ਮੈਦਾਨੇ ਜੰਗ 'ਚ ਕੰਮ ਆਏ। ਇਸ ਦੀ ਸ਼ਹਾਦਤ ਕਾਮਵਰ ਖ਼ਾਨ ਤੇ ਹੋਰ ਦੂਸਰੇ ਤਾਰੀਖ਼ ਨਵੀਸ ਦਿੰਦੇ ਹਨ। ਅਗਰ ਉਸ ਵਕਤ ਦੇ ਖਾਲਸੇ ਦਾ ਜਾਇਜ਼ਾ ਲਿਆ ਜਾਏ ਤੇ ਉਹ ਸਰਬ ਲੋਹ ਸਿੱਖ ਫਕੀਰ ਯਾਂ ਬਾਦਸ਼ਾਹ ਸਨ। ਉਹ ਕੋਈ ਇਸਲਾਮ ਦੇ ਦੁਸ਼ਮਣ ਨਹੀਂ ਸਨ ਨਾ ਹੀ ਉਨ੍ਹਾਂ ਦੀ ਮੁਸਲਮਾਨਾਂ ਨਾਲ ਕੋਈ ਅਦਾਵਤ ਸੀ। ਉਹ ਸਿੱਖ ਜ਼ੁਲਮ-ਓ-ਸਿਤਮ ਦਾ ਚਿਰਾਗ਼ ਗੁਲ ਕਰਨ ਦੇ ਲਈ ਆਪਣੇ ਲਹੂ ਦਾ ਨਜ਼ਰਾਨਾ ਪੇਸ਼ ਕਰਦੇ ਸਨ। ਈਮਾਨ ਤੇ ਇਨਸਾਨੀਅਤ ਦੀ ਸ਼ਮ੍ਹਾਂ ਰੌਸ਼ਨ ਕਰਦੇ ਸਨ। "ਸੂਬੇਦਾਰ ਵਜ਼ੀਰ ਖ਼ਾਨ ਦੀ ਮਾਅਰਕਾ ਅਰਾਈ"। ਵਜ਼ੀਰ ਖ਼ਾਨ ਦੇ ਬਾਰੇ ਤਾਰੀਖ਼ ਨਵੀਸਾਂ ਦੀ ਰਾਏ ਇੱਕ ਦੂਸਰੇ ਤੋਂ ਇਖ਼ਤਲਾਫ ਰੱਖਦੀ ਹੈ। ਖਾਫੀ ਖ਼ਾਨ ਮੁਤਾਬਿਕ ਉਸ ਦੀ ਮੌਤ ਗੋਲੀ ਨਾਲ ਹੋਈ। ਮੀਰ ਮੁਹੰਮਦ ਅਹਿਸਨ, ਸ਼ਾਹਨਾਮਾ ਵਜ਼ੀਰ ਖ਼ਾਂ ਬਾਰੇ ਲਿਖਦਾ ਹੈ ਕਿ, "ਵਜ਼ੀਰ ਖ਼ਾਨ ਬੰਦਾ ਸਿੰਘ ਵੱਲ ਵਧਿਆ। ਬਾਜ਼ ਸਿੰਘ ਇਹ ਦੇਖ ਰਿਹਾ ਸੀ। ਉਹ ਘੋੜਾ ਭਜਾ ਕੇ ਵਜ਼ੀਰ ਖ਼ਾਨ ਤੇ ਬੰਦਾ ਸਿੰਘ ਦੇ ਵਿਚਕਾਰ ਆ ਗਿਆ। ਇਸ 'ਤੇ ਵਜ਼ੀਰ ਖ਼ਾਨ ਨੇ ਬਾਜ਼ ਸਿੰਘ ਵੱਲ ਨੇਜ਼ਾ ਸੁੱਟਿਆ ਜੋ ਬਾਜ਼ ਸਿੰਘ ਨੇ ਹੱਥ ਨਾਲ ਬੋਚ ਲਿਆ ਤੇ ਵਾਪਿਸ ਵਜ਼ੀਰ ਖ਼ਾਨ ਵੱਲ ਵਗਾਹ ਕੇ ਮਾਰਿਆ। ਇਹ ਬਰਛਾ ਵਜ਼ੀਰ ਖ਼ਾਨ ਦੇ ਘੋੜੇ ਨੂੰ ਲੱਗਾ। ਵਜ਼ੀਰ ਖ਼ਾਨ ਨੇ ਡਿਗਦਿਆਂ ਹੀ ਬਾਜ਼ ਸਿੰਘ 'ਤੇ ਤੀਰ ਚਲਾਇਆ ਜੋ ਉਸ (ਬਾਜ਼ ਸਿੰਘ) ਦੀ ਬਾਂਹ ਵਿੱਚ ਵੱਜਾ। ਇਸ ਦੇ ਨਾਲ ਹੀ ਵਜ਼ੀਰ ਖ਼ਾਨ ਨੇ ਬਾਜ਼ ਸਿੰਘ 'ਤੇ ਤਲਵਾਰ ਨਾਲ ਵੀ ਵਾਰ ਕੀਤਾ। ਪਰ

ਇਸ ਤੋਂ ਪਹਿਲਾਂ ਕਿ ਤਲਵਾਰ ਬਾਜ਼ ਸਿੰਘ ਨੂੰ ਵੱਜ ਸਕਦੀ ਫ਼ਤਹਿ ਸਿੰਘ ਨੇ ਤਲਵਾਰ ਮਾਰ ਕੇ ਵਜ਼ੀਰ ਖ਼ਾਨ ਦਾ ਸੱਜਾ ਮੋਢਾ ਵੱਢ ਦਿੱਤਾ"। ਕਨੱਈਆ ਲਾਲ ਤਾਰੀਖ਼ੇ ਮੁਹੰਮਦ ਦਸਤੂਰ ਉਲ ਇਨਸ਼ਾ 'ਚ ਲਿਖਦਾ ਹੈ ਕਿ ਵਜ਼ੀਰ ਖ਼ਾਨ ਦਾ ਸਿਰ ਇਕ ਨੇਜ਼ੇ 'ਤੇ ਟੰਗ ਕੇ ਅਤੇ ਉਸ ਦੇ ਧੜ ਨੂੰ ਬਲਦਾਂ ਪਿੱਛੇ ਬੰਨ੍ਹ ਕੇ, ਘਸੀਟ ਕੇ.......ਸਰਹਿੰਦ ਲਿਜਾਇਆ ਗਿਆ।"ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਵਜ਼ੀਰ ਖ਼ਾਨ ਬੜੀ ਮਰਦਾਨਗੀ ਨਾਲ ਚੱਪੜ-ਚਿੜੀ ਦੇ ਮੈਦਾਨ 'ਚ ਲੜਇਆ। ਉਸ ਨੇ ਮੈਦਾਨ ਨਹੀਂ ਛੱਡਿਆ ਆਖਿਰ ਮੌਤ ਦੇ ਘਾਟ ਉਤਰ ਗਿਆ। ਜਦਕਿ ਉਸ ਦਾ ਪੇਸ਼ਕਾਰ ਸੁੱਚਾ ਨੰਦ ਬਾਜ਼ ਸਿੰਘ ਦਾ ਸਾਹਮਣਾ ਨਾ ਕਰ ਸਕਿਆ ਤੇ ਮੈਦਾਨ ਚੋਂ ਨਿਕਲ ਕੇ ਸਰਹਿੰਦ ਚਲਾ ਗਿਆ। ਸਰਹਿੰਦ ਦੀ ਲੜਾਈ 12 ਮਈ 1710 ਦੀ ਸਵੇਰ ਤੋਂ ਦੁਪਹਿਰ ਤਕ ਹੀ ਚੱਲੀ ਸੀ। ਅਖ਼ਬਾਰਾਤੇ ਦਰਬਾਰੇ ਮੁਅਲੱਾ, ਉਸ ਵਕਤ ਚੱਪੜ ਚਿੜੀ ਦਾ ਮੈਦਾਨੇ ਜੰਗ ਹਰ ਪਾਸੇ ਤੋਂ ਜ਼ਮੀਨ ਆਸਮਾਨ ਤੋਂ ਅੱਗ ਬਰਸਾ ਰਿਹਾ ਹੋਏਗਾ। ਜਾਨਬਾਜ਼ ਸਿਪਾਹੀਆਂ ਦਾ ਤਨ ਬਦਨ ਪਸੀਨੇ ਨਾਲ ਸ਼ਰਾਬੂਰ ਹੋਏਗਾ। ਇਹ ਮੈਦਾਨੇ ਜੰਗ ਉਸ ਵਕਤ ਕਿਆਮਤ ਦਾ ਬਲਾਖੇਜ਼ ਮੰਜ਼ਿਰ ਪੇਸ਼ ਕਰ ਰਿਹਾ ਹੋਏਗਾ। ਇਕ ਪਾਸੇ ਲਹੂ ਬਹਿ ਰਿਹਾ ਹੋਏਗਾ ਦੂਸਰੀ ਤਰਫ ਪਿਆਸ ਦੀ ਸ਼ਿਦਤ ਜੰਗਜੂਆਂ ਨੂੰ ਮਾਰ ਰਹੀ ਹੋਏਗੀ। ਬੜਾ ਹੌਲਨਾਕ ਤੇ ਕਿਆਮਤ ਖੇਜ਼ ਮੰਜ਼ਿਰ ਸੀ। ਹਰ ਤਰਫ ਹਾਏ-ਓ-ਹੂ ਦੀਆਂ ਹੌਲਨਾਕ ਤੇ ਖ਼ੌਫਨਾਕ ਆਵਾਜ਼ਾਂ ਆਉਂਦੀਆਂ ਹੋਣਗੀਆਂ। ਅਹਿਵਾਲੇ ਸਲਾਤੀਨੇਂ ਹਿੰਦ 'ਚ ਜੰਗ ਦਾ ਨਕਸ਼ਾ ਇਸ ਤਰ੍ਹਾਂ ਖਿਚਿਆ ਹੈ। "ਸਿੱਖ ਮੁਸਲਮਾਨਾਂ ਦੇ ਆਮ੍ਹਨੇ ਸਾਹਮਣੇ ਆ ਗਏ। ਉਹ ਬੜੀ ਤੇਜ਼ੀ ਨਾਲ ਆਪਣੀਆਂ ਬੰਦੂਕਾਂ ਨਾਲ ਗੋਲੀਬਾਰੀ ਕਰ ਰਹੇ ਸਨ ਤੇ ਲੜਾਈ ਦਸਤ ਬ ਦਸਤ ਤੇ ਮੁੱਕੇਬਾਜ਼ੀ ਤੱਕ ਪਹੁੰਚ ਗਈ। ਮੁਸਲਮਾਨਾਂ ਦਾ ਸਿਪਾਹ ਸਾਲਾਰ ਤੇ ਉਸ ਦੇ ਕੁੱਛ ਸਿਪਾਹੀ ਇੰਨ੍ਹੀ ਬਹਾਦਰੀ ਨਾਲ ਲੜੇ ਕਿ ਕਾਫਰਾਂ ਦੀਆਂ ਲਾਸ਼ਾ ਦੇ ਢੇਰ ਜ਼ਮੀਨ ਤੇ ਲੱਗ ਗਏ। ਇਹ ਸਿਰਾਂ ਦੇ ਢੇਰ ਸਨ ਤੇ ਜਿਸਮਾਂ ਦੇ ਢੇਰ ਸਨ। ਮੈਦਾਨੇ ਜੰਗ 'ਚ ਹਰ ਪਾਸੇ ਸ਼ੌਰ ਬਰਪਾ ਸੀ ਜਿਸ ਤਰ੍ਹਾਂ ਕਿ ਕਿਆਮਤ ਆ ਗਈ ਹੋਏ। ਆਖ਼ਿਰ ਸਾਰੀ ਮੁਸਲਮਾਨ ਫੌਜ ਦਾ ਸਫਾਇਆ ਹੋ ਗਿਆ। ਵਜ਼ੀਰ ਖ਼ਾਂ ਬਾਜ਼ ਸਿੰਘ ਨਾਲ ਆਹਮਣੇ ਸਾਹਮਣੇ ਆ ਗਿਆ ਤੇ ਉਸ ਨੇ ਚੀਖ਼ ਚਿਲਾ ਕੇ ਕਿਹਾ "ਗੰਦੇ ਕੁੱਤੇ ਹੋਸ਼ਿਆਰ ਹੋ ਜਾ" ਤੇ ਉਸ ਤੇ ਬਰਛੀ ਨਾਲ ਹਮਲਾ ਕਰ ਦਿੱਤਾ।

ਬਾਜ਼ ਸਿੰਘ ਨੇ ਉਸ ਦੀ ਬਰਛੀ ਖੋਹ ਲਈ ਤੇ ਉਸ ਦੇ ਘੋੜੇ ਦੇ ਸਿਰ ਤੇ ਮਾਰੀ ਤੇ ਉਸ ਨੂੰ ਜ਼ਖਮੀ ਕਰ ਦਿੱਤਾ। ਕੁੱਛ ਦੇਰ ਬਾਅਦ ਵਜ਼ੀਰ ਖਾਂ ਨੇ ਆਪਣੇ ਤਰਕਸ਼ ਚੋਂ ਤੀਰ ਖਿਚਿਆ ਤੇ ਬਾਜ਼ ਸਿੰਘ ਦੇ ਬਾਜ਼ੂ ਤੇ ਮਾਰਿਆ ਤੇ ਫਿਰ ਆਪਣੀ ਤਲਵਾਰ ਖਿੱਚੀ ਤੇ ਉਸ ਦਾ ਖ਼ਾਤਮਾ ਕਰਨ ਲਈ ਉਸ ਤੇ ਝਪਟ ਪਿਆ! ਫਤਹਿ ਸਿੰਘ ਜੋ ਕਿ ਨਜ਼ਦੀਕ ਹੀ ਖੜਾ ਸੀ ਆਪਣੀ ਤਲਵਾਰ ਖਿੱਚੀ ਤੇ ਬੜੀ ਬਹਾਦਰੀ ਤੇ ਜ਼ੋਰ ਨਾਲ ਵਜ਼ੀਰ ਖਾਂ ਦੀ ਤਲਵਾਰ ਦੀ ਪੇਟੀ ਤੇ ਹਮਲਾ ਕੀਤਾ ਤੇ ਉਸ ਨੂੰ ਕੰਧੇ ਤੋਂ ਲੈ ਕੇ ਕਮਰ ਤੱਕ ਚੀਰ ਕੇ ਰੱਖ ਦਿੱਤਾ ਤੇ ਨਵਾਬ ਦਾ ਸਿਰ ਜ਼ਮੀਨ ਤੇ ਗਿਰ ਪਿਆ। 'ਮੈਕਾਲਿਫ਼' ਨੇ ਆਪਣੇ ਰੰਗ 'ਚ ਰੰਗੀ ਤਾਰੀਖ਼ ਲਿਖੀ ਹੈ। ਉਹ ਯਾਨਿ, ਵਜ਼ੀਰ ਖ਼ਾਂ, ਬੰਦਾ ਸਿੰਘ ਦੀ ਤਲਵਾਰ ਦੀ ਕਾਟ 'ਚ ਆ ਗਿਆ। ਲਤੀਫ਼ ਨੇ ਆਪਣਾ ਰੰਗ ਜਮਾਇਆ ਹੈ ਤੇ ਕਹਿੰਦਾ ਹੈ"। ਉਹ ਇੱਕ ਤੀਰ ਨਾਲ ਮਾਰਿਆ ਗਿਆ ਜੋ ਕਿ ਉਸ ਦੇ ਸੀਨੇ ਦੇ ਪਾਰ ਹੋ ਗਿਆ।" ਲਤੀਫ਼ ਵਜ਼ੀਰ ਖਾਂ ਦੀ ਲਾਸ਼ ਬਾਰੇ ਕਹਿੰਦਾ ਹੈ "ਵਜ਼ੀਰ ਖਾਂ ਦੀ ਲਾਸ਼ ਇੱਕ ਦਰੱਖਤ ਨਾਲ ਲੱਟਕਾ ਦਿੱਤੀ ਗਈ। ਉਸ ਦੀ ਲਾਸ਼ ਨੂੰ ਭੇੜੀਆਂ, ਗਿੱਦੜਾਂ ਤੇ ਰਾਤ ਦੇ ਦੂਸਰੇ ਜਾਨਵਰਾਂ ਨੇ ਨੋਚਣਾ ਸ਼ੁਰੂ ਕਰ ਦਿੱਤਾ।" ਇੱਕ ਤਾਰੀਖ਼ ਨਵੀਸ ਲਿਖਦਾ ਹੈ, "ਸਿੱਖਾਂ ਨੇ ਵਜ਼ੀਰ ਖ਼ਾਂ ਦੀ ਲਾਸ਼ ਦਾ ਜਲੂਸ ਕੱਢਿਆ ਤੇ ਜਲੂਸ ਸਰਹਿੰਦ ਦੇ ਕਿਲ੍ਹੇ ਦੇ ਨਜ਼ਦੀਕ ਲੈ ਆਏ"। ਪ੍ਰਾਚੀਨ ਪੰਥ ਪ੍ਰਕਾਸ਼ 'ਚ ਲਿਖਿਆ ਹੈ ਕਿ, "ਉਸ ਨੂੰ ਬਲਦਾਂ ਦੇ ਪਿੱਛੇ ਘਸੀਟਿਆ ਗਿਆ ਤੇ ਆਖ਼ਿਰ ਉਸ ਦੀ ਲਾਸ਼ ਨੂੰ ਨਜ਼ਰੇ ਆਤਿਸ਼ ਕਰ ਦਿੱਤਾ ਗਿਆ"। ਇਨ੍ਹਾਂ ਤਾਰੀਖ਼ ਨਵੀਸਾਂ ਦੇ ਤਾਰੀਖ਼ ਲਿਖਣ 'ਚ ਕਾਫ਼ੀ ਵਕਫ਼ਾ ਹੈ। ਸਰਹਿੰਦ ਤੋਂ ਹੋ ਚੁੱਕੀਆਂ ਪਹਿਲੀਆਂ ਲੜ੍ਹਾਈਆਂ ਤੋਂ ਸਰਹਿੰਦ ਦੀ ਜੰਗ ਬੜੀ ਖ਼ੂਨ ਰੇਜ਼ ਤੇ ਫ਼ੈਸਲਾਕੁਨ ਸੀ। ਇਹ ਬੜੇ ਘੁਮਸਾਨ ਦੀ ਜੰਗ ਸੀ ਤੇ ਫੌਜਦਾਰ ਵਜ਼ੀਰ ਖਾਂ ਦੀ ਮੌਤ ਨੇ ਜੰਗ ਦਾ ਪਾਸਾ ਪਲਟ ਦਿੱਤਾ। ਸਰਹਿੰਦ 'ਚ ਸਿੱਖਾਂ ਦਾ ਖ਼ੂਨ ਬੜੇ ਤੋਂ ਬੜੇ ਤੂਫ਼ਾਨ ਤੋਂ ਜ਼ਿਆਦਾ ਉੱਬਲ ਗਿਆ ਸੀ। ਬੱਸ ਇਹ ਇੱਕ ਸੈਲੇ ਰਵਾਂ ਸੀ। ਜਿਸ ਤੂਫ਼ਾਨ ਦਾ ਗ਼ੈਜ਼-ਓ-ਗਜ਼ਬ ਸਭ ਕੁੱਝ ਬੁਰੀ ਤਰ੍ਹਾਂ ਬਹਾ ਕੇ ਲੈ ਗਿਆ ਸੀ। ਇਹ ਸਭ ਵਜ਼ੀਰ ਖਾਂ ਦੀ ਸ਼ਾਮਤੇ ਐਮਾਲ ਦਾ ਨਤੀਜਾ ਸੀ। ਸਰਹਿੰਦ ਦੀ ਜੰਗ 'ਚ ਖਾਲਸੇ ਨੇ ਹਰ ਤਰਫ਼ ਤੋਂ ਆਪਣੀ ਬਾਲਾ ਦਸਤੀ ਕਾਇਮ ਕਰ ਲਈ ਸੀ। ਮੁਗ਼ਲ ਫੌਜ ਉਨ੍ਹਾਂ ਦੇ ਸਾਹਮਣੇ ਇੱਕ ਲਸ਼ਕਰੇ ਬਰਬਾਦ ਦੀ ਤਰ੍ਹਾਂ ਸੀ ਜਿਸ ਦੇ ਕਦਮ ਨਹੀਂ ਜਮ ਸਕੇ। ਸਿੱਖਾਂ ਦੀ ਤਲਵਾਰ ਦਾ ਫੌਲਾਦ ਮੁਗ਼ਲਾਂ ਦੀ

ਤਲਵਾਰ ਦੇ ਫੌਲਾਦ ਤੋਂ ਕਿਤੇ ਜ਼ਿਆਦਾ ਸਖ਼ਤ ਨਿਕਲਿਆ। ਜੋ ਕਾਟ ਖਾਲਸੇ ਦੀ ਤਲਵਾਰ ਕਰ ਗਈ ਉਹ ਕਾਟ ਮੁਗ਼ਲਾਂ ਦੀ ਤਲਵਾਰ ਨਹੀਂ ਕਰ ਸਕੀ। ਇਸ ਜੰਗ 'ਚ ਖਾਲਸੇ ਦੀ ਸਰਫਰੋਸ਼ੀ ਦੇ ਜੌਹਰ ਪੂਰੀ ਤਰ੍ਹਾਂ ਖੁੱਲ੍ਹੇ। ਖਾਲਸੇ ਦੀ ਤਲਵਾਰ ਆਪਣਾ ਰੰਗ ਦਿਖਾਉਂਣ ਦੇ ਨਾਲ ਆਪਣਾ ਰੰਗ ਜਮਾ ਗਈ। ਸਰਹਿੰਦ ਦੀ ਜੰਗ ਦੀ ਤਾਰੀਖੀ ਅਹਿਮੀਅਤ ਬਹੁਤ ਸੀ। ਇਸ 'ਚ ਮੁਗ਼ਲਾਂ ਦੀ ਸ਼ਿਕਸਤ ਹੀ ਨਹੀਂ ਹੋਈ ਬਲਕਿ ਇਬਰਤਨਾਕ ਸ਼ਿਕਸਤ ਹੋਈ। ਅਗਰ ਇਸ ਦੇ ਬਾਅਦ ਪੰਜਾਬ ਦੇ ਲੋਕ ਖਾਲਸੇ ਦੇ ਪ੍ਰਚਮ ਥੱਲੇ ਇਕੱਠੇ ਹੋ ਜਾਂਦੇ ਤੇ ਹਿੰਦੂਸਤਾਨ ਦਾ ਨਕਸ਼ਾ ਪਲਟ ਸਕਦਾ ਸੀ। ਪਰ ਮੁਗ਼ਲਾਂ ਦੀ ਦਹਿਸ਼ਤ ਬਰਬਰੀਅਤ ਤੇ ਵਹਿਸ਼ਤ ਉਨ੍ਹਾਂ ਤੇ ਮੁਸਲਸਲ ਤਾਰੀ ਸੀ ।ਇਕੱ ਤਾਰੀਖ਼ ਨਵੀਸ ਲਿਖਦਾ ਹੈ ਕਿ ਵਜ਼ੀਰ ਖਾਂ ਦਾ ਸਿਰ ਇਕ ਨੇਜ਼ੇ ਤੇ ਟੰਗਿਆ ਤੇ ਉਸ ਦੇ ਧੱੜ ਨੂੰ ਬੱਲਦਾਂ ਪਿੱਛੇ ਬੰਨ ਕੇ ਘਸੀਟਿਆ। ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਉਸ ਦੀ ਲਾਸ਼ ਦੀ ਜੀ ਭਰ ਕੇ ਬੇਹੁਰਮਤੀ ਕੀਤੀ ਗਈ। 'ਸ਼ਮਸ਼ੇਰ ਖਾਲਸਾ ਦਾ ਗਿਆਨ ਸਿੰਘ ਆਪਣੀ ਕਲਮ ਦਾ ਜੌਹਰ ਦਿਖਾਉਂਣ 'ਚ ਕਮਾਲ ਰੱਖਦਾ ਹੈ ਤੇ ਖ਼ਾਮ ਖਿਆਲੀ ਦੀਆਂ ਬਾਤਾਂ ਵੀ ਖ਼ੂਬ ਕਰਦਾ ਹੈ। ਉਹ ਬਾਤ ਦਾ ਅਫਸਾਨਾ ਬਣਾਉਂਣ 'ਚ ਵੀ ਕਾਫ਼ੀ ਮਹਾਰਤ ਰੱਖਦਾ ਹੈ। ਉਹ ਇਸ ਲੜ੍ਹਾਈ ਨੂੰ ਵਡਾਲੀ ਤੇ ਨਹਿਰੀ ਨਾਮ ਦੇ ਪਿੰਡਾਂ ਦਾ ਵਾਕਿਆ ਕਹਿੰਦਾ ਹੈ। ਭਾਈ ਫਤਹਿ ਸਿੰਘ, ਬਾਜ਼ ਸਿੰਘ, ਆਲੀ ਸਿੰਘ, ਸ਼ਾਮ, ਕਰਮ ਸਿੰਘ ਤੇ ਧਰਮ ਸਿੰਘ ਨੇ ਸਰਹਿੰਦ ਦੀ ਜੰਗ 'ਚ ਬੜਾ ਅਹਿਮ ਕਿਰਦਾਰ ਅਦਾ ਕੀਤਾ। ਫਿਜ਼ਾ, "ਯਾ ਅਲੀ" ਅੱਲ੍ਹਾ ਹੂ ਅਕਬਰ, ਵਾਹਿਗੁਰੂ ਜੀ ਕੀ ਫਤਿਹ ਦੇ ਨਾਅਰਿਆਂ ਦੇ ਨਾਲ ਗੂੰਜ ਉੱਠੀ ਹਰ ਪਾਸੇ ਲਾਸ਼ਾਂ ਦੇ ਢੇਰ ਸਨ ਤੇ ਜ਼ਮੀਨ ਲਹੂ ਨਾਲ ਲਾਲਜ਼ਾਰ ਹੋ ਗਈ। ਰਸਾਲਾ-ਏ-ਸਾਹਿਬ ਨੁਮਾ ਚਹਾਰ ਗੁਲਸ਼ਨੇ ਪੰਜਾਬ "ਸਿੱਖਾਂ ਨੇ ਫਤਹਿ ਦੇ ਬਾਅਦ ਫਤਹਿ ਨੂੰ ਵਾਹਿਗੁਰੂ ਦੀ ਫਤਹਿ ਨਾਲ ਮਨਸੂਬ ਕੀਤਾ"। ਫਤਹਿ ਰਾ ਬਵਾਹਿਗੁਰੂ ਮਨਸੂਬ ਕਰਦਾ' ਬਾਰ-ਬਾਰ ਆਵਾਜ਼ਾ-ਏ-ਵਾਹਿਗੁਰੂ ਜੀ ਕੀ ਫਤਹਿ ਬਹ ਬਾਂਗੇ ਬੁਲੰਦ ਮੇਕਰਦੰਦ" ਇਸ ਤਰ੍ਹਾਂ ਖਾਲਸੇ ਨੇ ਦੇਗ-ਤੇਗ਼ ਫਤਹਿ ਦਾ ਸਬੂਤ ਦਿੱਤਾ। "ਸਰਹਿੰਦ ਪਰ ਸਿੱਖੋਂ ਕਾ ਹਮਲਾ" 'ਚ ਖ਼ਾਫੀ ਖਾਂ ਸਿੱਖਾਂ ਤੇ ਬੇਬੁਨਿਆਦ ਇਲਜ਼ਾਮਤੁਰਾਸ਼ੀ ਤੇ ਬਹੁਤਾਨਸਾਜ਼ੀ ਕਰਦਾ ਹੈ। "ਵਹਿਸ਼ੀ ਸਿੱਖੋਂ ਨੇ ਜੀ ਭਰ ਕਰ ਲੂਟ-ਮਾਰ ਕੀ। ਲੋਗੋਂ ਕੋ ਕਤਲ ਕੀਆ।

ਉਨਕੇ ਅਹਿਲ-ੳ-ਅਯਾਲ (ਬਾਲ-ਬੱਚੇ) ਕੋ ਅਸੀਰ (ਕੈਦੀ) ਬਨਾ ਲੀਆ। ਤੀਨ-ਚਾਰ ਦਿਨ ਤੱਕ ਵੁਹ ਮੁਜ਼ਾਲਮ (ਜ਼ੁਲਮ) ਤੋੜੇ ਕਿ ਪਨਾਹ ਬਖ਼ੁਦਾ। ਹਾਮਲਾ ਔਰਤੋਂ ਕੇ ਪੇਟ ਚਾਕ ਕਰ ਕੇ ਬੱਚੋਂ ਕੋ ਖੈਂਚ ਲੀਆ ਔਰ ਜ਼ਮੀਨ ਪਰ ਪੱਟਕ ਦਿਆ। ਇਮਾਰਤੋਂ ਕੋ ਆਗ ਲਗਾ ਦੀ। ਅਮੀਰ-ਫ਼ਕੀਰ ਸਭ ਕੋ ਖ਼ਾਕ ਪਰ ਬਿਠਾ ਦੀਆ। ਜਹਾਂ ਭੀ ਮਸਜਿੱਦ ਮਕਬਰਾ ਔਰ ਬਜ਼ੁਰਗੋਂ ਕੇ ਮਜ਼ਾਰ ਨਜ਼ਰ ਆਏ ਸਭ ਕੋ ਗਿਰਾ ਦੀਆ ਬਲਕਿ ਮੁਰਦੋਂ ਕੀ ਹੱਡੀਆਂ ਤੱਕ ਨਿਕਾਲ ਕਰ ਫੈਂਕ ਦੀ। ਸਰਹਿੰਦ ਕੀ ਲੂਟ-ਮਾਰ ਕੇ ਬਾਅਦ ਤਮਾਮ ਪਰਗਨੋਂ ਮੇਂ ਉਨਹੋਂ ਨੇ ਬਾਜ਼ ਵਸੂਲ ਕਰਨੇ ਕੇ ਲਿਏ ਅਪਨੇ ਅਮਾਲ ਕੋ ਮੁਕਰੱਰ ਕਰ ਦੀਆ" ਇਸ ਜਗ੍ਹਾ ਖਾਫ਼ੀ ਖਾਂ ਨੇ ਆਪਣਾ ਪੂਰਾ ਜ਼ੋਰੇ ਕਲਮ ਦਿਖਾਇਆ ਹੈ। ਇਸ ਹਕੀਕਤ ਦਾ ਜ਼ਿਕਰ ਬਾਰ-ਬਾਰ ਕੀਤਾ ਜਾ ਚੁੱਕਾ ਹੈ ਕਿ ਖਾਫ਼ੀ ਖਾਂ ਇੱਕ ਉਹ ਤਰੀਖ਼ ਨਵੀਸ ਹੈ ਜਿਸ ਦਾ ਨਜ਼ਰੀਆ ਤੇ ਨਜ਼ਰੀਯਾਤ ਇਸਲਾਮੀ ਹਨ। ਉਹ ਆਪਣੇ ਤੰਗ ਦਾਇਰੇ 'ਚੋਂ ਬਾਹਰ ਨਹੀਂ ਨਿਕਲ ਸਕਦਾ। ਖਾਲਸੇ ਨੂੰ ਐਸੀ ਤਾਲੀਮ ਹਰਗਿਜ਼ ਨਹੀਂ ਸੀ ਦਿੱਤੀ ਗਈ ਜੋ ਇਨਸਾਨੀਅਤ ਦੇ ਮੁਨਾਫ਼ੀ ਹੋਏ। ਖਾਫ਼ੀ ਖਾਂ ਨੇ ਆਪਣੇ ਦੌਰ ਦੀ ਸਿੱਖ ਤਾਰੀਖ਼ ਤੇ ਇਕ ਸਰਸਰੀ ਨਜ਼ਰ ਵੀ ਨਹੀਂ ਮਾਰੀ। ਵਹਿਸ਼ੀ ਕੌਣ ਹੈ? ਗੁਰੂ ਤੇਗ਼ ਬਹਾਦਰ ਸਾਹਿਬ ਜੈਸੀ ਅਜ਼ੀਮ ਰੂਹਾਨੀ ਤੇ ਨੂਰਾਨੀ ਸ਼ਖ਼ਸੀਅਤ ਦਾ ਸੀਸ ਕਿਸ ਜੁਰਮ 'ਚ ਉਤਾਰਿਆ ਗਿਆ ਸੀ? ਭਾਈ ਮਤੀ ਦਾਸ ਨੂੰ ਆਰੇ ਨਾਲ ਕਿਉਂ ਚੀਰਿਆ ਗਿਆ ਸੀ? ਭਾਈ ਦਿਆਲਾ ਨੂੰ ਉਬਲਦੀ ਦੇਗ 'ਚ ਕਿਉਂ ਉਬਾਲਿਆ ਗਿਆ ਸੀ? ਭਾਈ ਸਤੀ ਦਾਸ ਨੂੰ ਰੂਈ 'ਚ ਲਪੇਟ ਕੇ ਕਿਉਂ ਜ਼ਿੰਦਾ ਸਾੜਿਆ ਗਿਆ ਸੀ? ਮਾਸੂਮ ਤੇ ਬੇਗੁਨਾਹ ਸਾਹਿਬਜ਼ਾਦੇ ਜੋ ਕਿ ਤਲਵਾਰ ਵੀ ਨਹੀਂ ਸਨ ਉੱਠਾ ਸਕਦੇ ਕਿਉਂ ਦੀਵਾਰਾਂ 'ਚ ਚਿਨ ਦਿੱਤੇ ਗਏ ਸਨ? ਭਾਈ ਮਹਿਰਾ ਤੇ ਉਸਦੇ ਪਰਿਵਾਰ ਨੂੰ ਕਿਉਂ ਕੋਹਲੂ 'ਚ ਜ਼ਿੰਦਾ ਪੀੜ ਦਿੱਤਾ ਗਿਆ? ਐਸੇ ਬੇਸ਼ੁਮਾਰ ਸਵਾਲ ਹਨ। ਹੱਕ ਤੇ ਇਨਸਾਫ ਪਰਵਰੀ ਮਹਜ਼ਬ ਤੇ ਮਿਲੱਤ ਤੋਂ ਉੱਪਰ ਉੱਠ ਗਈ ਹੈ। ਹਜ਼ਰਤ ਮੁਹੰਮਦ ਸਾਹਿਬ ਤੇ 'ਕੁਰਾਨ' ਦੂਸਰੀਆਂ ਕੌਮਾਂ ਨੂੰ ਪੂਰਾ-ਪੂਰਾ ਇਨਸਾਫ਼ ਦਿੰਦੇ ਹਨ। ਵਜ਼ੀਰ ਖ਼ਾਨ ਤੋਂ ਇਲਾਵਾ ਉਸ ਦੇ ਪੇਸ਼ਕਾਰ ਨੇ ਵੀ ਆਪਣੀ ਰਿਆਇਆ ਤੇ ਬੇਹੱਦ ਜ਼ੁਲਮ ਕੀਤੇ ਸਨ। ਮੁਹੰਮਦ ਕਾਸਿਮ ਇਬਰਤਨਾਮੇ 'ਚ ਲਿਖਦਾ ਹੈ ਕਿ "ਸੁੱਚਾ ਨੰਦ ਨੇ ਆਪ

ਦੌਲਤ ਇਸੇ ਦਿਨ ਲਈ ਜਮ੍ਹਾਂ ਕੀਤੀ ਸੀ ਤੇ ਆਪਣੀਆਂ ਹਵੇਲੀਆਂ ਵੀ ਇਸੇ ਦਿਨ ਲਈ ਤਾਅਮੀਰ ਕੀਤੀਆਂ ਸਨ। ਉਹ ਇਹ ਵੀ ਕਹਿੰਦਾ ਹੈ ਕਿ ਮੈਂ ਨਜ਼ਦੀਕ ਦੇ ਇਲਾਕਿਆਂ ਦੇ ਮੁਅੱਤਬਰ ਆਦਮੀਆਂ ਤੋਂ ਇਹ ਸੁਣਿਆਂ ਹੈ ਕਿ ਵਜ਼ੀਰ ਖ਼ਾਨ ਮਰਹੂਮ ਦੇ ਜ਼ਮਾਨੇ 'ਚ ਕੋਈ ਜ਼ੁਲਮ ਐਸਾਂ ਨਹੀਂ ਸੀ ਜੋ ਮਜ਼ਲੂਮ ਲੋਕਾਂ ਤੇ ਨਾ ਕੀਤਾ ਗਿਆ ਹੋਏ ਔਰ ਫਸਾਦ ਦਾ ਕੋਈ ਤੁਖ਼ਮ ਐਸਾ ਨਹੀਂ ਸੀ ਜੋ ਉਸ ਨੇ ਆਪਣੇ ਲਈ ਨਹੀਂ ਸੀ ਬੀਜਿਆ ਤੇ ਉਸ ਦਾ ਫੱਲ ਵੀ ਉਸ ਨੂੰ ਉਸੇ ਤਰ੍ਹਾਂ ਦਾ ਹੀ ਮਿਲਿਆ। ਉਨ੍ਹਾਂ ਦੀਆਂ ਹਵੇਲੀਆਂ ਹੁਣ ਸਿਰਫ਼ ਇੱਲਾਂ ਤੇ ਕਾਵਾਂ ਲਈ ਹੀ ਰਹਿ ਗਈਆਂ ਸਨ ਯਾਨਿ ਹਵੇਲੀਆਂ ਤੇ ਵੀਰਾਨੇ ਛਾ ਗਏ ਸਨ। ਇੱਥੇ ਸਰਹਿੰਦ ਬੰਦੇ ਬ਼ਹਾਦਰ ਦੇ ਹੱਥ ਦੋ ਕਰੋੜ ਰੁਪਏ ਤੇ ਹੋਰ ਸਮਾਨ ਆਇਆ ਜੋ ਕਿ ਵਜ਼ੀਰ ਖ਼ਾਨ ਦਾ ਸੀ। ਸੁੱਚਾ ਨੰਦ ਤੇ ਦੂਸਰੇ ਅਮੀਰ ਜ਼ਾਦਿਆਂ ਦੀ ਕਈ ਲੱਖ ਦੀ ਜਾਇਦਾਦ ਵੀ ਬੰਦੇ ਬਹਾਦਰ ਦੇ ਹੱਥ ਆਈ (ਇੰਨਾਂ ਜਾਇਦਾਦਾਂ ਦੀ ਬਦੌਲਤ ਬੰਦੇ ਬਹਾਦਰ ਤੇ ਉਸ ਦੇ ਸਰਦਾਰਾਂ ਨੂੰ ਦਿੱਲੀ ਕੁੱਝ ਮਹੀਨਿਆਂ ਤਕ ਅਜ਼ਾਬ ਦਿੰਦੇ ਰਹੇ ਤਾਕਿ ਉਸ ਦੌਲਤ ਦਾ ਪਤਾ ਚਲ ਜਾਏ) ਖ਼ਾਫੀ ਖ਼ਾਨ ਨੂੰ "ਸੱਚਾ ਪਾਤਸ਼ਾਹ" ਤੇ ਫਤਹਿ ਦਰਸ ਦੀ ਸਖਤ ਗ਼ਲਤ ਫਹਿਮੀ ਹੋਈ ਹੈ। ਉਹ ਆਪ ਸਰਹਿੰਦ ਦੀ ਖੂੰਚਕਾਂ ਜੰਗ 'ਚ ਚਸ਼ਮਦੀਦ ਗਵਾਹ ਨਹੀਂ ਉਹ ਬਹੁਤ ਸਾਰੀਆਂ ਸੁਣੀਆਂ ਸੁਣਾਈਆਂ ਖ਼ਬਰਾਂ ਨੂੰ ਗ਼ਲਤ ਰੰਗ ਪੇਸ਼ ਕਰਦਾ ਸੀ। ਜੱਦ ਸਰਹਿੰਦ ਦੀ ਸਿੱਖ ਫੌਜ ਨੇ ਫੈਸਲਾਕੁਨ ਫਤਹਿ ਹਾਸਿਲ ਕਰ ਲਈ ਤੇ ਵਜ਼ੀਰ ਖ਼ਾਨ ਦੀਆਂ ਤੋਪਾਂ ਤੇ ਹਾਥੀਆਂ ਦਾ ਰੁਖ ਵੀ ਸਰਹਿੰਦ ਵਲ ਕਰ ਲਿਆ ਤੇ ਬੜੀ ਤੇਜ਼ੀ ਨਾਲ ਪੇਸ਼ਕਦਮੀ ਕੀਤੀ। ਹੁਣ ਸਿੱਖਾਂ ਪਾਸ ਪਹਿਲਾਂ ਤੋਂ ਕਾਫ਼ੀ ਜ਼ਿਆਦਾ ਅਸਲ੍ਹਾ ਹੋ ਗਿਆ ਸੀ ਤੇ ਇਹ ਅਸਲ੍ਹਾ ਸਿੱਖਾਂ ਦੇ ਅਸਲ੍ਹੇਂ ਤੋਂ ਬਿਹਤਰ ਸੀ। ਕਈ ਤੋਪਾਂ ਕਈ ਦਰਜਨ ਜੰਗੀ ਹਾਥੀ ਤੇ ਬੇਸ਼ੁਮਾਰ ਘੋੜੇ ਤੇ ਬੰਦੂਕਾਂ ਹਮਲਾਂ ਕਰਨ ਦੇ ਲਈ ਉਨ੍ਹਾਂ ਦੇ ਪਾਸ ਸਨ। ਸਰਹਿੰਦ ਦੇ ਰਸਤੇ 'ਚ ਉਨ੍ਹਾਂ ਦਾ ਸਾਹਮਣਾ ਕਰਨ ਦੇ ਲਈ ਕੋਈ ਮੁਗ਼ਲ ਸ਼ਾਹ ਸਵਾਰ ਨਹੀਂ ਸੀ। ਵਜ਼ੀਰ ਖ਼ਾਨ ਦੀ ਸ਼ਿਕਸਤ ਦੀ ਖ਼ਬਰ ਸਰਹਿੰਦ ਪਹੁੰਚ ਚੁੱਕੀ ਸੀ। ਇਸ ਲਈ ਸਰਹਿੰਦ ਸ਼ਹਿਰ ਦੇ ਸਬ ਦਰਵਾਜ਼ੇ ਬੰਦ ਕਰ ਦਿੱਤੇ ਗਏ ਸਨ। ਸਿੱਖ ਸਿਪਾਹ ਸਾਲਾਰਾਂ ਨੇ ਸਰਹਿੰਦ ਨੂੰ ਹਰ ਪਾਸੇ ਤੋਂ ਆਪਣੇ ਘੇਰੇ 'ਚ ਲੈ ਲਿਆ। ਇੱਕ ਤੋਪ ਜੋ ਅੱਗ ਬਰਸਾ ਰਹੀ ਸੀ ਉਸ ਤੇ ਵੀ ਕਬਜ਼ਾ ਕਰ ਲਿਆ ਤੇ ਜੋ ਥੋੜੇ ਬਹੁਤ ਵਜ਼ੀਰ ਖ਼ਾਂਨ ਦੇ ਫੌਜੀ ਰਹਿ ਗਏ

ਸਨ ਉਨ੍ਹਾਂ ਦਾ ਬਿਲਕੁੱਲ ਸਫਾਇਆ ਕਰ ਦਿੱਤਾ ਗਿਆ। ਉਸ ਦੇ ਬਾਅਦ ਸਾਰਾ ਸਰਹਿੰਦ ਸਿੱਖਾਂ ਦੇ ਕਬਜ਼ੇ 'ਚ ਸੀ। ਖਾਲਸੇ ਨੇ ਆਪਣਾ ਪਰਚਮ ਸਰਹਿੰਦ ਤੇ ਬੜੀ ਸ਼ਾਨੋਸ਼ੌਕਤ ਤੇ ਜਾਹ-ਓ-ਜਲਾਲ ਨਾਲ ਲਹਿਰਾਇਆ। ਖਾਲਸਾ ਫੌਜ ਨੂੰ ਆਪਣੀ ਹਿਫਾਜ਼ਤ ਤੇ ਰਿਹਾਇਸ਼ ਲਈ ਕਿਲ੍ਹਾ ਵੀ ਮਿਲ ਗਿਆ। ਜੋ ਹਿੰਦੂ ਆਪਣੀ ਲੰਮੀ ਚੋਟੀ ਦਿਖਾਉਂਦਾ ਤੇ ਜੋ ਮੁਸਲਮਾਨ ਉਨ੍ਹਾਂ ਦੇ ਘਰਾਂ 'ਚ ਛੁਪੇ ਹੋਏ ਸਨ ਉਹ ਖਾਲਸੇ ਦੀ ਪਨਾਹ 'ਚ ਆ ਗਏ। ਵਜ਼ੀਰ ਖ਼ਾਨ ਦਾ ਲੜਕਾ ਸੁਮੰਦ ਖ਼ਾਨ ਆਪਣੇ ਬਾਪ ਦੀ ਕਾਫੀ ਦੌਲਤ ਸਮੇਟ ਕੇ ਦਿੱਲੀ ਵੱਲ ਨਿਕਲ ਗਿਆ। ਪਰ ਸੁੱਚਾ ਨੰਦ ਪੇਸ਼ਕਾਰ ਜੋ ਕਿ ਇਕ ਬਹੁਤ ਵੱਡਾ ਮੁਜ਼ਰਿਮ ਗਰਦਾਨਿਆ ਗਿਆ ਸੀ ਉਹ ਸਿੱਖਾਂ ਦੇ ਹੱਥ ਆ ਗਿਆ। ਆਮ ਤੌਰ ਤੇ ਇਹ ਕਿਹਾ ਜਾਂਦਾ ਹੈ ਕਿ ਸਿੱਖਾਂ ਨੇ ਉਸ ਦੇ ਨੱਕ 'ਚ ਨਕੇਲ ਪਾ ਕੇ ਉਸ ਨੂੰ ਘਰ ਘਰ ਭੀਖ ਮੰਗਣ ਤੇ ਮਜਬੂਰ ਕਰ ਦਿੱਤਾ ਤੇ ਬੜਾ ਜ਼ਲੀਲ ਕਰ ਕੇ ਉਸ ਨੂੰ ਜ਼ਿਲਤ ਦੀ ਮੌਤ ਮਾਰਿਆ। ਸੁੱਚਾ ਨੰਦ ਨੇ ਬੇਇੱਜ਼ਤ, ਬੇਆਬਰੂ, ਜ਼ਲੀਲ ਹੋਣ ਦੇ ਬੀਜ ਆਪ ਹੀ ਬੋਏ ਸਨ। ਅਗਰ ਵਜ਼ੀਰ ਖ਼ਾਨ ਪਰਲੇ ਦਰਜੇ ਦਾ ਬੇਰਹਿਮ ਸੀ ਤੇ ਸੁੱਚਾ ਨੰਦ ਵੀ ਉਸਦੇ ਨਕਸ਼ੇ ਕਦਮ ਤੇ ਹੀ ਚੱਲਿਆ ਸੀ। ਉਸ ਨੂੰ ਵੀ ਕੋਈ ਖ਼ੌਫ-ਏ-ਖ਼ੁਦਾ ਨਹੀਂ ਸੀ। ਕਿਉਂਕਿ ਉਸ ਨੇ ਇਸ ਦਿਨ ਦਾ ਕਦੀ ਖ਼੍ਵਾਬ ਵੀ ਨਹੀਂ ਸੀ ਦੇਖਿਆ। ਇਹ ਇਬਰਤ-ਨਾਕ ਸਜ਼ਾ ਸੁੱਚਾ ਨੰਦ ਦੇ ਸ਼ਾਮਤੇ ਐਮਾਲ ਦਾ ਨਤੀਜਾ ਸੀ। ਕਈ ਦਫ਼ਾ ਤੇ ਹਿੰਦੂ ਪੇਸ਼ਕਾਰਾਂ ਤੇ ਅਹਿਲਕਾਰਾਂ ਨੇ ਮੁਸਲਮਾਨਾਂ ਤੋਂ ਵੀ ਜ਼ਿਆਦਾ ਜ਼ੁਲਮ ਕੀਤੇ ਹਨ। ਇਹ ਜ਼ੁਲਮ ਸਿਰਫ਼ ਉਨ੍ਹਾਂ ਨੇ ਆਪਣੇ ਮੁਸਲਮਾਨ ਆਕਾ ਨੂੰ ਖੁਸ਼ ਕਰਨ ਲਈ ਤੇ ਉਸ ਦੀ ਖੁਸ਼ਨੂਦੀ ਹਾਸਿਲ ਕਰਨ ਲਈ ਤੇ ਆਪਣੀ ਬੇਪਨਾਹ ਅਕੀਦਤ ਤੇ ਵਫਾਦਾਰੀ ਦਾ ਇਜ਼ਹਾਰ ਕਰਨ ਲਈ ਕੀਤੇ। ਸੁੱਚਾ ਨੰਦ ਉਨ੍ਹਾਂ ਵਫਾਦਾਰਾਂ ਦੀ ਅਸਲ ਨਸਲ 'ਚੋਂ ਇਕ ਸੀ। ਸਰਹਿੰਦ ਦੇ ਕਿਲ੍ਹੇ ਤੇ ਕਬਜ਼ਾ ਕਰਨ ਲਈ ਸੈਂਕੜੇ ਸਿੱਖਾਂ ਨੂੰ ਸ਼ਹਾਦਤ ਦਾ ਜਾਮ ਪੀਣਾ ਪਿਆ। ਇੰਨ੍ਹਾ ਸ਼ਹੀਦ ਸਿੱਖਾਂ ਦੀ ਯਾਦ 'ਚ ਸ਼ਹੀਦ ਗੰਜ ਵੀ ਤਾਮੀਰ ਕੀਤੀ ਗਈ ਹੈ। ਜੋ ਉਨ੍ਹਾਂ ਦੀ ਸ਼ਹਾਦਤ ਦੀ ਯਾਦ ਤਾਜ਼ਾ ਕਰਦੀ ਹੈ। ਮੁਤਖ਼ਿਬ-ਉਲ-ਲੁਬਾਬ ਖ਼ਾਫ਼ੀ ਖ਼ਾਨ, ਸੱਯਾਰ ਉੱਲ ਮੁਤਾਖਰੀਨ ਗ਼ੁਲਾਮ ਹੁਸੈਨ ਖ਼ਾਨ ਤੇ ਕਈ ਹੋਰ ਦੂਸਰੇ ਤਾਰੀਖ ਨਵੀਸ ਖ਼ਾਮ ਖਿਆਲੀ ਦੀਆਂ ਬੇਬੁਨਿਆਦ ਬਾਤਾਂ ਕਰਦੇ ਹਨ। ਉਹ ਇਸ ਹਕੀਕਤ ਨੂੰ ਨਜ਼ਰ ਅੰਦਾਜ਼ ਕਰ ਦਿੰਦੇ ਹਨ ਕਿ ਉਸ ਵਕਤ ਦਾ ਖ਼ਾਲਸਾ ਗੁਰੂ ਗੋਬਿੰਦ ਸਿੰਘ ਸਾਹਿਬ ਦੇ

ਨਕਸ਼ੇ ਕਦਮ ਤੇ ਚਲਦਾ ਸੀ। ਉਨ੍ਹਾਂ ਦੇ ਫਲਸਫੇ ਦਾ ਫੁਰਮਾਨ ਬਰਦਾਰ ਸੀ। ਇਹ ਮੁਸਲਮਾਨ ਤਾਰੀਖ਼ ਨਵੀਸ ਇਸ ਹਕੀਕਤ ਨੂੰ ਤਸਲੀਮ ਕਰਦੇ ਹਨ ਕਿ ਜਦ ਕਦੀ ਵੀ ਦੋ-ਚਾਰ ਸਿੱਖ ਉਨ੍ਹਾਂ ਦੇ ਹੱਥ ਆ ਜਾਂਦੇ ਸਨ ਤੇ ਉਨ੍ਹਾਂ ਨੂੰ ਕਿਸ ਤਰ੍ਹਾਂ ਬੇਰਹਿਮੀ ਨਾਲ ਮੌਤ ਦੇ ਘਾਟ ਉਤਾਰਦੇ ਸਨ। ਉਹ ਆਪਣੇ ਮਕਬਰਿਆਂ, ਮਜ਼ਾਰਾਂ ਤੇ ਖ਼ਾਨਕਾਹਾਂ ਨੂੰ ਬਗ਼ੈਰ ਕਿਸੇ ਸਬੂਤ ਦੇ ਵੀਰਾਨ, ਬਰਬਾਦ ਮਲਬੇ ਦਾ ਢੇਰ ਦਿਖਾਉਂਦੇ ਹਨ। ਜੱਦ ਕਿ ਉਨ੍ਹਾਂ ਦੀ ਇੱਕ ਇੱਕ ਇੱਟ ਸਹੀ ਤੇ ਸਲਾਮਤ ਹੈ। ਮੁਸਲਿਮ ਤਾਰੀਖ਼ ਨਵੀਸਾਂ ਨੇ ਇੰਨ੍ਹਾਂ ਨੇ ਇਮਾਰਤਾਂ ਦਾ ਜਾਇਜ਼ਾ ਲੈਣ ਦੇ ਬਗ਼ੈਰ ਹੀ ਇੰਨ੍ਹਾਂ ਦੀ ਇਕ ਇਕ ਇਟ ਉਖੇੜ ਦਿੱਤੀ ਹੈ। ਈਮਾਨ ਦੀ ਤੇ ਇਹ ਹੈ ਕਿ ਇਨ੍ਹਾਂ ਨੇ ਈਮਾਨ ਦੀ ਕਹੀਂ ਹੀ ਨਹੀਂ। ਅਗਰ ਉਹ ਆਪਣੇ ਆਪ ਨੂੰ ਸਾਹਿਬੇ ਈਮਾਨ ਮੋਮਨ ਸਮਝਦੇ ਹਨ ਤੇ ਕੁਫਰ ਕਿਉਂ ਫੈਲਾਉਂਦੇ ਹਨ। ਉਰਫੀ ਦਾ ਮਸ਼ਹੂਰ ਸ਼ਿਅਰ ਹੈ :-

"ਅਹਿਲੇ ਦੁਨੀਆਂ ਹਮਗੀ ਤੁਹਮਤ ਗੀਰੰਦ-ਓ-ਫਸਾਦ
ਈਸਾ ਈਂ ਰਾ ਮੁਤਹਮਲ ਸ਼ੁੱਦ ਮਰਯਮ ਬਰਦਾਸ਼ਤ"

ਦੁਨੀਆਂ ਦੇ ਲੋਕਾਂ ਦਾ ਕੰਮ ਤੇ ਤੁਹਮਤਾਂ ਲਾਉਂਣਾ ਤੇ ਫਿਤਨਾ ਫਸਾਦ ਫੈਲਾਉਂਣਾ ਹੈ। ਇਸ ਨੂੰ ਤੇ ਈਸਾ ਜੈਸੇ ਪਾਕ ਪੈਗੰਮਬਰ ਤੇ ਮਰਯਮ ਜੈਸੀ ਪਾਕਬਾਜ਼ ਔਰਤ ਨੇ ਵੀ ਬਰਦਾਸ਼ਤ ਕੀਤਾ ਹੈ। ਬੇਬੁਨਿਆਦ ਇਲਜ਼ਾਮ ਸਾਜ਼ੀ ਕਰਨਾ ਤੇ ਬਹੁਤਾਨ ਤੁਰਾਸ਼ੀ ਕਰਨਾ ਇਖ਼ਲਾਕੀ ਕੰਮਜ਼ੋਰੀ ਦਾ ਜ਼ਿੰਦਾ ਸਬੂਤ ਹੈ। ਇੰਨ੍ਹਾਂ ਦੇ ਜੋ ਕੁਝ ਜ਼ਹਿਨ 'ਚ ਆਇਆ ਉਹ ਕਲਮ ਦੀ ਨੋਕ ਤੇ ਲੈ ਆਏ। ਇਕ ਜਗਹ ਤੇ ਇਕ ਤਾਰੀਖ਼ ਨਵੀਸ ਲਿੱਖਦਾ ਹੈ ਕਿ ਬਹਾਦਰ ਸ਼ਾਹ ਨੇ 40 ਸਿੱਖਾਂ ਨੂੰ ਜ਼ਿੰਦਾ ਜ਼ਮੀਨ 'ਚ ਦਫਨ ਕਰਵਾ ਦਿੱਤਾ ਸੀ। ਕੀ ਇਹ ਜ਼ੁਲਮ ਦੀ ਆਖਿਰੀ ਇੰਤਹਾ ਨਹੀਂ ਸੀ? ਭਾਈ ਘਨਈਆ ਨੇ ਮੁਸਲਮਾਨ ਜ਼ਖਮੀਆਂ ਦੇ ਜ਼ਖਮਾਂ ਤੇ ਮਰਹਮ ਵੀ ਲਾਈ ਸੀ ਤੇ ਉਨ੍ਹਾਂ ਨੂੰ ਪਾਣੀ ਵੀ ਪਿਲਾਇਆ ਸੀ। ਮੁਸਲਮਾਨ ਤਾਰੀਖ਼ ਨਵੀਸ ਇੰਨ੍ਹਾਂ ਹਕੀਕਤਾਂ ਤੋਂ ਨਾਵਾਕਫ ਤੇ ਨਾ ਆਸ਼ਨਾ ਹਨ। ਜਿੱਥੇ ਤੱਕ ਮੁਸਲਮਾਨਾਂ ਦੀਆਂ ਕਬਰਾਂ ਉਖੇੜਨ ਦਾ ਸਵਾਲ ਹੈ ਸਿੱਖ ਤਾਰੀਖ਼ ਨਵੀਸ ਇਸ ਦਾ ਜਵਾਬ ਇਸ ਤਰ੍ਹਾਂ ਦਿੰਦੇ ਹਨ ਕਿ ਸ਼ੇਰ ਮੁਹੰਮਦ ਖ਼ਾਨ ਬੀਬੀ ਅਨੂਪ ਕੌਰ ਨੂੰ ਜ਼ਬਰਦਸਤੀ ਅਗਵਾਹ ਕਰਕੇ ਲੈ ਗਿਆ ਸੀ ਤੇ ਉਸ ਨੇ ਆਪਣੀ ਇਜ਼ਤ ਆਬਰੂ ਬਚਾਉਂਣ ਦੇ ਲਈ ਖੁੱਦਕਸ਼ੀ ਕਰ ਲਈ ਸੀ। ਉਸ ਨੂੰ ਉਸ ਦੀ ਮੌਤ ਦੇ ਬਾਅਦ ਸਿੱਖ ਰਸਮਾਂ ਦੇ ਨਾਲ ਉਸ ਦਾ ਅੰਤਿਮ ਸੰਸਕਾਰ ਨਹੀਂ ਸੀ ਕੀਤਾ

ਗਿਆ ਬਲਕਿ ਉਸ ਨੂੰ ਇਸਲਾਮੀ ਰਸਮ-ਓ-ਰਿਵਾਜ ਦੇ ਮੁਤਾਬਿਕ ਦਫਨਾ ਦਿੱਤਾ ਗਿਆ ਸੀ। ਉਹ ਇਸ ਸਰਦਾਰਨੀ ਦੀ ਕਬਰ ਦੀ ਤਲਾਸ਼ 'ਚ ਸਨ। ਤਾਂਕਿ ਸਿੱਖ ਰਸਮਾਂ ਦੇ ਮੁਤਾਬਿਕ ਉਸ ਦੀਆਂ ਆਖਿਰੀ ਰਸਮਾਂ ਅਦਾ ਕਰ ਦਿੱਤੀਆਂ ਜਾਣ। ਇਸ ਤੋਂ ਇਲਾਵਾ ਬਾਕੀ ਸਬ ਬੇਬੁਨਿਆਦ ਇਲਜ਼ਾਮਾਂ ਤੇ ਬੁਹਤਾਨਸਾਜ਼ੀ ਦੇ ਦਫ਼ਤਰ ਤੋਂ ਸਿਵਾ ਕੁਝ ਨਹੀਂ। ਕਲਮਕਾਰੀ 'ਚ ਬੇਹੱਦ ਕੁਵਤ ਹੁੰਦੀ ਹੈ ਪਰ ਇੰਨ੍ਹਾਂ ਨੇ ਕਲਮ ਦੀ ਤਾਕਤ ਨੂੰ ਬਹੁਤ ਕਮਜ਼ੋਰ ਕਰ ਦਿੱਤਾ ਹੈ। ਮੁਬਾਲਗ਼ਾ ਆਰਾਈ (ਅਤ ਕਥੱਨੀ) 'ਚ ਮੁਸਲਮਾਨ ਤਾਰੀਖ਼ ਨਵੀਸ ਇਕ ਦੂਸਰੇ ਨੂੰ ਮਾਤ ਦਿੰਦੇ ਹਨ। ਬੰਦਾ ਬਹਾਦਰ ਨੇ ਕਾਫੀ ਇਲਾਕੇ 'ਚ ਆਪਣੀ ਸਰਦਾਰੀ ਬਰਤਰੀ ਤੇ ਹੁਕਮਰਾਨੀ ਕਾਇਮ ਕਰ ਲਈ ਸੀ ਤੇ ਹਕੂਮਤ ਦੀ ਬਾਗਡੋਰ ਉਸ ਨੇ ਆਪਣੇ ਸਿਪਾਹਸਾਲਾਰਾਂ ਨੂੰ ਸੌਂਪ ਦਿੱਤੀ ਸੀ। ਬਾਜ਼ ਸਿੰਘ ਨੂੰ ਉਸ ਨੇ ਸਰਹਿੰਦ ਦਾ ਸੂਬੇਦਾਰ ਮੁਕੱਰਰ ਕਰ ਦਿੱਤਾ ਤੇ ਆਲੀ ਸਿੰਘ ਨੂੰ ਉਸ ਦਾ ਨਾਇਬ ਬਣਾ ਦਿੱਤਾ। ਭਾਈ ਫਤਹਿ ਸਿੰਘ ਸਮਾਨਾ ਦਾ ਸੂਬੇਦਾਰ ਸੀ। ਬਾਬਾ ਬਿਨੌਦ ਸਿੰਘ ਤੇ ਬਾਜ਼ ਸਿੰਘ ਦੇ ਭਾਈ ਰਾਮ ਸਿੰਘ ਥਾਨੇਸਰ ਦੇ ਹੁਕਮਰਾਨ ਬਣ ਗਏ। ਇੰਨ੍ਹਾਂ ਸਿੱਖ ਸਰਦਾਰਾਂ ਦਾ ਦਬਦਬਾ ਤੇ ਸਿਤਵਤ ਦੇਖ ਕੇ ਮੁਸਲਮਾਨ ਹਿੰਦੂ ਅਹਿਲਕਾਰਾਂ ਅਹੁਦੇਦਾਰਾਂ ਨੇ ਉਨ੍ਹਾਂ ਦੀ ਸਰਦਾਰੀ ਅੱਗੇ ਸਿਰ ਝੁੱਕਾ ਦਿੱਤੇ। ਅਮੀਨ-ਉਦ-ਦੌਲ੍ਹਾ ਦਸਤੂਰ-ਉਲ-ਇਨਸ਼ਾ 'ਚ ਇਸ ਹਕੀਕਤ ਦੀ ਸ਼ਹਾਦਤ ਦਿੰਦਾ ਹੈ। ਉਹ ਵੀ ਸਿੱਖਾਂ ਨੂੰ "ਫਰੀਕੇ ਬਦ" ਕਹਿੰਦਾ ਹੈ ਤੇ ਲਿਖਦਾ ਹੈ ਕਿ "ਸਭ ਹਿੰਦੂ ਤੇ ਮੁਸਲਮਾਨਾਂ ਨੂੰ ਇਤਾਇਤ ਤੇ ਤਾਬੇਦਾਰੀ ਤੋਂ ਸਿਵਾ ਕੋਈ ਚਾਰਾ ਨਹੀਂ ਸੀ ਰਿਹਾ। ਮਜਬੂਰਨ ਉਨ੍ਹਾਂ ਨੇ ਇੰਨ੍ਹਾਂ ਦੇ ਆਈਨ-ਰਸਮ-ਓ-ਰਿਵਾਜ ਅਪਨਾ ਲਏ। ਬੰਦਾ ਬਹਾਦਰ ਨੇ ਪਿਆਰ ਮੁਹੱਬਤ ਨਾਲ ਸਭ ਦੇ ਦਿਲ ਜਿੱਤ ਲਏ ਜੋ ਵੀ ਉਸ ਦੇ ਨਜ਼ਦੀਕ ਆਉਂਦਾ ਉਹ ਉਸ ਨੂੰ ਸਿੰਘ ਨਾਲ ਖਿਤਾਬ ਕਰਦਾ। ਦੀਨਦਾਰ ਖ਼ਾਨ ਜੋ ਉਸ ਇਲਾਕੇ ਦਾ ਇਕ ਤਾਕਤਵਰ ਹੁਕਮਰਾਨ ਸੀ ਦੀਨਦਾਰ ਸਿੰਘ ਬਣ ਗਿਆ ਤੇ ਮੀਰ ਨਸੀਰ-ਉਦ-ਦੀਨ ਜੋ ਕਿ ਸਰਹਿੰਦ ਦਾ ਵਕਾਇਆ ਨਿਗਾਰ ਸੀ ਮੀਰ ਨਸੀਰ ਸਿੰਘ ਹੋ ਗਿਆ ਤੇ ਇਸਲਾਮੀ ਰਸਮਾਂ ਨੂੰ ਨਜ਼ਰ ਅੰਦਾਜ਼ ਕਰ ਦਿੱਤਾ। ਇਸ ਤੋਂ ਇਲਾਵਾ ਜਦ ਸਿੱਖਾਂ ਦਾ ਜ਼ਵਾਲ ਆਇਆ ਤੇ ਉਹ ਮੁਸਲਮਾਨ ਯਾਂ ਹਿੰਦੂ ਜਿੰਨ੍ਹਾਂ ਨੇ ਸਿੱਖ ਮਜ਼੍ਹਬ ਅਖਤਿਆਰ ਕੀਤਾ ਸੀ ਉਹ ਫਿਰ ਆਪਣੀ ਅਸਲ ਨਸਲ

ਵਲ ਆ ਗਏ। ਸਰਹਿੰਦ ਦੇ ਹਮਲੇ ਬਾਰੇ ਸੰਤੋਖ ਸਿੰਘ,ਸੂਰਜ ਪ੍ਰਕਾਸ਼ 'ਚ ਸਰਹਿੰਦ ਦਾ ਹਮਲਾ 1707 'ਚ ਕਹਿੰਦਾ ਹੈ ਉਹ ਇਹ ਵੀ ਲਿਖਦਾ ਹੈ ਕਿ ਗੋਬਿੰਦ ਸਿੰਘ ਸਾਹਿਬ ਨੇ ਨੰਦੇੜ 'ਚ ਇਸ ਫਤਹਿ ਦੀ ਖੁਸ਼ੀ 'ਚ ਜਸ਼ਨ ਮਨਾਏ। ਉਸ ਦੇ ਬਾਅਦ ਗਿਆਨ ਸਿੰਘ ਵੀ ਸੰਤੋਖ ਸਿੰਘ ਦੇ ਨਕਸ਼ੇ ਕਦੱਮ ਤੇ ਚਲਦਾ ਹੋਇਆ ਸਰਹਿੰਦ ਦਾ ਹਮਲਾ 1707 'ਚ ਹੀ ਲਿਖਦਾ ਹੈ। ਇਨ੍ਹਾਂ ਦੀਆਂ ਤਾਰੀਖਾਂ 'ਚ ਬੇਸ਼ੁਮਾਰ ਗ਼ਲਤ ਬਿਆਨੀਆਂ ਹਨ ਸਰਹਿੰਦ ਦਾ ਸੂਬਾ ਕੁਝ ਹੀ ਮੁੱਦਤ ਦੇ ਲਈ ਸਿੱਖਾਂ ਦੇ ਕਬਜ਼ੇ 'ਚ ਰਿਹਾ ਤੇ ਉਨ੍ਹਾਂ ਨੇ ਇਸ ਸੂਬੇ ਤੇ ਕੋਈ ਜ਼ਿਆਦਾ ਦੇਰ ਹੁਕਮਰਾਨੀ ਨਹੀਂ ਕੀਤੀ। ਪਰ ਇਸ ਦੀ ਫਤਹਿ ਦੇ ਨਾਲ ਉਨ੍ਹਾਂ ਦੇ ਹੌਸਲੇ ਬੜੇ ਬੁਲੰਦ ਹੋ ਗਏ ਸਨ। ਉਨ੍ਹਾਂ ਦੇ ਪਾਸ ਉਸ ਵਕਤ ਦਾ ਬਿਹਤਰੀਨ ਅਸਲਾ ਆ ਗਿਆ ਸੀ ਤੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਸੁੱਚਾ ਨੰਦ ਖੱਤਰੀ ਤੇ ਹੋਰ ਦੂਸਰੇ ਸਾਹਿਬੇ ਹਸੀਅਤ ਅਮੀਰਾਂ ਦਾ ਖ਼ਜ਼ਾਨਾ ਵੀ ਉਨ੍ਹਾਂ ਦੇ ਹੱਥ ਲਗ ਗਿਆ ਸੀ। ਜਿਸ ਦੇ ਨਾਲ ਉਹ ਬਿਹਤਰੀਨ ਅਸਲ੍ਹਾ ਬਣਾ ਸਕਦੇ ਸਨ। ਸਵਾਰੀ ਲਈ ਬਿਹਤਰੀਨ ਘੋੜੇ ਖ਼ਰੀਦ ਸਕਦੇ ਸਨ ਤੇ ਆਪਣੀਆਂ ਹੋਰ ਜ਼ਰੂਰਤਾਂ ਪੂਰੀਆਂ ਕਰ ਸਕਦੇ ਸਨ। ਸਰਹਿੰਦ ਤੋਂ ਪਹਿਲਾਂ ਦੀਆਂ ਲੜਾਈਆਂ ਚੋਂ ਉਨ੍ਹਾਂ ਨੂੰ ਉਹ ਕੁਝ ਹਾਸਿਲ ਨਹੀਂ ਸੀ ਹੋਇਆ ਜੋ ਕਿ ਉਨ੍ਹਾਂ ਨੂੰ ਸਰਹਿੰਦ ਚੋਂ ਦਸਤਯਾਬ ਹੋ ਗਿਆ ਸੀ। ਇਸ ਤਰ੍ਹਾਂ ਉਹ ਦੂਸਰੇ ਇਲਾਕਿਆਂ ਤੇ ਬੜੇ ਜ਼ਬਰਦਸਤ ਹਮਲੇ ਕਰ ਸਕਦੇ ਸਨ ਫੌਜੀ ਤਾਕਤ 'ਚ ਇਜ਼ਾਫਾ ਹੋਣ ਨਾਲ ਕਾਮਯਾਬੀ, ਕਾਮਰਾਨੀ ਤੇ ਫਤਹਿ ਕੱਦਮ ਕਦੱਮ ਤੇ ਉਨ੍ਹਾਂ ਦੇ ਕਦੱਮ ਚੁੰਮ ਰਹੀ ਸੀ। ਮੁਗ਼ਲਾਂ ਦੀ ਬਿਹਤਰੀਨ ਫੌਜ ਦਾ ਉਹ ਜਮ ਕੇ ਸਾਹਮਣਾ ਕਰ ਸਕਦੇ ਸਨ। ਆਪਣੀਆਂ ਸਰਹੱਦਾਂ ਦੀ ਹਿਫਾਜ਼ਤ ਪਹਿਲਾਂ ਤੋਂ ਬਿਹਤਰ ਤਰੀਕੇ ਨਾਲ ਕਰ ਸਕਦੇ ਸਨ। ਕਿਲ੍ਹਿਆਂ ਨੂੰ ਪਹਿਲਾਂ ਤੋਂ ਜ਼ਿਆਦਾ ਮਜ਼ਬੂਤ ਬਣਾ ਸਕਦੇ ਸਨ ਤੇ ਉਨ੍ਹਾਂ ਦੇ ਅੰਦਰ ਕਾਫੀ ਅਸਲ੍ਹਾਂ ਤੇ ਰਸਦ ਇਕੱਠੀ ਕਰ ਸਕਦੇ ਸਨ। ਸਰਹਿੰਦ ਦੀ ਫਤਹਿ ਨੇ ਉਨ੍ਹਾਂ ਦੀ ਬੇਹੱਦ ਬਰਤਰੀ ਤੇ ਬਾਲਾਦਸਤੀ ਕਾਇਮ ਕਰ ਦਿੱਤੀ ਸੀ। ਹੁਣ ਉਹ ਜੰਗ ਦਾ ਨਕਸ਼ਾ ਅਸਾਨੀ ਨਾਲ ਪਲਟ ਸਕਦੇ ਸਨ ਤੇ ਦੁਸ਼ਮਣ ਨਾਲ ਹਿਫਾਜ਼ਤੀ ਜੰਗ ਵੀ ਲੜ ਸਕਦੇ ਸਨ। ਤਾਰੀਖ਼ ਇਸ ਦੀ ਸ਼ਹਾਦਤ ਦਿੰਦੀ ਹੈ ਕਿ ਉਨ੍ਹਾਂ ਨੇ ਦੂਰ ਦਰਾਜ਼ ਦੇ ਇਲਾਕਿਆਂ ਤੇ ਬੜੀ ਸ਼ਿੱਦਤ ਨਾਲ ਹਮਲੇ ਸ਼ੁਰੂ ਕਰ ਦਿੱਤੇ। ਉਨ੍ਹਾਂ ਨੂੰ ਜ਼ੇਰ ਵੀ ਕੀਤਾ ਤੇ ਕਬਜ਼ੇ ਵੀ ਜਮਾ ਲਏ ਤੇ ਦਿਨ-ਬ-ਦਿਨ ਪੇਸ਼ਕੱਦਮੀ ਵੀ

ਕਰਦੇ ਰਹੇ। ਰਾਹ ਕਾਫੀ ਹੱਦ ਤੱਕ ਹਮਵਾਰ ਹੋ ਗਈ ਸੀ। ਇਸ ਦੇ ਬਾਵਜੂਦ ਹਰ ਤਰਫ ਕਾਂਟੇ ਹੀ ਕਾਂਟੇ ਬਿਖਰੇ ਹੋਏ ਸਨ। ਹਰ ਉਹ ਕੋਈ ਜੋ ਕਾਂਟੇ ਦੂਰ ਕਰਦਾ ਹੈ ਉਹ ਲਹੂ ਲੁਹਾਨ ਜ਼ਰੂਰ ਹੁੰਦਾ ਹੈ। ਹਾਲਾਂ ਵੀ ਖ਼ਾਲਸੇ ਨੇ ਲਹੂ ਦੇ ਕਈ ਦਰਿਯਾ ਪਾਰ ਕਰਨੇ ਸਨ। ਸਰਹਿੰਦ ਦੇ ਬਾਅਦ ਸਿੱਖਾਂ ਨੇ ਘੁੜਾਨੀ-ਘੁਦਾਨੀ ਦੀ ਤਰਫ਼ ਕੂਚ ਕਰ ਦਿੱਤਾ। ਇੱਥੇ ਇੱਕ ਬੁਲਾਕਾ ਸਿੰਘ ਦਾ ਮਸਲਾ ਦਰਪੇਸ਼ ਸੀ ਰਾਮਰਾਈਏ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਤੇ ਬੁਲਾਕਾ ਸਿੰਘ ਨੂੰ ਉਸ ਇਲਾਕੇ ਦਾ ਥਾਨੇਦਾਰ ਬਣਾ ਦਿੱਤਾ। ਸਿੱਖਾਂ ਦੀਆਂ ਫਤੂਹਾਤ ਦਾ ਦੱਬਦਬਾ ਹਰ ਪਾਸੇ ਬੈਠ ਚੁੱਕਾ ਸੀ। ਪਾਯਲ ਦੇ ਇਲਾਕੇ ਦੇ ਇਰਧ ਗਿਰਧ ਦੇ ਚੌਧਰੀਆਂ ਨੇ ਬੰਦੇ ਦੇ ਹਜ਼ੂਰ ਨਜ਼ਰਾਨੇ ਪੇਸ਼ ਕੀਤੇ ਤੇ ਵਫ਼ਾਦਾਰੀ ਦਾ ਯਕੀਨ ਵੀ ਦਵਾਇਆ। ਇਸ ਦੇ ਬਾਅਦ ਬੰਦੇ ਬਹਾਦਰ ਨੇ ਮਲ੍ਹੇਰਕੋਟਲੇ ਨੂੰ ਆਪਣਾ ਨਿਸ਼ਾਨਾ ਬਣਾ ਲਿਆ। ਮਲੇਰਕੋਟਲੇ ਦੇ ਸ਼ੇਰ ਮੁਹੰਮਦ ਖ਼ਾਨ ਉਸ ਦੇ ਭਰਾਵਾਂ ਤੇ ਭਤੀਜਿਆਂ ਨੇ ਖ਼ਾਲਸੇ ਦੇ ਖਿਲਾਫ ਜ਼ਬਰਦਸਤ ਜੰਗਾਂ ਲੜ੍ਹੀਆਂ ਸਨ ਤੇ ਉਹ ਦਿਲੋਜਾਨ ਨਾਲ ਸੂਬੇਦਾਰ ਵਜ਼ੀਰ ਖਾਨ ਦੇ ਤਰਫਦਾਰ ਤੇ ਹਮਾਇਤੀ ਸਨ। ਪਰ ਬਾਅਦ 'ਚ ਜਦ ਨਵਾਬ ਵਜ਼ੀਰ ਖਾਂ ਨੇ ਮਾਸੂਮ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਦੀਵਾਰ 'ਚ ਚਿਨਵਾਉਂਣ ਦਾ ਫੈਸਲਾ ਕੀਤਾ ਤੇ ਉਸ ਦੇ ਪੇਸ਼ਕਾਰ ਸੁੱਚਾ ਨੰਦ ਨੇ ਇਹ ਕਿਹਾ ਕਿ ਸੱਪ ਨੂੰ ਮਾਰਨਾ ਤੇ ਸੱਪ ਦੇ ਬੱਚਿਆਂ ਦੀ ਹਿਫ਼ਾਜ਼ਤ ਕਰਨਾ ਅਕਲਮੰਦਾਂ ਦਾ ਕੰਮ ਨਹੀਂ ਸ਼ੇਰ ਮੁਹੰਮਦ ਖ਼ਾਨ ਨੇ ਸਰੇ ਦਰਬਾਰ ਸਾਹਿਬਜ਼ਾਦਿਆਂ ਦੇ ਹੱਕ 'ਚ ਆਵਾਜ਼ ਬੁਲੰਦ ਕੀਤੀ ਸੀ ਕਿ "ਇੰਤਕਾਮ ਦੁਸ਼ਮਣ ਦੇ ਮਾਸੂਮ ਬੱਚਿਆਂ ਤੋਂ ਨਹੀ ਲਿਆ ਜਾਣਾ ਚਾਹੀਦਾ। ਬਲਕਿ ਦੁਸ਼ਮਣ ਦਾ ਇੰਤਕਾਮ ਦੁਸ਼ਮਣ ਤੋਂ ਹੀ ਲੈਣਾ ਚਾਹੀਦਾ ਹੈ"। ਸ਼ੇਰ ਮੁਹੰਮਦ ਖ਼ਾਨ ਦੇ ਇੰਨ੍ਹਾਂ ਲਫ਼ਜ਼ਾਂ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਉਸ ਤੇ ਰਹਿਮਤ ਦਾ ਹੱਥ ਰੱਖਿਆ ਸੀ। ਤੇ ਉਸ ਨੂੰ ਦੁਆ ਦਿੱਤੀ ਸੀ ਕਿ ਮਲੇਰਕੋਟਲਾ ਹਮੇਸ਼ਾ ਸ਼ਾਦ ਤੇ ਆਬਾਦ ਰਹੇਗਾ। ਸਿੱਖ ਅਜ ਤੱਕ ਵੀ ਸ਼ੇਰ ਮੁਹੰਮਦ ਦੇ ਉਸ ਅਹਿਸਾਨ ਦੇ ਮਸ਼ਕੂਰ, ਮਮਨੂਨ ਅਹਿਸਾਨ ਮੰਦ ਹਨ। ਬੰਦਾ ਬਹਾਦਰ ਜਦ ਆਪਣੇ ਲਾਮ ਲਸ਼ਕਰ ਨਾਲ ਮਲੇਰਕੋਟਲੇ ਪਹੁੰਚਿਆ ਤੇ ਉਸ ਨੂੰ ਇਕ ਕਿਸ਼ਨ ਦਾਸ ਨਾਮੀ ਬਨੀਏ ਬਕਾਲ ਨੇ ਪਹਿਚਾਨ ਲਿਆ ਕਦੀ ਬੈਰਾਗ ਤਿਆਗ ਦੇ ਦਿਨ੍ਹਾਂ ਵਿਚ ਉਸ ਨੇ ਜ਼ਿੰਦਗੀ ਦੇ ਕੁਝ ਦਿਨ ਉਸ ਦੇ ਘਰ ਗੁਜ਼ਾਰੇ ਸਨ। ਕਿਸ਼ਨ ਚੰਦ ਬਨੀਏ ਨੇ ਬੰਦੇ ਬਹਾਦਰ ਨਾਲ ਆਪਣੀਆਂ ਪੁਰਾਣੀਆਂ ਯਾਦਾਂ ਤਾਜ਼ਾ ਕਰ ਲਈਆਂ ਤੇ

ਆਪਸ 'ਚ ਅਜ਼-ਸਰੇ-ਨੌ ਪਹਿਚਾਨ ਹੋ ਗਈ। ਕਿਸ਼ਨ ਚੰਦ ਬਨੀਏ ਨੇ ਮਲੇਰਕੋਟਲੇ ਦੇ ਸ਼ਾਹੂਕਾਰਾਂ ਤੇ ਦੁਕਾਨਦਾਰਾਂ ਤੋਂ ਕੁਛ ਪੈਸਾ ਹਾਸਿਲ ਕਰ ਕੇ ਬੰਦੇ ਬਹਾਦਰ ਨੂੰ ਨਜ਼ਰਾਨੇ ਦੇ ਤੌਰ ਤੇ ਪੇਸ਼ ਕੀਤਾ। ਮਲੇਰਕੋਟਲਾ ਹਰ ਮੁਸਬੀਤ ਤੇ ਆਫਤ ਤੋਂ ਮਹਿਫੂਜ਼ ਰਹਿਆ। ਸਿੱਖਾਂ ਨੇ ਇਸ ਇਲਾਕੇ 'ਚ ਵੀ ਆਪਣੀ ਸਰਦਾਰੀ ਤੇ ਹਕੂਮਤ ਕਾਇਮ ਕਰ ਲਈ। ਇਸ ਦੇ ਬਾਅਦ ਖਾਲਸਾ ਫੌਜ ਨੇ ਆਪਣੇ ਕਦਮ ਰਾਏਕੋਟ ਵੱਲ ਉਠਾਏ ਤੇ ਰਾਏ ਕੋਟ ਦੇ ਹੁਕਮਰਾਨ ਨੇ ਖਾਲਸਾ ਫੌਜ ਦਾ ਸਾਹਮਣਾ ਨਹੀਂ ਕੀਤਾ ਤੇ ਕੁਛ ਹਜ਼ਾਰ ਰੁਪਏ ਦਾ ਨਜ਼ਰਾਨਾ ਬੰਦੇ ਬਹਾਦਰ ਨੂੰ ਪੇਸ਼ ਕੀਤਾ।

ਤਲਵਾਰ ਜਿਸਦੀ ਤੇਜ਼ਤਰ ਹੁੰਦੀ ਹੈ ਹਕੂਮਤ ਉਸ ਦੀ ਕਨੀਜ਼ ਲੌਂਡੀ ਬਣ ਕੇ ਰਹਿੰਦੀ ਹੈ। ਕਬੀਲਿਆਂ ਤੋਂ ਲੈ ਕੇ ਕੌਮਾਂ ਤੱਕ ਹਰ ਕਿਸੇ ਨੇ ਤਲਵਾਰ ਦੀ ਕਾਟ ਨਾਲ ਇੱਕ ਦੂਸਰੇ ਨੂੰ ਜ਼ਬਰਦਸਤੀ ਜ਼ੇਰ ਕੀਤਾ ਹੈ। ਤਲਵਾਰ ਆਪਣੀ ਖੂਨਰੇਜ਼ ਨੋਕ ਨਾਲ ਤਾਰੀਖ਼ ਲਿਖਦੀ ਹੈ ਤੇ ਇਹ ਤਾਰੀਖ਼ ਖੂਨੀ ਤਾਰੀਖ਼ ਹੁੰਦੀ ਹੈ। ਖਾਲਸੇ ਦੀ ਹਕੂਮਤ ਦੂਰ ਦਰਾਜ਼ ਦੇ ਇਲਾਕਿਆਂ ਤਕ ਤੇ ਨਹੀਂ ਸੀ ਫੈਲੀ ਹੋਈ। ਪਰ ਇਸ ਦੇ ਬਾਵਜੂਦ ਜੋ ਇਲਾਕਾ ਉਨ੍ਹਾਂ ਨੇ ਆਪਣੇ ਜ਼ੇਰ ਕੀਤਾ ਸੀ ਇਸ 'ਚ ਕੋਈ ਮਜ਼੍ਹਬ ਤੇ ਮਿਲਤ ਦਾ ਇਮਤਿਆਜ਼ ਨਹੀਂ ਸੀ। ਹਰ ਕੋਈ ਬਰਾਬਰ ਦਾ ਸ਼ਰੀਕ ਸੀ। ਹਰ ਕਿਸੇ ਦੀ ਦਾਦ ਫ਼ਰਯਾਦ, ਸ਼ਿਕਵੇ, ਸ਼ਿਕਾਇਤ ਦੀ ਸੁਨਾਈ ਹੁੰਦੀ ਸੀ। ਇਨਸਾਫ਼ ਪਰਵਰੀ ਤੇ ਮੁਨਸਫੀਦਾ ਦੌਰ ਦੌਰਾ ਆ ਗਿਆ ਸੀ। ਜ਼ੁਲਮਤ ਕਾਫੂਰ ਹੋ ਗਈ ਸੀ ਤੇ ਨੂਰ ਫੈਲ ਰਿਹਾ ਸੀ । ਕਿਸੇ ਜ਼ਾਲਿਮ ਦੀ ਹਿੰਮਤ ਨਹੀਂ ਸੀ ਕਿ ਉਹ ਕਿਸੇ ਮਜ਼ਲੂਮ ਦੀ ਤਰਫ ਅੱਖ ਉੱਠਾ ਕੇ ਦੇਖ ਸਕੇ। ਸ਼ੇਰ ਤੇ ਬਕਰੀ ਇਕ ਘਾਟ ਪਾਣੀ ਪੀਣ ਲੱਗ ਪਏ ਸਨ। ਸਿੱਖ ਸਿਪਾਹਸਾਲਾਰਾਂ ਨੂੰ ਇਸ ਹਕੀਕਤ ਦੀ ਪੂਰੀ ਤਰ੍ਹਾਂ ਖ਼ਬਰ ਸੀ ਕਿ ਮੁਗ਼ਲ, ਪਠਾਨ, ਅਫ਼ਗ਼ਾਨ ਤੇ ਰਾਜਪੂਤ ਕਿਸੇ ਵਕਤ ਵੀ ਆਪਣਾ ਲਾਮ ਲਸ਼ਕਰ ਲੈ ਕੇ ਜ਼ੋਰਦਾਰ ਤੇ ਜ਼ਬਰਦਸਤ ਹਮਲਾ ਕਰ ਸਕਦੇ ਸਨ। ਇਸ ਲਈ ਸਰਹਿੰਦ ਤੋਂ ਦੂਰ ਸਢੌਰੇ ਦੇ ਨਜ਼ਦੀਕ ਮੁਖ਼ਲਿਸਪੁਰ ਦੇ ਪੁਰਾਣੇ ਕਿੱਲ੍ਹੇ ਦੀ ਅਜ਼-ਸਰੇ-ਨੌ ਤਾਮੀਰ ਕੀਤੀ ਗਈ, ਉਸਨੂੰ ਆਪਣਾ ਦਾਰ-ਉਲ-ਖਿਲਾਫਾ (ਰਾਜਧਾਨੀ) ਬਣਾ ਲਿਆ ਗਿਆ। ਜਿਸ ਤਰ੍ਹਾਂ ਗੁਰੂ ਹਰ ਗੋਬਿੰਦ ਸਾਹਿਬ ਨੇ ਲੋਹਗੜ੍ਹ ਤਾਮੀਰ ਕਰਵਾਇਆ ਸੀ ਉਸ ਨੇ ਵੀ ਮੁਖ਼ਲਿਸਪੁਰ ਦੇ ਕਿੱਲ੍ਹੇ ਦਾ ਨਾਮ ਲੋਹਗੜ੍ਹ ਰੱਖ ਲਿਆ। ਇਹ ਬਿਲਕੁੱਲ ਬੇਰਬਾਦ ਤੇ ਵੀਰਾਨ ਕਿੱਲ੍ਹਾ ਸੀ ਤੇ ਇਸ ਦੀ

ਹਾਲਤ ਬਹੁਤ ਖ਼ਸਤਾ ਸੀ। ਇਹ ਇੰਨ੍ਹਾਂ ਨੂੰ ਇਕ ਮਜ਼ਬੂਤ ਹਿਫਾਜ਼ਤੀ ਕਿੱਲ੍ਹੇ ਦਾ ਕੰਮ ਦੇ ਸਕਦਾ ਸੀ। ਜਿਸ 'ਚ ਉਹ ਕਾਫੀ ਰਸਦ ਤੇ ਫੌਜ ਰੱਖ ਸਕਦੇ ਸਨ। ਬੰਦੇ ਬਹਾਦਰ ਨੂੰ ਕੋਈ ਇਨ੍ਹਾਂ ਵਕਤ ਨਹੀਂ ਸੀ ਮਿਲਿਆ ਕਿ ਉਹ ਇਸ ਕਿੱਲ੍ਹੇ ਨੂੰ ਹਰ ਤਰਫ ਤੋਂ ਮਜ਼ਬੂਤ ਬਣਾ ਸਕਦਾ। ਪਰ ਥੋੜੇ ਹੀ ਅਰਸੇ 'ਚ ਜਿੰਨੀ ਤਾਮੀਰ ਤੇ ਮੁਰੰਮਤ ਕਰ ਸਕਦੇਸਨ ਕਰ ਲਈ। ਇਸ ਦੇ ਇਰਦ ਗਿਰਦ ਚਟਾਨਾਂ, ਖੱਡਾਂ ਤੇ ਗਹਿਰੀਆਂ ਖਾਈਆਂ ਤੇ ਨਦੀ ਨਾਲੇ ਸਨ। ਬੰਦੇ ਬਹਾਦਰ ਦੇ ਹੱਥ ਜੋ ਖਜ਼ਾਨਾ ਤੇ ਹੋਰ ਕੀਮਤੀ ਸਾਜ਼ੋ ਸਮਾਨ ਲੱਗਾ ਸੀ ਉਹ ਇਸ ਕਿਲ੍ਹੇ 'ਚ ਮਹਿਫੂਜ਼ ਕਰ ਦਿੱਤਾ ਗਿਆ ਸੀ ਤੇ ਇਸ ਤੋਂ ਇਲਾਵਾ ਜੋ ਮਾਲੀਆ ਤੇ ਹੋਰ ਆਮਦਨ ਸੀ ਉਹ ਇਸ ਕਿੱਲ੍ਹੇ 'ਚ ਹੀ ਜਮ੍ਹਾਂ ਕੀਤੀ ਜਾਂਦੀ ਸੀ। ਹੁਣ ਚੂੰਕਿ ਉਹ ਇਕ ਫਾਤਹੇ ਸੀ ਇਸ ਲਈ ਇਰਦ ਗਿਰਦ ਦੇ ਇਲਾਕੇ ਦੇ ਸਿੱਖ ਤੇ ਹੋਰ ਦੂਸਰੇ ਲੋਕ ਉਸ ਦੇ ਪਾਸ ਪਹੁੰਚਣੇ ਸ਼ੁਰੂ ਹੋ ਗਏ। ਇਸ ਤਰ੍ਹਾਂ ਦਿਨ-ਬ-ਦਿਨ ਉਸ ਦੀ ਤਾਕਤ 'ਚ ਇਜ਼ਾਫਾ ਹੋ ਰਿਹਾ ਸੀ। ਇਸ ਦੇ ਨਾਲ ਨਾਲ ਫੌਜੀ ਤਿਆਰੀਆਂ ਵੀ ਹੋ ਰਹੀਆਂ ਸਨ। ਉਸ ਦੇ ਸਿਪਾਹਸਾਲਾਰਾਂ ਦੇ ਪਾਸ ਰਹਾਇਸ਼ ਦੇ ਲਈ ਮਹੱਲ ਤੇ ਹਵੇਲੀਆਂ ਤੇ ਹੋਰ ਬਿਹਤਰੀਨ ਰਿਹਾਇਸ਼ ਗਾਹਾਂ ਸਨ। ਪਰ ਐਸ਼-ਓ-ਇਸ਼ਰਤ ਦੀ ਜ਼ਿੰਦਗੀ ਉਨ੍ਹਾਂ ਤੇ ਹਰਾਮ ਸੀ। ਹਾਲਾਂ ਇੰਨਾਂ ਦਾ ਮਕਸਦ ਪੂਰਾ ਨਹੀਂ ਸੀ ਹੋਇਆ ਤੇ ਜੰਗ ਦੇ ਆਸਾਰ ਵੀ ਸਾਫ ਜ਼ਾਹਿਰ ਤੇ ਨੁਮਾਇਆਂ ਸਨ। ਇੰਨਾਂ ਨੂੰ ਹਰ ਵਕਤ ਖਾਲਸੇ ਦੀ ਤਰ੍ਹਾਂ ਤਿਆਰ-ਬਰ-ਤਿਆਰ ਰਹਿਣਾ ਹੁੰਦਾ ਸੀ। ਪਤਾ ਨਹੀਂ ਕਿਹੜੀ ਮੁੰਹਿਮ ਤੇ ਕਿਸ ਵਕਤ ਜਾਣਾ ਪਏ।

-0-

# ਸਹਾਰਨਪੁਰ ਤੇ ਖ਼ੂਨਰੇਜ਼ ਹਮਲਾ

ਜਦ ਸਿੱਖ ਹਰ ਤਰਫ਼ ਮੁਗ਼ਲਾਂ, ਅਫ਼ਗਾਨਾਂ, ਪਠਾਣਾਂ ਤੇ ਰਾਜਪੂਤਾਂ ਨੂੰ ਸ਼ਿਕਸਤ ਦਰ ਸ਼ਿਕਸਤ ਦੇ ਰਹੇ ਸਨ ਤੇ ਸਿੱਖਾਂ ਦੀ ਫਤਹਿ ਦਰ ਫਤਹਿ ਤੇ ਉਨ੍ਹਾਂ ਦਾ ਜਾਹ-ਓ-ਜਲਾਲ ਦੇਖ ਕੇ ਦੇਓਬੰਦ ਪਰਗਨੇ ਦੇ ਉਨਾਰਸਾ ਦੇ ਕੁਝ ਲੋਕਾਂ ਦੇ ਬਾਰੇ ਜਲਾਲ ਖਾਨ ਨੂੰ ਖ਼ਬਰ ਮਿਲੀ ਕਿ ਉਨ੍ਹਾਂ ਨੇ ਸਿੱਖ ਮਜ਼੍ਹਬ ਅਖਤਿਆਰ ਕਰ ਲਿਆ ਹੈ, ਉਹ ਇਹ ਬਰਦਾਸ਼ਤ ਨਾ ਕਰ ਸਕਿਆ ਤੇ ਉਸ ਨੇ ਇੰਨ੍ਹਾਂ ਸਿੱਖਾਂ ਨੂੰ ਕੈਦਖਾਨੇ 'ਚ ਬੰਦ ਕਰ ਦਿੱਤਾ ਤੇ ਕਈ ਕਿਸਮ ਦੇ ਤਸੀਹੇ ਤੇ ਅਜ਼ਾਬ ਦੇਣਾ ਸ਼ੁਰੂ ਕੀਤਾ ਤੇ ਇਨ੍ਹਾਂ ਚੋਂ ਇਕ ਕਪੂਰ ਸਿੰਘ ਨੇ ਇਸ ਤਸ਼ਦੱਦ ਦੀ ਖ਼ਬਰ ਬੰਦੇ ਬਹਾਦਰ ਤਕ ਪਹੁੰਚਾ ਦਿੱਤੀ। ਇਸ ਨਾਹੱਕ ਜ਼ੁਲਮ ਦੀ ਖ਼ਬਰ ਸੁਣ ਕੇ ਬੰਦੇ ਬਹਾਦਰ ਦੀਆਂ ਫੌਜਾਂ ਨੇ ਆਪਣਾ ਰੁੱਖ ਦੇਓਬੰਦ ਦੀ ਤਰਫ਼ ਕਰ ਲਿਆ। ਕੁਝ ਹੀ ਦਿਨਾਂ 'ਚ ਇਸ ਇਲਾਕੇ ਤੇ ਕਬਜ਼ਾ ਕਰ ਲਿਆ। ਇਸ ਦੇ ਬਾਅਦ ਉਨਾਂ ਨੇ ਸਹਾਰਨਪੁਰ ਤੇ ਹਮਲਾ ਕਰਨ ਦਾ ਇਰਾਦਾ ਕਰ ਲਿਆ। (ਇਕ ਤਾਰੀਖ਼ ਨਵੀਸ ਇਹ ਵੀ ਕਹਿੰਦਾ ਹੈ ਕਿ ਸਹਾਰਨਪੁਰ ਨੂੰ ਜਲਾਲਾਬਾਦ ਤੋਂ ਬਾਅਦ 'ਚ ਫਤਹਿ ਕੀਤਾ)। ਪਰ ਖ਼ਾਫ਼ੀ ਖ਼ਾਨ ਮੁੰਤਖਬੁਲ ਲੁਬਾਬ 'ਚ ਪਹਿਲਾਂ ਸਹਾਰਨਪੁਰ ਦੇ ਹਮਲੇ ਦਾ ਜ਼ਿਕਰ ਕਰਦਾ ਹੈ ਤੇ ਬਾਅਦ 'ਚ "ਜਲਾਲ ਆਬਾਦ ਕਾ ਮਾਅਰਕਾ" ਦਾ ਤਜ਼ਕਰਾ ਕਰਦਾ ਹੈ। "ਜਬ ਸਿੱਖੋਂ ਕੇ ਖਤੂਤ ਸਹਾਰਨਪੁਰ ਕੇ ਫ਼ੌਜਦਾਰ ਅੱਲੀ ਮੁਹੰਮਦ ਖ਼ਾਨ ਕੇ ਪਾਸ ਆਏ ਤੋ ਵੁਹ ਇਸ ਹਾਦਸਾ ਕਾ ਹਾਲ' ਸੁਨ ਕਰ ਜੋ ਸਰਹਿੰਦ ਪਰ ਗੁਜ਼ਰਾ ਥਾ ਸਖ਼ਤ ਬਦਹਵਾਸ ਹੋ ਗਿਆ-ਨਾਮ 'ਚ ਇਖ਼ਤਲਾਫ ਰਾਏ ਹੈ-ਅਗਰਚਿਹ ਵਹਾਂ ਕੇ ਸ਼ੁਰਫਾ-(ਸ਼ਰੀਫ ਆਦਮੀਆਂ) ਨੇ ਔਰ ਅਫਗ਼ਾਨੋ ਨੇ ਜਮ੍ਹਾਂ ਹੋ ਕਰ ਕਿੱਲ੍ਹਾਂ ਕੇ ਇਸਤਮੁਕਾਮ ਔਰ ਮੁਕਾਬਲੇ ਕੀ ਤਿਆਰੀਯੋਂ ਕੇ ਲੀਏ ਜ਼ਰ ਭੀ ਦੀਆਂ ਮਗਰ ਵੁਹ ਮੁਕੱਬਲੇ ਪਰ ਰਾਜ਼ੀ ਨਾ ਹੂਆ।ਅਪਨੇ ਅਹਿਲ-ਓ-ਅਯਾਲ-(ਬਾਲ-ਬੱਚੇ) ਮਾਲ-ਓ-ਅਸਬਾਬ ਕੋ ਲੈ ਕਰ ਸ਼ਾਹਜਹਾਨ ਆਬਾਦ ਕੀ ਤਰਫ਼ ਰਵਾਨਾ ਹੋ ਗਿਆ। ਆਖ਼ਿਰ ਸਿੱਖ ਸਹਾਰਨਪੁਰ ਭੀ ਪਹੁੰਚ ਗਏ"। ਸਹਾਰਨਪੁਰ ਦਾ ਫੌਜਦਾਰ ਸਈਅਦ ਅਲੀ ਮੁਹੰਮਦ ਖ਼ਾਨ ਕਨੋਜ਼ੀ ਸਿੱਖਾਂ ਦੇ ਹਮਲੇ ਤੋਂ ਪਹਿਲਾਂ ਹੀ ਫਰਾਰ ਹੋ ਚੁੱਕਾ ਸੀ ਤੇ ਆਪਣੇ ਪੁੱਤਰ ਦੀਨਦਾਰ ਅਲੀ ਖ਼ਾਨ ਜੋ ਕਿ ਫੌਜ 'ਚ ਇਕ ਆਲ੍ਹਾ ਅਫ਼ਸਰ ਸੀ ਨੂੰ ਵੀ ਜੰਗ ਕਰਨ ਦੀ ਇਜ਼ਾਜਤ ਨਹੀਂ ਸੀ ਦਿੱਤੀ। ਉਸ ਦੇ ਫਰਾਰ ਹੋਣ ਪਿੱਛੋਂ ਸਹਾਰਨਪੁਰ ਦੇ ਮੁਤੱਸਬੀ ਮੁਸਲਮਾਨਾਂ ਤੇ

ਅਮੀਰਾਂ ਨੇ ਫੌਜ ਇਕੱਠੀ ਕਰ ਕੇ ਜ਼ਬਰਦਸਤ ਮੋਰਚਾ ਬੰਦੀ ਕਰ ਲਈ ਤੇ ਸ਼ਹਿਰ ਦੀ ਚਾਰਦੀਵਾਰੀ ਨੂੰ ਹਰ ਤਰਫ ਤੋਂ ਬੜਾ ਮਜ਼ਬੂਤ ਕਰ ਲਿਆ। ਜਦ ਸਿੱਖਾਂ ਨੇ ਇੰਨ੍ਹਾਂ ਤੇ ਹਮਲਾ ਕੀਤਾ ਤੇ ਇਸਲਾਮੀ ਫੌਜ਼ ਚਾਰ ਦੀਵਾਰੀ ਦੇ ਅੰਦਰੋਂ ਹੀ ਗੋਲਾਬਾਰੀ ਤੇ ਤੀਰ ਅੰਦਾਜ਼ੀ ਕਰਦੀ ਰਹੀ। ਇਸ ਤਰ੍ਹਾਂ ਇਨ੍ਹਾਂ ਦੀ ਗੋਲਾ ਬਾਰੀ ਤੇ ਤੀਰ ਅੰਦਾਜ਼ੀ ਨੇ ਸਿੱਖਾਂ ਦਾ ਕਾਫ਼ੀ ਨੁਕਸਾਨ ਕੀਤਾ। ਪਰ ਸਿੱਖਾਂ ਨੇ ਵੀ ਆਪਣੇ ਕਦੱਮ ਬੜੀ ਬਹਾਦਰੀ, ਜਾਨਬਾਜ਼ੀ ਤੇ ਪਾਮਰਦੀ ਨਾਲ ਜਮਾਏ ਰੱਖੇ ਤੇ ਹਰ ਹਮਲੇ ਦਾ ਦੰਦਦਾਨ ਸ਼ਿਕਨ (ਦੰਦ ਤੋੜਨ ਵਾਲਾ) ਜਵਾਬ ਦਿੱਤਾ। ਖਾਹ ਮੁਸਲਮਾਨ ਬੜੀ ਜਵਾਂਮਰਦੀ ਤੇ ਪਾਮਰਦੀ ਨਾਲ ਜੰਗ ਕਰਦੇ ਰਹੇ ਪਰ ਉਨ੍ਹਾਂ ਦੀ ਸਿੱਖਾਂ ਦੇ ਸਾਹਮਣੇ ਕੁਝ ਪੇਸ਼ ਨਾ ਚੱਲੀ ਇਸ ਤਰ੍ਹਾਂ ਬੇਸ਼ੁਮਾਰ ਮੁਸਲਮਾਨ ਮੌਤ ਦੇ ਘਾਟ ਉਤਰ ਗਏ। ਸਿੱਖਾਂ ਨੇ ਪੈ ਦਰ ਪੈ ਹਮਲੇ ਕਰ ਕੇ ਸਹਾਰਨਪੁਰ ਦੇ ਕਾਫ਼ੀ ਹਿੱਸੇ ਤੇ ਕਬਜ਼ਾ ਕਰ ਲਿਆ ਤੇ ਆਖਿਰ ਤੇ ਆਖਿਰੀ ਫ਼ਤਹਿ ਕਰ ਕੇ ਸਹਾਰਨਪੁਰ ਤੇ ਕਬਜ਼ਾ ਕਰ ਲਿਆ ਖਾਫੀ ਖਾਨ ਪਹਿਲਾਂ ਦੀ ਤਰ੍ਹਾਂ ਇਲਜ਼ਾਮ ਤਰਾਸ਼ੀਆਂ ਦਾ ਦਫ਼ਤਰ ਖੋਲ ਦਿੰਦਾ ਹੈ ਤੇ ਜੀ ਭਰ ਕੇ ਬੁਹਤਾਨ ਸਾਜ਼ੀਆਂ ਕਰਦਾ ਹੈ ਲਿਖਦਾ ਹੈ "ਸਿੱਖੋਂ ਕੋ ਸਹਾਰਨਪੁਰ ਸੇ ਭੀ ਕਾਫ਼ੀ ਮਿਕਦਾਰ ਮੇਂ ਸੋਨਾ, ਚਾਂਦੀ, ਜ਼ੇਵਰ ਔਰ ਕੀਮਤੀ ਕੱਪੜੇ ਲੂਟ ਮੈਂ ਮਿਲੇ ਔਰ ਉਨਹੋਂ ਨੇ ਸਹਾਰਨਪੁਰ ਕਾ ਬੰਦੋਬਸਤ ਸੰਭਾਲ ਲੀਆ। ਖਾਲਸੇ ਦੀ ਤਲਵਾਰ ਜਿਸ ਤਰਫ਼ ਲਹਿਰਾ ਜਾਂਦੀ ਫਤਹਿ ਉਸ ਦੇ ਕਦਮ ਚੁੰਮਦੀ। ਸਾਰੀ ਦੀ ਸਾਰੀ ਕੌਮ ਮੈਦਾਨੇ ਜੰਗ 'ਚ ਆਪਣੀ ਮਰਦਾਨਗੀ ਦੇ ਜੌਹਰ ਦਿੱਖਾ ਰਹੀ ਸੀ। ਪਰ ਖਾਲਸਾ ਸ਼ਹਾਦਤ ਲਈ ਤਿਆਰ ਬਰ ਤਿਆਰ ਸੀ ਤੇ ਆਪਣਾ ਖ਼ੂਨ ਪਸੀਨੇ ਦੀ ਤਰ੍ਹਾਂ ਬਹਾ ਰਿਹਾ ਸੀ। ਇਸ ਸਰ-ਜ਼ਮੀਨ ਦਾ ਕਿਹੜਾ ਜ਼ਰਾ ਸੀ ਜਿਸ ਨੂੰ ਉਸ ਨੇ ਆਪਣੇ ਖ਼ੂਨ ਨਾਲ ਨਹੀਜ਼ ਸੀ ਸੈਂਚਿਆ। ਇਕ ਬਾਰ ਤੇ ਚਮਨ ਮਹਿਕ ਉਠਿਆ ਸੀ ਤੇ ਹਰ ਤਰਫ਼ ਖੁਸ਼ਬੂ ਹੀ ਖੁਸ਼ਬੂ ਫੈਲ ਗਈ ਸੀ। ਸਿੱਖ ਜਿਸ ਇਲਾਕੇ ਨੂੰ ਫਤਹਿ ਕਰਦੇ ਸਨ ਉਸ ਇਲਾਕੇ ਦੇ ਹਿੰਦੂ ਤੇ ਮੁਸਲਮਾਨ ਮੁਲਾਜ਼ਮ ਯਾਂ ਤੇ ਮੌਤ ਦੇ ਘਾਟ ਉਤਾਰ ਦਿੱਤੇ ਜਾਂਦੇ ਸਨ ਯਾ ਇਲਾਕਾ ਛੱਡ ਕੇ ਨਿਕਲ ਜਾਂਦੇ ਸਨ ਤੇ ਉਨ੍ਹਾਂ ਦੀ ਜਗ੍ਹਾ ਤੇ ਸਿੱਖ ਫੌਜ਼ਦਾਰ, ਥਾਨੇਦਾਰ, ਦੀਵਾਨ ਤੇ ਆਮਿਲ ਮੁਕੱਰਰ ਕੀਤੇ ਜਾਂਦੇ ਸਨ। ਰਿਆਇਯਾ ਨਾਲ ਮੁਨਸਫੀ ਤੇ ਇਨਸਾਫ਼ ਪਰਵਰੀ ਹੁੰਦੀ ਸੀ। ਅਮਨ ਅਮਾਨ ਇਨਸਾਫ਼ ਤੇ ਬਿਹਤਰੀਨ ਇੰਤਜ਼ਾਮ ਇਹ ਹਰ ਹਕੂਮਤ ਦਾ ਅਵਲੀਨ ਫਰਜ਼ ਹੈ ਤੇ ਸਿੱਖ ਹਕੂਮਤ ਇਸਦਾ

ਮਿਸਾਲੀ ਨਮੂਨਾ ਹੁੰਦੀ ਸੀ। ਸਹਾਰਨਪੁਰ 'ਚ ਵੀ ਇੰਤਜ਼ਾਮੀਆਂ ਦੇ ਤੇ ਦੂਸਰੇ ਅਫਸਰ ਸਿੱਖ ਹੀ ਤਾਇਨਾਤ ਕੀਤੇ ਗਏ ਸਨ। ਆਮ ਤੌਰ ਤੇ ਇਹ ਕਿਹਾ ਜਾਂਦਾ ਹੈ ਕਿ ਬਹਾਦਰ ਸ਼ਾਹ ਬੜੀ ਕਮਜ਼ੋਰ ਸਖ਼ਸ਼ੀਅਤ ਦਾ ਮਾਲਕ ਸੀ ਤੇ ਬੜਾ ਫਰਾਖ਼ ਦਿਲ ਸੀ। ਇਸ ਨਰਮ ਦਿਲ ਬਾਦਸ਼ਾਹ ਦੇ ਹੁਕਮ ਬੜੇ ਸ਼ਖਤ ਕਿਸਮ ਦੇ ਹੁੰਦੇ ਸਨ। ਉਸ ਦਾ ਇਕ ਹੁਕਮ ਹੈ ਕਿ "ਕਿਸੇ ਹਿੰਦੂ ਨੂੰ ਪਾਲਕੀ ਵਿਚ ਸਫ਼ਰ ਕਰਦੇ ਵੇਖੋ ਤਾਂ ਗ੍ਰਿਫ਼ਤਾਰ ਕਰ ਲਓ।" ਕੀ ਇਹ ਇਨਸਾਫ ਪਰਵਰੀ ਹੈ ਬਾਦਸ਼ਾਹ ਹੀ ਆਪਣੀ ਰਿਆਇਯਾ ਨੂੰ ਇਕ ਅੱਖ ਨਾਲ ਨਹੀਂ ਦੇਖਦਾ, ਬਾਦਸ਼ਾਹ ਆਪ ਮਜ਼ੂਬੀ ਤਫਰਕਾ ਪੈਦਾ ਕਰਦਾ ਹੈ ਤੇ ਮਜ਼ੂਬੀ ਜਨੂੰਨ ਦਾ ਸ਼ਿਕਾਰ ਹੈ। ਪਰ ਸਿੱਖਾਂ ਨੇ ਆਪਣੇ ਅਹਿਦ 'ਚ ਇਸ ਤਰ੍ਹਾਂ ਦਾ ਕੋਈ ਹੁਕਮ ਯਾਂ ਫੁਰਮਾਨ ਜਾਰੀ ਨਹੀਂ ਕੀਤਾ। ਮੁਹੰਮਦ ਹਾਰਿਸੀ ਵੀ ਇਬਰਤਨਾਮੇ 'ਚ ਇਸ ਤਰ੍ਹਾਂ ਦੇ ਖਿਆਲਾਤ ਦਾ ਇਜ਼ਹਾਰ ਕਰਦਾ ਹੈ ਕਿ ਸਾਰੇ ਮੁੱਲਕ ਤੇ ਦਹਿਸ਼ਤ ਭਾਰੀ ਹੋ ਗਈ ਸੀ। ਹਰ ਕਿਸੇ ਨੂੰ ਆਪਣੇ ਜਾਨ-ਓ-ਮਾਲ ਦੀ ਪੈ ਗਈ ਤੇ ਉਹ ਆਪਣੇ ਬਾਲ-ਬੱਚਿਆਂ ਨੂੰ ਲੈ ਕੇ ਨਿਕਲ ਗਿਆ। ਉਹ ਔਰਤਾਂ ਜਿਹੜੀਆਂ ਕਿ ਆਪਣੀ ਹਰਮ ਯਾਂ ਹਰੀਮੇਨਾਜ਼ ਚੋਂ ਨਹੀਂ ਸਨ ਨਿਕਲਦੀਆਂ, ਉਨ੍ਹਾਂ ਨੂੰ 30-40 ਮੀਲ ਤਕ ਮਜ਼ਬੂਰਨ ਪੈਦਲ ਚੱਲਣਾ ਪਿਆ ਇਸ ਤਰ੍ਹਾਂ ਸਹਾਰਨਪੁਰ ਦੀ ਅੱਧੀ ਸਰਕਾਰ ਸਿੱਖਾਂ ਦੇ ਕਬਜ਼ੇ 'ਚ ਆ ਗਈ। ਸਹਾਰਨਪੁਰ ਤੇ ਉਸਦੇ ਇਰਦ ਗਿਰਦ ਦਾ ਕਾਫ਼ੀ ਇਲਾਕਾ ਖਾਲੀ ਹੋ ਗਿਆ ਤੇ ਮੁਸਲਮਾਨ ਦੂਰ ਦਰਾਜ਼ ਦੇ ਮਹਿਫੂਜ਼ ਮੁਕਾਮ ਤੇ ਪਹੁੰਚ ਗਏ। ਇਕ ਜਗ੍ਹਾ ਤੇ ਇਹ ਵੀ ਜ਼ਿਕਰ ਹੈ ਕਿ ਬੰਦੇ ਬਹਾਦਰ ਨੇ ਸਹਾਰਨਪੁਰ ਦਾ ਨਾਮ ਬਦਲ ਕੇ "ਭਾਗ ਨਗਰ" ਰੱਖ ਦਿੱਤਾ ਜੋ ਮੁਸਲਮਾਨ ਗ਼ੈਰ ਮੁਸਲਮਾਨਾਂ ਤੇ ਜ਼ੁਲਮ-ਓ-ਸਿਤਮ ਕਰਦੇ ਰਹੇ ਉਹ ਆਪਣੇ ਖੌਫ਼ ਦਾ ਆਪ ਹੀ ਸ਼ਿਕਾਰ ਬਣ ਗਏ ਆਮ ਮੁਸਲਮਾਨ ਪਹਿਲਾਂ ਦੀ ਤਰ੍ਹਾਂ ਆਰਾਮ ਦੀ ਜ਼ਿੰਦਗੀ ਬਸਰ ਕਰਦੇ ਸਨ ਤੇ ਉਹ ਖਾਲਸੇ ਦੇ ਕਹਿਰ ਦੀ ਬਿਜਲੀ ਦਾ ਸ਼ਿਕਾਰ ਨਹੀਂ ਹੋਏ। "ਬੇਹੁਟ ਦੇ ਪੀਰਜ਼ਾਦੇ" ਇਹ ਪੀਰ ਜ਼ਾਦੇ ਅਮੀਰ ਜ਼ਾਦੇ ਵੀ ਸਨ। ਇਨ੍ਹਾਂ ਦੇ ਨਜ਼ਰੀਆਤ ਬਹੁਤ ਤੰਗ ਸਨ ਤੇ ਇਹ ਪੀਰਜ਼ਾਦੇ ਨਾਹਿਤ ਮੁਤੁਅਸਬੀ ਸਨ। ਇਹ ਦੂਸਰੇ ਮਜ਼ੂਬ ਦੇ ਲੋਕਾਂ ਨੂੰ ਖਾਤਿਰ 'ਚ ਨਹੀਂ ਸਨ ਲਿਆਉਂਦੇ। ਇਹ ਪੀਰਜ਼ਾਦੇ ਇਸਲਾਮੀ ਜਨੂੰਨ ਦੀ ਪਰਵਰਿਸ਼ ਸਨ ਤੇ ਸ਼ਰੇਆਮ ਗਊਕੁਸ਼ੀ ਕਰਦੇ ਸਨ। ਇਸ ਤਰ੍ਹਾਂ ਇਹ ਕਿਸੇ ਦੂਸਰੇ ਮਜ਼ੂਬ ਨੂੰ ਹੇਚ ਸਮਝਦੇ ਸਨ। ਕੁਝ

ਮਜ਼ਲੂਮ ਹਿੰਦੂ ਪੀਰਜ਼ਾਦਿਆਂ ਦੇ ਜ਼ੁਲਮ–ਓ–ਸਿਤਮ ਤੇ ਗਊਕੁਸ਼ੀ ਦੀ ਦਰਦ ਭਰੀ ਦਾਸਤਾਨ ਲੈ ਕੇ ਬੰਦੇ ਬਹਾਦਰ ਦੇ ਪਾਸ ਆਏ। ਇਹ ਖੂਨਚਕਾਂ ਦਾਸਤਾਨ ਸੁਣ ਕੇ 'ਬੰਦੇ ਨੇ ਆਪਣੇ ਸਿਪਾਹੀਆਂ ਨੂੰ ਬੇਹੁਟ ਤੇ ਹਮਲਾ ਕਰਨ ਲਈ ਕਿਹਾ। ਸਿੱਖ ਸਿਪਾਹੀਆਂ ਨੇ ਬੇਹੁਟ ਦੇ ਪੀਰ ਜ਼ਾਦਿਆਂ ਨੂੰ ਹਰ ਤਰਫ ਤੋਂ ਘੇਰ ਲਿਆ ਤੇ ਆਨ ਹੀ ਆਨ 'ਚ ਸਭ ਦਾ ਸਫਾਇਆ ਕਰ ਦਿੱਤਾ ਗਿਆ। ਇੰਨ੍ਹਾਂ ਚੋਂ ਸਿਰਫ ਇਕ ਹੀ ਪੀਰ ਜ਼ਾਦਾ ਬਚਿਆ ਸੀ ਜੋ ਕਿ ਬੇਹੁਟ ਤੋਂ ਬਾਹਰ ਗਿਆ ਹੋਇਆ ਸੀ। ਇਨ੍ਹਾਂ ਪੀਰ ਜ਼ਾਦਿਆਂ ਨੂੰ ਗਊਕੁਸ਼ੀ ਕਰਨ ਬੜੀਆਂ ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ ਸਨ। ਜਦ ਇੰਨ੍ਹਾਂ ਸਰਕਸ਼ ਪੀਰ ਜ਼ਾਦਿਆਂ ਦਾ ਸਫਾਇਆ ਹੋ ਗਿਆ ਤੇ ਸਿੱਖਾਂ ਨੇ ਜਲਾਲਾਬਾਦ ਦੀ ਤਰਫ਼ ਫੌਜ ਕਸ਼ੀ ਦੀਆਂ ਤਿਆਰੀਆਂ ਕਰ ਲਈਆਂ। "ਜਲਾਲਾਬਾਦ ਕਾ ਮਾਅਰਕਾ" 'ਚ ਖ਼ਾਫੀ ਖ਼ਾਨ ਲਿਖਦਾ ਹੈ "ਸਹਾਰਨਪੁਰ ਕੇ ਬਾਅਦ ਜਲਾਲਬਾਦ ਕੇ ਫੌਜਦਾਰ ਜਲਾਲਖਾਨ ਕੋ ਸਿੱਖੋਂ ਕੀ ਤਰਫ਼ ਸੇ ਤਹਿਦੀਦ ਆਮੇਜ਼ ਅਹਿਕਾਮ (ਧਮਕੀ ਆਮੇਜ਼ ਹੁਕਮ –ਖੱਤ) ਮਿਲਨੇ ਲਗੇ। ਜਲਾਲਾਬਾਦ ਜਲਾਲਖਾਨ ਕਾ ਬਸਾਇਆ ਹੂਆ ਕਸਬਾ ਥਾ ਵਹਾਂ ਕਿੱਲ੍ਹਾ ਔਰ ਫਸੀਲ–ਦੀਵਾਰ ਭੀ ਥੀ ਔਰ ਬੜੇ ਬੜੇ ਮਾਲਦਾਰ ਪਠਾਨ ਵਹਾਂ ਰਹਿਤੇ ਥੇ। ਜਲਾਲਖ਼ਾਨ ਬੜਾ ਬਹਾਦਰ, ਦਲੇਰ ਆਦਮੀ ਥਾ ਕਬੀਲਦਾਰੀ ਮੇਂ ਇਸਕੀ ਬੜੀ ਸ਼ੁਹਰਤ ਥੀ ਜਬ ਸਿੱਖੋਂ ਕੇ ਗੁਰੂ ਕਾ ਖੱਤ ਉਸਕੇ ਪਾਸ ਆਇਆ ਤੋ ਉਸ ਨੇ ਖੱਤ ਲਾਨੇ ਵਾਲੋਂ ਕੀ ਤਸ਼ਹੀਰ ਕਰਾ ਕੇ ਉਨ੍ਹੇ ਜਲਾਲਾਬਾਦ ਕੇ ਬਾਹਰ ਨਿਕਾਲ ਦੀਆ" ਇੰਨ੍ਹਾਂ ਖੱਤ ਲਿਆਉਂਣ ਵਾਲੇ ਸਿੱਖਾਂ ਨੂੰ ਜਲਾਲਖ਼ਾਨ ਸੇ ਗੱਧਿਆਂ ਤੇ ਚੜ੍ਹਾ ਕੇ ਜਲਾਲਾਬਾਦ ਦੀਆਂ ਗਲੀਆਂ 'ਚ ਉਨ੍ਹਾਂ ਦੀ ਤਸ਼ਹੀਰ ਕੀਤੀ। ਬੇਇਜ਼ਤ ਕੀਤਾ ਤੇ ਬੇਆਬਰੂ ਕਰਕੇ ਉਨ੍ਹਾਂ ਨੂੰ ਜਲਾਲਾਬਾਦ ਤੋਂ ਬਾਹਰ ਨਿਕਾਲ ਦਿੱਤਾ ਇਸ ਤੌਹੀਨ ਤੇ ਬੇਇੱਜ਼ਤੀ ਨੂੰ ਸਿੱਖਾਂ ਨੇ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ ਤੇ ਉਨ੍ਹਾਂ ਦੇ ਖੂਨ ਦੀ ਗਰਮੀ ਤੇ ਹਰਾਰਤ ਬੇਹਦ ਤੇਜ਼ ਕਰ ਦਿੱਤੀ ਤੇ ਉਹ ਪੂਰੇ ਜੋਸ਼–ਓ–ਖਰੋਸ਼ ਨਾਲ ਫੌਰਨ ਤੋਂ ਪੇਸ਼ਤਰ ਜਲਾਲਾਬਾਦ ਤੇ ਹਮਲਾ ਆਵਰ ਹੋਏ। ਸਿੱਖਾਂ ਦੇ ਹਮਲੇ ਤੋਂ ਪਹਿਲਾਂ ਹੀ ਜਲਾਲਖਾਨ ਨੇ ਬੁਰਜ ਦੀਵਾਰਾਂ ਨੂੰ ਬੜਾ ਮਜ਼ਬੂਤ ਕਰ ਲਿਆ ਤੇ ਖ਼ੂਬ ਅਸਲਾ ਜਮ੍ਹਾਂ ਕਰ ਲਿਆ। ਨਾਨੌਤਾ ਜਲਾਲਾਬਾਦ ਦੇ ਰਸਤੇ 'ਚ ਆਉਂਦਾ ਸੀ। ਇਥੇ ਸਿੱਖਾਂ ਨੂੰ ਬੇਸ਼ੁਮਾਰ ਬਾਗ਼ੀ ਗੁਜਰ ਮਿਲ ਗਏ ਜੋ ਕਿ ਆਪਣੇ ਪਹਿਲੇ ਕੀਤੇ ਗਏ

ਜ਼ੁਲਮ-ਓ-ਸਿਤਮ ਤੇ ਜਬਰ ਦਾ ਇੰਤਕਾਮ ਲੈਣਾ ਚਾਹੁੰਦੇ ਸਨ। ਆਪਣਾ ਇੰਤਕਾਮ ਲੈਣ ਦੇ ਲਈ ਉਹ ਗੁੱਜ਼ਰ ਸਿੱਖਾਂ ਦੇ ਤਰਫਦਾਰ ਹੋ ਗਏ। ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਦਾ ਮਜ਼ਬ੍ਹ ਅਖਤਿਆਰ ਕਰ ਲਿਆ ਤੇ ਆਪਣੇ ਆਪ ਨੂੰ "ਨਾਨਕ ਪ੍ਰਸਤ" ਕਹਿਣ ਲੱਗੇ। ਇਹ ਆਪਣੇ ਆਪ ਦਾ ਬੜੇ ਫ਼ਖਰ ਨਾਲ ਸਿੱਖਾਂ 'ਚ ਸ਼ੁਮਾਰ ਕਰਨ ਲੱਗੇ। ਇਹ ਮੁਸਲਮਾਨ ਹੀ ਗੁਜਰਾਂ ਨੂੰ ਅਦਨਾ ਤੇ ਹੇਚ ਕਿਸਮ ਦੇ ਮੁਸਲਮਾਨ ਸਮਝਦੇ ਸਨ। ਉਸ ਵਕਤ ਦੇ ਮੁਸਲਮਾਨ ਸੱਯਦ, ਮੁਗ਼ਲ, ਪਠਾਨ, ਅਫ਼ਗ਼ਾਨ, ਈਰਾਨੀ ਤੇ ਅਰਬ ਮੁਸਲਮਾਨ ਹਿੰਦੁਸਤਾਨ ਦੇ ਮੁਸਲਮਾਨਾਂ ਨੂੰ ਬਰਾਏ ਨਾਮ ਮੁਸਲਮਾਨ ਸਮਝਦੇ ਸਨ ਤੇ ਆਪਣੇ ਆਪ ਨੂੰ ਇਸਲਾਮ ਦਾ ਹਕੀਕੀ ਆਲਮ ਬਰਦਾਰ ਸਮਝਦੇਸਨ। ਹਿੰਦੁਸਤਾਨ ਦੀ ਬਹੁਤ ਸਾਰੀ ਹਿੰਦੂ ਆਬਾਦੀ ਬ੍ਰਾਹਮਣ ਦੀ ਬਰਤਰੀ ਤੋਂ ਤੰਗ ਆ ਕੇ ਇਸਲਾਮ ਮਜ਼੍ਹਬ ਅਖਤਿਆਰ ਕਰ ਚੁੱਕੀ ਸੀ। ਹਿੰਦੂ ਮਜ਼੍ਹਬ ਦਰ ਹਕੀਕਤ ਬ੍ਰਾਹਮਣੀ ਮਜ਼੍ਹਬ ਦਾ ਹੀ ਦੂਸਰਾ ਨਾਮ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਵੀ ਇਸ ਹਕੀਕਤ ਤੋਂ ਬਾਖੂਬੀ ਆਸ਼ਨਾ ਤੇ ਅਗਾਹ ਸਨ ਤੇ ਕਈ ਮੁਸਲਮਾਨ ਬਾਦਸ਼ਾਹ ਵੀ ਇਸ ਹਕੀਕਤ ਦੀਆਂ ਗਹਿਰਾਈਆਂ ਨੂੰ ਖ਼ੂਬ ਸਮਝਦੇ ਸਨ ਕਿ ਹਿੰਦੂ ਮਜ਼੍ਹਬ 'ਚ ਫਿਤਨਾ ਫਸਾਦ ਦੀ ਜੜ ਬ੍ਰਾਹਮਣ ਹੀ ਹਨ। ਇੰਨ੍ਹਾਂ ਬ੍ਰਾਹਮਣਾ ਨੇ ਸ਼ਿਵਾ ਜੀ ਦਾ ਕਾਫੀਆ ਤੰਗ ਕਰ ਰੱਖਿਆ ਸੀ। ਹਰ ਬ੍ਰਾਹਮਣ ਦਾ ਮਜ਼੍ਹਬ ਦੂਸਰੇ ਬ੍ਰਾਹਮਣ ਤੋਂ ਮੁਖਤਲਿਫ਼ ਹੁੰਦਾ ਹੈ। ਇਸ ਤਰ੍ਹਾਂ ਇਹ ਗੁਜ਼ਰ ਪਹਿਲਾਂ ਬ੍ਰਾਹਮਣਾਂ ਦੀ ਬਰਤਰੀ ਦਾ ਸ਼ਿਕਾਰ ਰਹੇ ਤੇ ਫਿਰ ਮੁਸਲਮਾਨਾਂ ਦੇ ਜ਼ੁਲਮ ਬਰਦਾਸ਼ਤ ਕਰਦੇ ਰਹੇ। ਤੇਰਾ ਸਿਤਮ ਮੇਰਾ ਇਜਿਜ਼ ਤਾ ਕੁਜਾ ਜ਼ਾਲਿਮ ਸ਼ੈਖਜ਼ਾਦੇ ਤੀਰ ਅੰਦਾਜ਼ੀ ਦੇ ਫਨ 'ਚ ਬੇਹਦ ਮਾਹਿਰ ਸਨ। ਪਰ ਇੰਨ੍ਹਾਂ ਕਮਾਨਦਾਰਾਂ ਦੇ ਤੀਰ ਨਿਸ਼ਾਨੇ ਤੇ ਬੈਠਣ ਦੇ ਬਾਵਜੂਦ ਸਿੱਖ ਫੌਜ਼ ਦੀ ਪੇਸ਼ਕਦਮੀ ਨਾ ਰੋਕ ਸਕੇ। ਗ਼ਲੀਆਂ, ਕੂਚਿਆਂ, ਹਵੇਲੀਆਂ 'ਚ ਬੜੀ ਖੂਨ ਰੇਜ਼ ਜੰਗ ਹੋਈ ਤੇ ਜ਼ਬਰਦਸਤ ਕਤਲੇਆਮ ਹੋਇਆ। ਮੁਹੰਮਦ ਜਖ਼ਰ-ਉਦ-ਦੀਨ ਦੇ ਮੁਤਾਬਿਕ 300 ਸ਼ੈਖਜਾਦੇ ਤੇ ਸ਼ੈਖ ਮੁਹੰਮਦ ਅਫਜ਼ਲ ਦੇ ਦਲਾਨ 'ਚ ਹੀ ਲਾਸ਼ਾ ਹੋਏ ਪਏ ਸਨ ਤੇ ਨਨੋਤਾ 'ਚ ਹਰ ਪਾਸੇ ਅੱਗ ਤੇ ਧੂੰਏ ਤੋਂ ਸਿਵਾ ਕੁਝ ਨਹੀਂ ਨਜ਼ਰ ਆਉਂਦਾ ਸੀ। ਇਹ ਸਬ ਕੁਝ ਰਾਖ ਦੇ ਢੇਰ ਹੋ ਕੇ ਰਹਿ ਗਿਆ ਸੀ ਤੇ ਇਹ ਹੱਸਦਾ-ਵੱਸਦਾ ਆਬਾਦ ਇਲਾਕਾ ਬਰਬਾਦ ਹੋ ਕੇ "ਫੂਟਾ ਸ਼ਹਿਰ" ਬਣ ਕੇ ਰਹਿ ਗਿਆ ਸੀ। ਇਹ ਜੰਗ ਦੇ ਰੰਗ ਹਨ ਕਿ ਜਿਸ

ਜਗਾਹ ਤੇ ਜੰਗ ਹੋਏ ਉੱਥੇ ਲਾਸ਼ਾ ਦੇ ਢੇਰ, ਤਬਾਹੀ, ਬਰਬਾਦੀ ਤੇ ਵੀਰਾਨੇ ਤੋਂ ਸਿਵਾ ਕੁਝ ਨਹੀਂ ਰਹਿੰਦਾ ਤੇ ਉਲੂਆਂ ਦਾ ਬਹਿਸ਼ਤ ਬਣ ਕੇ ਰਹਿ ਜਾਂਦਾ ਹੈ। ਜਲਾਲਖ਼ਾਨ ਸਿੱਖਾਂ ਦੀ ਪੇਸ਼ਕਦਮੀ ਤੇ ਫਤੂਹਾਤ ਤੋਂ ਪੂਰੀ ਤਰ੍ਹਾਂ ਬਾਖ਼ਬਰ ਸੀ। ਸਿੱਖ ਇਰੱਦ ਗਿਰੱਦ ਦੇ ਇਲਾਕਿਆਂ ਤੇ ਕਬਜ਼ੇ ਕਰ ਕੇ ਜਲਾਲਬਾਅਦ ਤੋਂ ਥੋੜੀ ਹੀ ਦੂਰੀ ਤੇ ਰਹਿ ਗਏ ਸਨ ਤੇ ਜਲਾਲਾਬਾਅਦ ਤੇ ਕਿਸੇ ਵੀ ਵਕਤ ਹਮਲਾ ਹੋ ਸਕਦਾ ਸੀ। ਇਹ ਐਲਾਨੀਆਂ ਜੰਗ ਦੀ ਤਿਆਰੀ ਸੀ ਤੇ ਜਲਾਲਖਾਨ ਦਾ ਲਾਮ ਲਸ਼ਕਰ ਮੈਦਾਨੇ ਜੰਗ 'ਚ ਆਪਣੀ ਮਰਦਾਨਗੀ ਤੇ ਜਾਨਬਾਜ਼ੀ ਦੇ ਜੌਹਰ ਦਿਖਾਉਂਣਾ ਚਾਹੁੰਦਾ ਸੀ। ਦੂਸਰੀ ਤਰਫ਼ ਸਿੱਖ ਵੀ ਪੇਸ਼ ਕਦਮੀ ਕਰ ਰਹੇ ਸਨ ਕਿਸੇ ਵਕਤ ਵੀ ਦੋਵਾਂ ਪਾਸਿਆਂ ਦੇ ਜਵਾਂ ਮਰਦਾਂ ਦੀਆਂ ਤਲਵਾਰਾਂ ਮਿਆਨਾਂ 'ਚੋਂ ਬਾਹਰ ਆ ਸਕਦੀਆਂ ਸਨ। ਜਲਾਲਖ਼ਾਨ ਦੇ ਤਿੰਨ-ਚਾਰ ਸੌ ਅਫ਼ਗਾਨ ਸਵਾਰ ਇਕ ਹਜ਼ਾਰ ਬਰੱਕਨਦਾਜ਼ ਤੇ ਤੀਰ ਅੰਦਾਜ਼ ਉਸ ਦੇ ਪੋਤੇ ਗ਼ੁਲਾਮ ਮੁਹੰਮਦ ਖ਼ਾਨ ਤੇ ਉਸ ਦੇ ਚਚੇਰੇ ਭਰਾ ਹਜ਼ਬਰ ਖ਼ਾਨ ਦੀ ਕਮਾਨ 'ਚ ਬੜੀ ਤੇਜ਼ੀ ਨਾਲ ਪੇਸ਼ ਕਦਮੀ ਕਰ ਰਹੇ ਸਨ। ਤਾਕਿ ਉਨ੍ਹਾਂ ਲੋਕਾਂ ਦੀ ਮਦਦ ਕੀਤੀ ਜਾ ਸਕੇ ਜਿਨ੍ਹਾਂ ਦਾ ਸਿੱਖਾਂ ਨੇ ਮੁਹਾਸਰਹ ਕਰ ਲਿਆ ਸੀ। ਇਨ੍ਹਾਂ ਫੌਜਦਾਰਾਂ ਦੀ ਬਰ ਵਕਤ ਇਮਦਾਦ ਨੇ ਇਨ੍ਹਾਂ ਦੇ ਹੌਸਲੇ ਬੜੇ ਬੁਲੰਦ ਕਰ ਦਿੱਤੇ ਤੇ ਇਹ ਵੀ ਕੀਲ ਕਾਂਟੇ ਨਾਲ ਲੈਸ ਹੋ ਕੇ ਸਰੇ ਮੈਦਾਨ ਆ ਪਹੁੰਚੇ। ਬੜੀ ਖ਼ੂਨ ਰੇਜ਼ ਜੰਗ ਹੋਈ। ਹਜ਼ਬਰ ਖ਼ਾਨ ਤੇ ਉਸ ਦੇ ਬੇਸ਼ੁਮਾਰ ਸਿਪਾਹੀ ਮੈਦਾਨੇ ਜੰਗ 'ਚ ਕੰਮ ਆਏ। ਸਿੱਖਾਂ ਤੇ ਅਫ਼ਗਾਨਾਂ 'ਚ ਕਈ ਜਗ੍ਹਾਂ ਆਹਮਣੇ-ਸਾਹਮਣੇ ਜੰਮ ਕੇ ਜੰਗ ਹੋਈ। ਖ਼ਾਫ਼ੀ ਖਾਂ ਮੁੰਤਖ਼ਿਬੁਲ ਲੁਬਾਬ 'ਚ ਲਿਖਦਾ ਹੈ (ਜੋ ਕਿ ਮੁਸਲਮਾਨਾਂ ਦਾ ਤਰਫ਼ਦਾਰ ਹੈ। ਉਹ ਕਿਸੇ ਕੀਮਤ ਤੇ ਇਸਲਾਮੀ ਲਸ਼ਕਰ ਦੀ ਸ਼ਿਕਸਤ ਬਰਦਾਸ਼ਤ ਨਹੀਂ ਕਰ ਸਕਦਾ। ਉਹ ਗ਼ੈਰ ਮੁਸਲਮਾਨਾਂ ਨੂੰ ਕਾਫ਼ਿਰ-ਕਾਫ਼ਿਰ ਹੀ ਕਹਿੰਦਾ ਹੈ) "ਆਖ਼ਿਰ ਸਿੱਖ 70-80 ਹਜ਼ਾਰ ਪਿਆਦਾ ਫ਼ੌਜ ਲੇ ਕਰ ਆਏ ਔਰ ਜ਼ਲਾਲਆਬਾਦ ਕਾ ਮੁਹਾਸੀਰਹ ਕਰ ਲੀਆ। ਸਿੱਖ ਮੁੱਤਹਰਕ ਮੋਰਚੇ ਬਨਾ ਕਰ ਲਾਏ ਥੇ। ਲਕੜੀ ਤਖ਼ਤੋਂ ਕੋ ਜੋੜ ਰੱਖਾ ਥਾ ਔਰ ਨੀਚੇ ਪਹੀਏ ਲਗਾ ਦੀਏ ਥੇ। ਜਲਾਲ ਖ਼ਾਨ ਅਫ਼ਗਾਨ ਨੇ ਜਿਸ ਬਹਾਦਰੀ ਔਰ ਦਲੇਰੀ ਸੇ ਉਨ ਕੇ ਮੁਕਾਬਲੇ ਕੀਏ ਉਸ ਕੀ ਬੜੀ ਦਿਲਚਸਪ ਤਫ਼ਸੀਲਾਤ ਹੈਂ........ ਜਿਸ ਵਕਤ ਸਿੱਖੋਂ ਨੇ ਅਪਨੇ ਮੋਰਚੇ ਹਿਸਾਰ-ਕਿਲ੍ਹੇ ਤੱਕ ਪਹੁੰਚਾ ਦਿਏ ਔਰ ਗੋਲਾ ਬਾਰੀ ਸੰਗ ਬਾਰੀ ਮੇਂ ਵੁਹ

"ਫਤਹਿ ਦਰਸ" ਕਾ ਨਾਅਰਾਹ ਲਗਾਤੇ ਹੂਏ ਫਸੀਲ-ਦੀਵਾਰ ਕੇ ਪਾਸ ਹਜੂਮ ਕਰਨੇ ਲਗੇ ਔਰ ਚਾਰ-ਪਾਂਚ ਸੌ ਆਦਮੀ ਕੁਦਾਲੇਂ ਔਰ ਫਾਵੜੇ ਲਿਏ ਹੂਏ ਫਸੀਲ ਕੋ ਗਿਰਾਨੇ ਕੇ ਲਿਏ ਬੜ੍ਹੀ ਦੀਵਾਰੋਂ ਪਰ ਜਿਨ੍ਹੇ ਸੀੜ੍ਹੀਆਂ ਚੜ੍ਹਾਨੇ ਔਰ ਦਰਵਾਜ਼ਾ ਕੋ ਜਲਾਨੇ ਕੀ ਕੋਸ਼ਿਸ਼ ਕਰਨੇ ਲਗੇ। ਬਹਾਦਰ ਪਠਾਨ ਕਿਲ੍ਹਾ ਕਾ ਦਰਵਾਜ਼ਾ ਖੋਲ੍ਹ ਕਰ ਨੰਗੀ ਤਲਵਾਰੇਂ ਅਲਮ ਕੀਏ ਚਿਹਰੋਂ ਪਰ ਢਾਲ ਕੀ ਆੜ ਲੀਏ ਹੂਏ ਅਚਾਨਕ ਬਾਹਰ ਨਿਕਲ ਆਏ ਔਰ ਉਨ ਪਰ ਐਸਾ ਸਖ਼ਤ ਹਮਲਾ ਕੀਆ ਕਿ ਸੌ-ਦੌ-ਸੌ ਕਾਫ਼ਿਰ ਇਕ ਹੀ ਤਾਖ਼ਤ ਮੇਂ ਮਾਰੇ ਗਏ ਔਰ, ਮੁਸਲਮਾਨ ਭੀ ਕਾਫ਼ੀ ਤਾਦਾਦ ਮੇਂ ਸ਼ਹੀਦ ਹੋ ਗਏ। ਇਸ ਤਰ੍ਹਾਂ ਪਠਾਨੋਂ ਨੇ ਰਾਤੋਂ ਰਾਤ ਨਿਕਲ ਕਰ ਮਤਅਦਦ ਬਾਰ ਉਨ ਪਰ ਕਾਮਯਾਬ ਸ਼ਬ ਖ਼ੂਨ (ਰਾਤ ਦੇ ਵਕਤ ਹਮਲਾ ਕਰਨਾ) ਮਾਰੇ"। ਜਲਾਲ ਖ਼ਾਨ ਦੇ ਕਾਫ਼ੀ ਨਜ਼ਦੀਕੀ ਰਿਸ਼ਤੇਦਾਰ ਮੈਦਾਨੇ ਜੰਗ 'ਚ ਨਿਕਲ ਆਏ ਸਨ। ਉਸ 'ਚ ਉਸ ਦੇ ਪੁੱਤਰ, ਪੋਤਰੇ ਤੇ ਭਤੀਜੇ ਵੀ ਸ਼ਾਮਿਲ ਸਨ ਇਹ ਸਾਰੇ ਪਠਾਨੀ ਗ਼ੈਰਤ ਜੁਅਰਤ ਤੇ ਜ਼ਾਨਬਾਜ਼ੀ ਨਾਲ ਲੜੇ ਸਨ ਪੀਰ ਖ਼ਾਨ ਤੇ ਜਮਾਲ ਖ਼ਾਨ ਬੜੀ ਦੀਦਾ ਦਲੇਰੀ ਨਾਲ ਲੜਦੇ ਹੋਏ ਮੌਤ ਦੇ ਘਾਟ ਉਤਰ ਗਏ। ਜਲਾਲ ਖਾਂ ਦਾ ਲੜਕਾ ਦੀਨਦਾਰ ਅਲੀ ਖਾਂ ਸਿੱਖਾਂ ਨਾਲ ਸਖ਼ਤ ਘੁਮਸਾਨ ਦੀ ਜੰਗ ਕਰਦਾ ਹੋਇਆ ਪੀਰ ਖਾਂ ਤੇ ਜਲਾਲ ਖਾਂ ਦੀਆਂ ਲਾਸ਼ਾਂ ਲੈਣ 'ਚ ਕਾਮਯਾਬ ਹੋ ਗਿਆ। ਇਹ ਉਸ ਦੀ ਬੇਪਨਾਹ ਬਹਾਦਰੀ ਦਾ ਜ਼ਿੰਦਾ ਸਬੂਤ ਸੀ। ਇਸਦੇ ਬਾਅਦ ਸਿੱਖਾਂ ਨੇ ਮਤਵਾਤਰ ਹਮਲੇ ਕੀਤੇ। ਤਕਰੀਬਨ ਵੀਹ ਦਿਨ ਤੱਕ ਨਾਕਾਬੰਦੀ ਜਾਰੀ ਰੱਖੀ ਪਰ ਫ਼ਤਹਿ ਦੇ ਆਸਾਰ ਦਿਖਾਈ ਨਹੀਂ ਸਨ ਦਿੰਦੇ। ਉਨ੍ਹਾਂ ਦੀਆਂ ਦੋ ਤਿੰਨ ਸੌ ਮੋਰਚਾਲ ਵੀ ਬੇਕਾਰ ਸਾਬਿਤ ਹੋਈਆਂ, ਕਿਉਂਕਿ ਬਰਸਾਤ ਦਾ ਮੌਸਮ ਆ ਚੁੱਕਾ ਸੀ। ਹਰ ਪਾਸੇ ਨਦੀ ਨਾਲੇ ਤੇ ਦਰਿਆ ਦੇ ਪਾਣੀ ਨਾਲ ਸੈਲਾਬ ਆ ਚੁੱਕਾ ਸੀ ਤੇ ਹਰ ਤਰਫ਼ ਪਾਣੀ ਦੇ ਰੈਲੇ ਹੀ ਰੈਲੇ ਸਨ। ਇਸ ਤਰ੍ਹਾਂ ਇਹ ਸੈਲਾਬ ਉਨ੍ਹਾਂ ਦੇ ਲਈ ਇਕ ਕੁਦਰਤੀ ਮੁਹਾਜ਼ ਦੀ ਸੂਰਤ ਅਖ਼ਤਿਆਰ ਕਰ ਗਿਆ। ਜ਼ੋਰਦਾਰ ਬਾਰਿਸ਼, ਚਮਕਦੀਆਂ ਤੇ ਕੜਕਦੀਆਂ ਬਿਜਲੀਆਂ ਤੇ ਗਰਜਦੇ ਬੱਦਲ ਇਹ ਸਿੱਖਾਂ ਦੇ ਰਾਹ 'ਚ ਹਾਇਲ ਹੋ ਗਏ ਤੇ ਉਨ੍ਹਾਂ ਦੀ ਪੇਸ਼ ਕਦਮੀ ਰੋਕ ਦਿੱਤੀ। ਇਸ ਤਰ੍ਹਾਂ ਸਿੱਖਾਂ ਨੇ ਮਜਬੂਰਨ ਜਲਾਲ ਆਬਾਦ ਦਾ ਮਹਾਸਰਾਹ ਉੱਠਾ ਲਿਆ ਤੇ ਸੁਲਤਾਨਪੁਰ ਤੇ ਜਲੰਧਰ ਦੁਆਬ ਵੱਲ ਕੂਚ ਕਰ ਦਿੱਤਾ। ਲਾਹੌਰ ਮਹਿਮੂਦ ਗ਼ਜ਼ਨਵੀ ਤੋ ਉਸ ਦੇ ਬਾਅਦ ਦੇ ਹਮਲਾਆਵਰਾਂ ਤੋ ਮੁਗ਼ਲਾਂ ਦਾ ਸਦੀਆਂ ਤੋਂ

ਸੂਬਾ ਰਿਹਾ ਹੈ। ਮੁਗ਼ਲਾਂ ਨੇ ਲਾਹੌਰ ਨੂੰ ਇਕ ਮਜ਼ਬੂਤ ਫੌਜੀ ਛਾਉਣੀ ਬਣਾ ਲਿਆ ਸੀ। ਇਸ ਤੋਂ ਥੋੜੇ ਹੀ ਫਾਸਲੇ ਤੇ ਕਸੂਰ ਦੇ ਅਫ਼ਗ਼ਾਨ ਵੀ ਫੌਜੀ ਤੌਰ ਤੇ ਕਾਫੀ ਤਾਕਤਵਰ ਸਨ। ਇਸ ਲਈ ਇਨ੍ਹਾਂ ਇਲਾਕਿਆਂ ਤੇ ਹਮਲਾ ਕਰਨ ਲਈ ਤਰਬੀਅਤ ਯਾਫ਼ਤਾਂ ਜ਼ਬਰਦਸਤ ਫੌਜ ਦੀ ਜ਼ਰੂਰਤ ਸੀ। ਉਸ ’ਚ ਸਿੱਖਾਂ ਦਾ ਕਾਫ਼ੀ ਨੁਕਸਾਨ ਵੀ ਹੋ ਸਕਦਾ ਸੀ। ਇਸ ਲਈ ਉਨ੍ਹਾਂ ਨੇ ਕਲਾਨੌਰ, ਬਟਾਲਾ ਜੈਸੇ ਇਲਾਕਿਆਂ ਤੇ ਹਮਲੇ ਸ਼ੁਰੂ ਕਰ ਦਿੱਤੇ। ਬਟਾਲਾ ਤੇ ਕਲਾਨੌਰ ਦੇ ਇਲਾਕੇ ਕਾਫੀ ਅਹਿਮੀਅਤ ਰੱਖਦੇ ਸਨ। ਸਿੱਖਾਂ ਨੇ ਇਹ ਇਲਾਕੇ ਫਤਹਿ ਕਰ ਕੇ ਆਪਣੇ ਥਾਣੇ ਕਾਇਮ ਕਰ ਲਏ, ਇਸ ਤਰ੍ਹਾਂ ਆਪਣੀ ਬਾਲਾਦਸਤੀ ਤੇ ਸਰਦਾਰੀ ਕਾਇਮ ਕਰ ਲਈ। ਇਸ ਦੇ ਬਾਅਦ ਉਨ੍ਹਾਂ ਨੇ ਪਠਾਨਕੋਟ ਦੇ ਪਰਗਨੇ ਦੇ ਇਲਾਕਿਆਂ ਤੇ ਕਬਜ਼ਾ ਕਰ ਲਿਆ। ਜਲਾਲ ਆਬਾਦ ਤੋਂ ਵਾਪਿਸ ਆਉਂਣ ਦੀ ਜੋ ਦਲੀਲ ਸਿੱਖ ਤਾਰੀਖ਼ ਨਵੀਸ ਦਿੰਦੇ ਹਨ? ਉਹ ਇਹ ਹੈ ਕਿ ਉਸ ਵਕਤ ਜ਼ਬਰਦਸਤ ਬਾਰਿਸ਼ਾਂ ਤੇ ਸੈਲਾਬ ਆਉਂਣੇ ਸ਼ੁਰੂ ਹੋ ਗਏ ਸਨ ਖਾਫ਼ੀ ਖਾਂ ਲਿਖਦਾ ਹੈ ਕਿ ਸਿੱਖ ਅਪਨੇ ਹਜ਼ਾਰੋਂ ਆਦਮੀਓਂ ਕੋ ਕਟਾ ਕਰ ਨਾਕਾਮ-ਓ-ਨਾਮੁਰਾਦ ਮੁਹਾਸਰਾਹ ਉਠਾ ਕਰ ਚਲੇ ਗਏ। ਸਾਫ਼ ਜ਼ਾਹਿਰ ਹੈ ਕਿ ਖਾਫ਼ੀ ਖਾਂ ਮੁਬਾਲਗ਼ਾ ਆਰਾਈ ਦੇ ਨਸ਼ੇ ’ਚ ਚੂਰ ਹੈ.... ਜਲਾਲਾਬਾਦ ਸੇ ਨਾਕਾਮ ਵਾਪਿਸ ਹੋਨੇ ਕੇ ਬਾਅਦ ਸਿੱਖੋਂ ਨੇ ਸੁਲਤਾਨਪੁਰ ਔਰ ਦੋਆਬ-ਏ-ਜਲੰਧਰ ਕੇ ਪਰਗਨੋਂ ਕਾ ਰੁੱਖ ਕੀਆ ਔਰ ਇਸ ਜ਼ਿਲ੍ਹਾ ਕੇ ਫੌਜਦਾਰ ਸ਼ਮਸ ਖਾਂ ਕੇ ਪਾਸ ਏਕ ਖ਼ੱਤ ਪਰਵਾਨਾ ਕੀ ਤਰਜ਼ ਪਰ ਲਿੱਖ ਕਰ ਭੇਜਾ ਕਿ ਵੁਹ ਉਨਕੀ ਬਾਅਜ਼ ਫਰਮਾਇਸ਼ਾਤ ਕੀ ਤਕਮੀਲ ਕਰੇ ਔਰ ਉਨਕੀ ਇਤਾਇਤ ਅਖ਼ਤਿਆਰ ਕਰ ਲੇ ਔਰ ਜੋ ਭੀ ਖਜ਼ਾਨਾ ਉਸ ਕੇ ਪਾਸ ਹੈ ਵੁਹ ਹਵਾਲ੍ਹਾ ਕਰ ਦੇ। ਯੇ ਖੱਤ ਦੋ ਸਿੱਖ ਲੇ ਕਰ ਆਏ ਥੇ” ਬੰਦੇ ਬਹਾਦਰ ਤੇ ਉਸ ਦੇ ਸਿਪਾਹਾ ਸਾਲਾਰ ਹਮਲਾ ਕਰਨ ਤੋਂ ਪਹਿਲਾਂ ਆਪਣੇ ਹਰੀਫ਼ ਦੁਸ਼ਮਣ ਨੂੰ ਖ਼ੱਤ ਲਿਖਦੇ ਸਨ ਤਾ ਕਿ ਖ਼ੂਨਰੇਜ਼ੀ ਤੋਂ ਬਗ਼ੈਰ ਹੀ ਉਨ੍ਹਾਂ ਦੀਆਂ ਸ਼ਰਤਾਂ ਕਬੂਲ ਕਰ ਲਏ। ਸ਼ਮਸ ਖਾਂ ਲਾਹੌਰ ਦੇ ਨਜ਼ਦੀਕੀ ਕਸੂਰ ਦਾ ਜ਼ਾਬਰ ਪਠਾਨ ਸੀ। ਪਠਾਨ ਆਮ ਤੌਰ ਤੇ ਸਖ਼ਤਗੀਰ ਸ਼ਖ਼ਸੀਅਤ ਦੇ ਮਾਲਿਕ ਤੇ ਮਰਦੇ ਮੈਦਾਨ ਹੁੰਦੇ ਹਨ। ਉਸ ਨੇ ਆਪਣੇ ਫੌਜੀ ਮਸ਼ੀਰਾਂ ਤੇ ਦੂਸਰੇ ਸਰਦਾਰਾਂ ਨਾਲ ਮਸ਼ਵਰਾ ਕੀਤਾ। ਹਰ ਇੱਕ ਨੇ ਉਸ ਨੂੰ ਜੰਗ ਤੇ ਮਾਰਕਾਆਰਾਈ ਦੀ ਤਿਆਰੀ ਕਰਨ ਦੀ ਤਜ਼ਵੀਜ਼ ਦਿੱਤੀ। ਹਰ ਇੱਕ ਨੇ ਉਸ ਨੂੰ ਆਪਣੀ ਵਫ਼ਾਦਾਰੀ ਤੇ ਜਾਨ ਦਾ ਨਜ਼ਰਾਨਾ ਪੇਸ਼ ਕਰਨ

ਲਈ ਕਿਹਾ। ਉਨ੍ਹਾਂ ਆਪਣਾ ਅਹਿਦ ਵਫਾ ਕਰਨ ਲਈ ਮੁਕੱਦਸ ਤੇ ਪਾਕ ਕੁਰਾਨ ਦੀਆਂ ਕਸਮਾਂ ਖਾਦੀਆਂ ਤੇ ਆਪਣੇ ਸਿਰ ਸਰੇ ਮੈਦਾਨ ਕਟਾਉਂਣ ਲਈ ਕਿਹਾ ਇਸ ਤੇ ਸ਼ਮਸ ਖਾਂ ਦਾ ਹੌਸਲਾ ਬਹੁਤ ਬੁਲੰਦ ਹੋ ਗਿਆ ਤੇ ਉਹ ਜੰਗ ਲਈ ਆਮਾਦਾ ਹੋ ਗਿਆ। ਉਸ ਨੇ ਸਿੱਖਾਂ ਨੂੰ ਕੁਛ ਸੀਸਾ ਤੇ ਬਾਰੂਦ ਵੀ ਭੇਜ ਦਿੱਤਾ। ਕਿਉਂ ਕਿ ਉਸ ਦੇ ਪਾਸ ਸਵਾਰੀ ਤੇ ਬਾਰ ਬਰਦਾਰੀ ਦੇ ਜਾਨਵਰ ਨਹੀਂ ਸਨ ਇਸ ਲਈ ਸੀਸਾ ਤੇ ਬਾਰੂਦ ਜ਼ਿਆਦਾ ਮਿੱਕਦਾਰ 'ਚ ਨਹੀਂ ਭੇਜਿਆ ਜਾ ਸਕਦਾ ਸੀ। ਸਾਡੇ ਪਾਸ ਵੀ ਕਾਫ਼ੀ ਸੀਸਾ ਤੇ ਬਾਰੂਦ ਹੈ। ਸਾਡੇ ਤਾਜਰਾਂ ਦੇ ਪਾਸ ਵੀ ਕਾਫੀ ਮਿੱਕਦਾਰ 'ਚ ਬਾਰੂਦ ਹੈ ਤੇ ਸਰਕਾਰ ਦੇ ਜ਼ਖੀਰੇ ਬਾਰੂਦ ਨਾਲ ਭਰੇ ਹੋਏ ਹਨ। ਜਿੰਨ੍ਹੇ ਬਾਰ ਬਰਦਾਰੀ ਦੇ ਜਾਨਵਰ ਤੁਸੀਂ ਸਾਡੇ ਪਾਸ ਭੇਜ ਦਿਓ ਅਸੀਂ ਉਨਾਂ ਹੀ ਅਸਲ੍ਹਾ ਤੁਹਾਨੂੰ ਭੇਜ ਦੇਵਾਂਗੇ। ਫਿਲਹਕੀਕਤ ਸ਼ਮਸ-ਉ-ਦੀਨ ਖਾਂ ਦੇ ਇਸ ਜਵਾਬ 'ਚ ਸਰਾਸਰ ਮੌਕਾ ਸ਼ਿਨਾਸੀ ਤੇ ਹਿਕਮ ਤੇ ਅਮਲੀ ਤੋਂ ਸਿਵਾ ਕੁਛ ਨਹੀਂ ਸੀ। ਜਿਸ ਤਰ੍ਹਾਂ ਕਿ ਦੂਸਰੇ ਸੂਬੇਦਾਰ, ਫੌਜਦਾਰ ਜਹਾਦ ਦਾ ਨਾਅਰਾ ਬੁਲੰਦ ਕਰਦੇ ਸਨ। ਇਸ ਨੇ ਵੀ ਹਰ ਤਰਫ਼ ਜਹਾਦ, ਜਹਾਦ, ਜਹਾਦ ਦਾ ਨਾਅਰਾ ਬੁਲੰਦ ਕਰਵਾ ਦਿੱਤੇ ਤੇ ਜਹਾਦੀਆਂ ਨੂੰ ਇਸਲਾਮ ਦੇ ਪਰਚਮ ਥੱਲੇ ਜਮ੍ਹਾਂ ਕਰ ਲਿਆ ਤੇ ਆਪਣੇ ਸਿਪਾਹੀਆਂ ਨੂੰ ਬਿਹਤਰੀਨ ਅਸਲੇ ਨਾਲ ਲੈਸ ਕਰ ਲਿਆ। ਕੁਛ ਨਾਮੀ ਕਸਬਿਆਂ ਤੇ ਕਬਜ਼ਾ ਕਰਨ ਦੇ ਬਾਅਦ ਸਿੱਖਾਂ ਨੇ ਆਪਣਾ ਰੁਖ ਲਾਹੌਰ ਦੀ ਤਰਫ਼ ਕਰ ਲਿਆ। ਲਾਹੌਰ ਦੇ ਬਾਹਰਲੇ ਇਲਾਕੇ ਸ਼ਾਲੀਮਾਰ ਬਾਗ਼ ਜੋ ਕਿ ਸ਼ਾਹਜਹਾਨ ਦੀ ਯਾਦਗਾਰ ਸੀ ਤੇ ਹਮਲਾ ਕਰਕੇ ਹਰ ਤਰ੍ਹਾਂ ਸਫਾਇਆ ਕਰ ਦਿੱਤਾ। ਇਸ ਤੇ ਲਾਹੌਰ ਦੇ ਮੁੱਲਾਂ ਮੁਤੱਅਸਬੀ ਮੁਸਲਮ ਤੇ ਹਿੰਦੂ ਪੂਰੀ ਤਰ੍ਹਾਂ ਖ਼ਬਰਦਾਰ ਹੋ ਗਏ। ਸਿੱਖਾਂ ਦੇ ਹਮਲੇ ਨੂੰ ਰੋਕਣ ਲਈ ਜ਼ਬਰਦਸਤ ਤਿਆਰੀਆਂ ਕਰਨ ਲੱਗ ਪਏ। ਹਰ ਪਾਸੇ ਅਫ਼ਰਾਤਫ਼ਰੀ ਤੇ ਖ਼ੌਫ ਦੇ ਸਾਏ ਸਨ। ਇਸ ਸੈਲੇ ਰਵਾਂ ਤੇ ਰੈਲੇ ਨੂੰ ਰੋਕਣਾ ਆਸਾਨ ਤੇ ਨਹੀਂ ਸੀ। ਉਹ ਹੀ ਰਵਾਇਤੀ ਨਾਅਰਾਹ ਇਸਲਾਮ ਖ਼ਤਰੇ 'ਚ ਹੈ। ਇਸ ਦਫ਼ਾ ਹੈਦਰੀ ਪਰਚੱਮ ਲਹਿਰਾਇਆ ਗਿਆ। ਸੱਯਦ ਅਸਲਮ ਖਾਂ ਤੇ ਆਪਣਾ ਹੌਸਲਾ ਤੇ ਹੋਸ਼-ਓ-ਹਵਾਸ ਖੋ ਬੈਠਾ। ਉਸ 'ਚ ਸੱਯਦ ਦੀ ਜਾਨਬਾਜ਼ੀ ਤੇ ਪਾਮਰਦੀ ਬਰਾਏ ਨਾਮ ਵੀ ਨਹੀਂ ਸੀ। ਬੁਜ਼ਦਿਲੀ ਤੇ ਬੇਦਿਲੀ ਦਾ ਜ਼ਿੰਦਾ ਪੈਕਰ ਸੀ। ਲਾਹੌਰ ਦੇ ਮੁੱਲਾਂ ਇਸਲਾਮ ਦੇ ਨਾਮ ਤੇ ਮੈਦਾਨੇ ਜੰਗ 'ਚ ਨਿਕਲ ਆਏ ਤੇ ਈਦਗਾਹ ਦੀ ਮਸਜਿਦ 'ਚ ਹੈਦਰੀ ਪਰਚੱਮ ਪੂਰੀ ਸ਼ਾਨ ਤੇ

ਜਲਾਲ ਨਾਲ ਲਹਿਰਾਂ ਦਿੱਤਾ। ਪੀਰ ਮੁਹੰਮਦ ਤੱਕੀ ਜੋ ਕਿ ਸ਼ਾਹਜਹਾਨ ਦੇ ਵਜ਼ੀਰੇ ਆਜ਼ਮ ਨਵਾਬ ਸਾਅਦ-ਉਲ੍ਹਾ ਖਾਂ ਦਾ ਨਜ਼ਦੀਕੀ ਰਿਸ਼ਤੇਦਾਰ ਸੀ ਤੇ ਮੂਸਾ ਬੇਗ ਜੋ ਕਿ ਖੁੱਦਾ ਵਰਦੀ ਖ਼ਾਨ ਅਗਰਖ਼ਾਨੀ ਦਾ ਬੇਟਾ ਸੀ ਇਹ ਜਹਾਦੀਆਂ ਦੇ ਖ਼ਾਸ ਸਰਬਰਾਹ ਸਨ। ਇਸ ਤੋਂ ਇਲਾਵਾ ਹੋਰ ਕਈ ਮੌਲਾਨੇ ਤੇ ਹਾਜੀ ਸ਼ਾਹ ਇਨਾਇਤ-ਉਲ੍ਹਾ, ਹਾਜੀ ਨਿਆਜ਼ ਬੇਗ, ਹਾਜੀ ਇਸਮਾਈਲ, ਮੁੱਲਾਂ ਮੀਰ ਮੁਹੰਮਦ ਤੇ ਮੁਹੰਮਦ ਜਹਾਨ ਰੰਘੜ ਇਨ੍ਹਾਂ ਜ਼ਹਾਦੀਆਂ ਦੀ ਅਗਵਾਈ ਕਰ ਰਹੇ ਸਨ। ਅਕਬਰੇ ਆਜ਼ਮ ਦੇ ਵਜ਼ੀਰ ਟੋਡਰ ਮੱਲ ਦਾ ਪੋਤਾ ਜੋ ਕਿ ਪਹਾੜਾ ਮੱਲ ਦਾ ਪੁੱਤਰ ਸੀ, ਹਿੰਦੂਆਂ ਦੀ ਰਹਿਨੁਮਾਈ ਕਰ ਰਿਹਾ ਸੀ। ਇਸ ਜਹਾਦ ਦੇ ਅਖ਼ਰਾਜਾਤ ਦੇ ਲਈ ਹਿੰਦੂ ਤਾਜਰਾਂ ਤੇ ਸੌਦਾਗਰਾਂ ਨੇ ਜਹਾਦੀਆਂ ਦੀ ਪੂਰੀ ਮਾਲੀ ਇਮਦਾਦ ਕੀਤੀ। ਮੁਸਲਮਾਨਾਂ ਨੇ ਵੀ ਆਪਣੇ ਖਜ਼ਾਨਿਆਂ ਦੇ ਮੂੰਹ ਖੋਲ ਦਿੱਤੇ। ਕਈ ਜਹਾਦੀਆਂ ਨੇ ਤੇ ਜਹਾਦ ਦੇ ਜਨੂੰਨ 'ਚ ਆਪਣੇ ਘਰਾਂ ਦਾ ਸਾਜ਼-ਓ-ਸਮਾਨ ਵੀ ਫਰੋਖ਼ਤ ਕਰ ਕੇ ਅਸਲ੍ਹਾ ਤੇ ਘੋੜੇ ਖ਼ਰੀਦ ਲਏ। ਟੋਡਰ ਮੱਲ ਦੀ ਔਲਾਦ ਨੇ ਬਹੁਤ ਜ਼ਿਆਦਾ ਦੌਲਤ ਖਰਚ ਕੀਤੀ ਤੇ ਸੈਂਕੜੇ ਮੁਸਲਮਾਨ ਜਹਾਦੀ ਭਰਤੀ ਕਰ ਕੇ ਉਨ੍ਹਾਂ ਨੂੰ ਤਨਖ਼ਾਹਾਂ ਦਿੱਤੀਆਂ। ਉਸ ਨੇ ਆਪਣਾ ਬਹੁਤ ਸਾਰਾ ਅਸਲ੍ਹਾ ਵੀ ਸਿੱਖਾਂ ਦੀ ਪੇਸ਼ਕਦਮੀ ਰੋਕਣ ਲਈ ਦਿੱਤਾ। ਲਾਹੌਰ ਦੇ ਨਾਇਬ ਅਸਲਮ ਖ਼ਾਨ ਦੀ ਬੁਜ਼ਦਿਲੀ ਦੇ ਖ਼ਿਲਾਫ ਕਾਫ਼ੀ ਸ਼ੋਰ-ਓ-ਸ਼ਰ ਹੋਇਆ ਉਸ ਨੇ ਆਪਣੀ ਸ਼ਰਮ ਰੱਖਣ ਲਈ ਅਤਾ-ਉਲ੍ਹਾ ਖਾਨ ਤੇ ਮੁਹਿਬ ਖ਼ਾਨ ਖਰਲ ਦੀ ਅਗਵਾਈ 'ਚ 500 ਘੋੜੇ ਤੇ ਇਕ ਹਜ਼ਾਰ ਪਿਆਦਾ ਫੌਜ ਜਹਾਦ ਕਰਨ ਲਈ ਇਨ੍ਹਾਂ ਗ਼ਾਜ਼ੀਆਂ ਪਾਸ ਭੇਜ ਦਿੱਤੀ। ਇਨ੍ਹਾਂ ਗ਼ਾਜ਼ੀਆਂ ਤੇ ਜਹਾਦੀਆਂ ਨੇ ਪੂਰੇ ਜੋਸ਼ੋ ਖਰੋਸ਼ ਨਾਲ ਜਹਾਦ 'ਚ ਹਿੱਸਾ ਲਿਆ। ਖਾਫ਼ੀ ਖਾਂ ਲਿਖਦਾ ਹੈ "ਤਕਰੀਬਨ ਚਾਰ ਪਾਂਚ ਹਜ਼ਾਰ ਸਵਾਰ ਥੇ। ਤੀਸ ਹਜ਼ਾਰ ਬਰਕਨ ਦਾਜ਼ ਔਰ ਤੀਰ ਅੰਦਾਜ਼ ਪਿਆਦੇ ਥੇ। ਇਨਕੇ ਇਲਾਵਾ ਦੂਸਰੇ ਅਸਲ੍ਹਾਦਾਰ ਭੀ ਕਾਫ਼ੀ ਤਾਅਦਾਦ ਮੇਂ ਥੇ.......... ਇਸ ਮਹਿੰਮ ਕੇ ਲਿਏ ਉਸ ਨੇ ਨਈ ਭਰਤੀ ਕਾ ਹੁਕਮ ਦੀਆ ਔਰ ਅਤਰਾਫ਼ ਕੇ ਜ਼ਿੰਮੀਂਦਾਰੋਂ ਕੀ ਮਦਦ ਸੇ ਏਕ ਬੜੀ ਤਾਅਦਾਦ ਕੋ ਭਰਤੀ ਕੀਆ....... ਯਿਹ ਸਭ ਸ਼ਹਾਦਤ ਕੇ ਲੀਏ ਕਮਰ ਬਸਤਾ ਹੋ ਗਏ ਥੇ ਔਰ ਜਾਨ-ਓ-ਮਾਲ ਅਹਿਲ-ਓ-ਅਯਾਲ ਸੇ ਦਸਤਕਸ਼ ਹੋ ਕਰ ਕਲਾਮ ਅੱਲ੍ਹਾ ਪਰ ਅਹਿਦ-ਓ-ਪੈਮਾਨ ਬਾਂਧ ਲੀਆ ਥਾ। ਜੰਗੀ ਅਖ਼ਰਾਜਾਤ ਮੇਂ ਭੀ ਲੋਗੋਂ ਨੇ

ਹਿੱਸਾ ਲੀਆ ਥਾ ਗ਼ਰਜ਼ ਸ਼ਮਸ ਖਾਂ ਏਕ ਲਾਖ ਆਦਮੀਓਂ ਕਾ ਲਸ਼ਕਰ ਲੇ ਕਰ ਬੜੇ ਕਰੌਫਰ ਕੇ ਸਾਥ ਸੁਲਤਾਨਪੁਰ ਸੇ ਨਿਕਲਾ"। "ਰਾਹੋਂ ਕਾ ਮਾਰਕਾ" ਉਧਰ ਸਿੱਖ 70-80 ਹਜ਼ਾਰ ਸਵਾਰ ਔਰ ਪਿਆਦਾ ਫੌਜ਼ ਕੋ ਲੇ ਕਰ ਬੜ ਰਹੇ ਥੇ। ਉਨ ਕੇ ਸਾਥ ਵੋ ਤੋਪੇਂ ਭੀ ਥੀਂ ਵੁਹ ਸਰਹਿੰਦ ਸੇ ਆਪਨੇ ਸਾਥ ਲਾਏ ਥੇ। ਕਿਲ੍ਹਾ ਗਰੀ ਕਾ ਭੀ ਕਾਫ਼ੀ ਸਾਮਾਨ ਉਨ ਕੇ ਸਾਥ ਥਾ। ਮੁਤਹਰਕ ਮੋਰਚਾ ਬੰਦੀ ਕੇ ਤਖ਼ਤੇ ਔਰ ਲੱਠੇ ਰੇਤ ਸੇ ਭਰੇ ਹੂਏ ਥੈਲੇ ਸੀਸਾ ਔਰ ਬਾਰੂਦ ਸਭ ਕੁਛ ਲਾਦ ਰਖਾ ਥਾ। ਲੂਟ ਮਾਰ ਕਰਤੇ ਹੂਏ ਵੁਹ ਸੁਲਤਾਨਪੁਰ ਸੇ ਸਾਤ ਕੋਸ ਪਰ ਕਸਬਾ ਰਾਹੂਨ ਮੇਂ ਪਹੁੰਚੇ। ਜਬ ਉਨ ਕੋ ਮਾਲੂਮ ਹੂਆ ਕਿ ਸ਼ਮਸ ਖਾਂ ਇਸ ਜੁਰਅਤ-ੳ-ਐਤਮਾਮ ਕੇ ਸਾਥ ਖ਼ੁਦ ਮੁਕਾਬਲੇ ਪਰ ਨਿਕਲ ਆਇਆ ਹੈ ਤੋਂ ਉਸੀ ਜਗ੍ਹਾ ਵੁਹ ਠਹਿਰ ਗਏ। ਰਾਹੂਨ ਮੇਂ ਈਟੋਂ ਕੇ ਭੱਠੇ ਬੜੀ ਤਾਅਦਾਦ ਮੇਂ ਮੌਜੂਦ ਥੇ........ ਸਿੱਖੋਂ ਨੇ ਇਨ ਹੀ ਭੱਠੋਂ ਸੇ ਗੜ੍ਹੀ ਕਾ ਕਾਮ ਲੀਆ" ਸਿੱਖਾਂ ਨੇ ਇਰਦ-ਗਿਰਦ ਦੇ ਚੋਧਰੀਆਂ, ਕਾਨੂੰਨਗੋ ਤੇ ਹੋਰ ਦੂਸਰਿਆਂ ਨੂੰ ਧਮਕੀ ਭਰੇ ਖੱਤ ਲਿਖੇ। ਸ਼ਮਸ ਖਾਂ ਤੇ ਉਸ ਦੇ ਸਿਪਾਹੀ ਤੇ ਜਹਾਦੀ ਤੇ ਗ਼ਾਜ਼ੀ ਇਸ ਹਕੀਕਤ ਤੋਂ ਬਾਖ਼ੂਬੀ ਆਗਾਹ ਸਨ ਕਿ ਅਗਰ ਉਨ੍ਹਾਂ ਨੂੰ ਸ਼ਿਕਸਤ ਹੋ ਗਈ ਤੇ ਉਹ ਬੁਰੀ ਤਰ੍ਹਾਂ ਤਬਾਹ ਤੇ ਬਰਬਾਦ ਹੋ ਜਾਣਗੇ ਕਿਉਂਕਿ ਇਨ੍ਹਾਂ ਨੂੰ ਪਹਿਲੇ ਫੌਜਦਾਰਾਂ ਦੇ ਹਸ਼ਰ ਦੀ ਪੂਰੀ ਤਰ੍ਹਾਂ ਖ਼ਬਰ ਸੀ। ਵਜ਼ੀਰ ਖਾਨ, ਜਲਾਲ ਖਾਨ ਜੈਸੇ ਮੁਤਕਬਰ ਤੇ ਮਗ਼ਰੂਰ ਲੋਕਾਂ ਦਾ ਕੀ ਹਸ਼ਰ ਹੋਇਆ ਸੀ ਤੇ ਖ਼ਾਸ ਕਰਕੇ ਸੂਬੇਦਾਰ ਵਜ਼ੀਰ ਖਾਂ ਦਾ ਤੇ ਉਸ ਦੇ ਪੇਸ਼ਕਾਰ ਸੁੱਚਾ ਨੰਦ ਦਾ ਇਨ੍ਹਾਂ ਦੇ ਇਬਰਤ ਨਾਕ ਅੰਜਾਮ ਨੇ ਇਨ੍ਹਾਂ ਨੂੰ ਇਬਰਤ ਦਾ ਦਰਸ ਸਿੱਖਾ ਦਿੱਤਾ ਸੀ। ਇਹ ਜਹਾਦ ਇਨ੍ਹਾਂ ਲਈ ਜ਼ਿੰਦਗੀ ਮੌਤ ਦਾ ਸਵਾਲ ਸੀ। ਇਸ ਲਈ ਇਹ ਜਹਾਦ ਤੇ ਸ਼ਹਾਦਤ ਲਈ ਤਿਆਰ ਸਨ। ਸਿਪਾਹੀ ਤੋਂ ਲੈ ਕੇ ਸਿੱਪਾਹਸਲਾਰ ਤੱਕ ਨੂੰ ਆਪਣੇ ਅੰਜਾਮ ਦੀ ਖ਼ਬਰ ਸੀ। ਉਹ ਤਕਬੀਰ ਪੜ੍ਹਦੇ "ਅੱਲ੍ਹਾ ਹੂ ਅਕਬਰ" ਦੇ ਨਾਅਰੇ ਲਾਉਂਦੇ। ਸ਼ਮਸ ਖਾਂ ਤੇ ਉਸ ਦੇ ਸਿਪਾਹੀ ਤੇ ਜਹਾਦੀ ਹਿਫਾਜ਼ਤੀ ਜੰਗ ਲੜ ਰਹੇ ਸਨ। ਰਾਹੋਂ ਦੇ ਕਿੱਲ੍ਹੇ 'ਚ ਸਿੱਖ ਵੀ ਹਿਫਾਜ਼ਤੀ ਜੰਗ ਹੀ ਕਰਦੇ ਰਹੇ ਸਨ। ਕਿਉਂਕਿ ਸ਼ਮਸ ਖ਼ਾਨ ਹਰ ਪਹਿਲੂ ਤੋਂ ਸਿੱਖਾਂ ਤੋਂ ਕਾਫ਼ੀ ਮਜ਼ਬੂਤ ਸੀ। ਸਿੱਖਾਂ ਦੀਆਂ ਅਕਸਰ ਲੜਾਈਆਂ 'ਚ ਇਕ ਬੁਨਿਆਦੀ ਕਮਜ਼ੋਰੀ ਸੀ। ਨਾ ਤੇ ਉਨ੍ਹਾਂ ਦੇ ਪਾਸ ਅਸਲ੍ਹਾ ਪਹੁੰਚਦਾ ਸੀ ਨਾ ਰਸਦ ਤੇ ਨਾ ਹੀ ਕੁਮਕ ਜਦ ਕਿ ਮੁਗ਼ਲਾਂ ਦੇ ਪਾਸ ਕੁਮਕ, ਰਸਦ ਤੇ ਅਸਲੇ

ਦੀ ਕੋਈ ਕਮੀ ਹੀ ਨਹੀਂ ਸੀ। ਨਾ ਹੀ ਸਿੱਖਾਂ ਪਾਸ ਕੋਈ ਮਜ਼ਬੂਤ ਕਿਲ੍ਹੇ ਸਨ ਕਿ ਉਹ ਆਪਣੀ ਹਿਫ਼ਾਜਤੀ ਲੜਾਈ ਹੀ ਜਮ ਕੇ ਕਰ ਸਕਦੇ। ਮਜ਼ਬੂਤ ਕਿਲ੍ਹੇ ਕੋਈ ਦੋ-ਚਾਰ ਮਹੀਨਿਆਂ 'ਚ ਤਾਮੀਰ ਨਹੀਂ ਹੋ ਸਕਦੇ। ਜਦ ਕਿ ਚਾਰੇ ਪਾਸੇ ਦੁਸ਼ਮਣ ਦੀਆਂ ਫੌਜਾਂ ਹੀ ਫੌਜਾਂ ਹਨ। ਇਹ ਸਿਲਸਿਲਾ ਸ਼ੁਰੂ ਤੋਂ ਆਖਿਰ ਤੱਕ ਜਾਰੀ ਰਿਹਾ। ਰਾਹੂਨ ਤੇ ਵੀ ਜ਼ਬਰਦਸਤ ਲਸ਼ਕਰ ਨੇ ਬਿਹਤਰੀਨ ਅਸਲੇ ਨਾਲ ਲੈਸ ਹੋ ਕੇ ਹਮਲਾ ਕੀਤਾ। ਉਨ੍ਹਾਂ ਨੇ ਕਾਫ਼ੀ ਦੇਰ ਤੱਕ ਤੀਰ ਤੁਫੰਗ ਨਾਲ ਇਸਲਾਮੀ ਲਸ਼ਕਰ ਦਾ ਜਮ ਕੇ ਸਾਹਮਣਾ ਕੀਤਾ। ਆਪ ਵੀ ਕੁਰਬਾਨ ਹੁੰਦੇ ਰਹੇ ਤੇ ਮੁਗ਼ਲਾਂ ਦੇ ਲਾਮ ਲਸ਼ਕਰ ਨੂੰ ਵੀ ਮੌਤ ਦੇ ਘਾਟ ਉਤਾਰਦੇ ਰਹੇ। ਆਖਿਰ ਜੋ ਕਿਲ੍ਹੇ ਦੇ ਦਰਵਾਜ਼ਿਆਂ ਦੇ ਨਜ਼ਦੀਕ ਆਏ ਸਿੱਖਾਂ ਨੇ ਉਨ੍ਹਾਂ ਦਾ ਸਫਾਇਆ ਕਰ ਦਿੱਤਾ। ਬੇਹੱਦ ਖ਼ੂਨ ਖ਼ਰਾਬਾ ਹੋਇਆ। ਸਿੱਖਾਂ ਲਈ ਇਸਲਾਮੀ ਲਸ਼ਕਰ ਨੂੰ ਸ਼ਿਕਸਤ ਦੇਣੀ ਮੁਸ਼ਕਿਲ ਹੀ ਨਹੀਂ ਬਲਕਿ ਨਾਮੁਮਕਿਨ ਸੀ। ਇਕ ਰਾਤ ਮੌਕਾ ਗ਼ਨੀਮਤ ਸਮਝ ਕੇ ਉਨ੍ਹਾਂ ਨੇ ਜ਼ਬਰਦਸਤ ਹਮਲਾ ਕੀਤਾ ਤੇ ਦੁਸ਼ਮਣ ਦੀਆਂ ਸਫਾਂ ਨੂੰ ਚੀਰਦੇ ਹੋਏ ਹਿਫ਼ਾਜਤੀ ਮੁਕਾਮ ਤੋ ਨਿਕਲ ਗਏ ਤੇ ਜਹਾਦੀ ਇੱਕ ਦੂਸਰੇ ਦਾ ਮੂੰਹ ਵੇਖਦੇ ਰਹੇ। ਜਦ ਸਿੱਖਾਂ ਤੇ ਇਨ੍ਹਾਂ ਜਹਾਦੀਆਂ ਦਾ ਜ਼ੋਰ ਨਾ ਚਲਿਆ ਤੇ ਇਨ੍ਹਾਂ ਨੇ ਹਿੰਦੂਆਂ ਨੂੰ ਜ਼ਲੀਲ ਕਰਨਾ ਸ਼ੁਰੂ ਕਰ ਦਿੱਤਾ। ਆਪਣੇ ਸ਼ਾਹੀ ਕਰਿੰਦਿਆਂ ਨੂੰ ਵੀ ਬਹੁਤ ਲਾਅਨ ਤਾਅਨ ਕੀਤੀ। ਪਰ ਸਿੱਖਾਂ ਨੇ ਫਿਰ ਕੋਟਲਾ ਬੇਗ਼ਮ ਤੇ ਆਪਣੇ ਕਦਮ ਜਮ੍ਹਾ ਲਏ। ਜਹਾਦੀਆਂ ਨੇ ਫਿਰ ਜ਼ਹਾਦ ਦਾ ਨਾਅਰਾਹ ਲਾਇਆ। ਇਹ ਵਹਿਸ਼ੀ ਇੰਤਕਾਮ ਦੇ ਜਜ਼ਬੇ ਨਾਲ ਲਰਜ਼ ਰਹੇ ਸਨ। ਜਦ ਸਿੱਖਾਂ ਦਾ ਕੁਝ ਨਾ ਕਰ ਸਕੇ ਤੇ ਇਨ੍ਹਾਂ ਨੇ ਰਸਤੇ 'ਚ ਦਿਹਾਤ ਲੁਟਣੇ ਸ਼ੁਰੂ ਕਰ ਦਿੱਤੇ ਤੇ ਗ਼ਰੀਬ ਬੇਬਸ ਤੇ ਬੇਕਸ ਮੁਜ਼ਾਰਿਆਂ ਤੋਂ ਹਰ ਕਿਸਮ ਦੀ ਜ਼ਿਆਦਤੀ ਕਰਨੀ ਸ਼ੁਰੂ ਕਰ ਦਿੱਤੀ। ਇਨ੍ਹਾਂ ਗ਼ਾਜ਼ੀਆਂ ਤੋਂ ਜਹਾਦੀਆਂ ਦੇ ਫੌਜੀ ਸਰਦਾਰ ਵੀ ਇਹ ਦੇਖ ਕੇ ਖੌਫ ਜ਼ਦਾ ਹੋ ਗਏ। ਉਨ੍ਹਾਂ ਨੇ ਮਜਬੂਰਨ ਦੋ-ਤਿੰਨ ਜਹਾਦੀਆਂ ਦੇ ਟੁੱਕੜੇ ਟੁੱਕੜੇ ਵੀ ਕਰਵਾ ਦਿੱਤੇ। ਪਰ ਇਸ ਦਾ ਅਸਰ ਵੀ ਇਨ੍ਹਾਂ ਜ਼ਲੀਲ, ਬਦਜ਼ਾਤਾਂ, ਕਮਬਖ਼ਤਾਂ ਤੇ ਨਾ ਹੋਇਆ। ਆਖਿਰ ਜਦ ਇਹ ਜ਼ਹਾਦੀ ਸਿੱਖਾਂ ਨਾਲ ਮੁਕਾਬਲੇ ਤੇ ਆਏ ਤੇ ਇਨ੍ਹਾਂ ਨੇ ਜ਼ੁਲਮ-ਓ-ਸਿਤਮ ਤੇ ਵਹਿਸ਼ਤ ਤੇ ਦਹਿਸ਼ਤ 'ਚ ਕੁਛ ਕਮੀ ਆਈ। ਸਿੱਖਾਂ ਨੇ ਇਨ੍ਹਾਂ ਹਮਲਾਵਰਾਂ ਨੂੰ ਦੇਖ ਕੇ ਆਪਣੀਆਂ ਤਲਵਾਰਾਂ ਮਿਆਨਾਂ 'ਚੋਂ ਕੱਢ ਲਈਆਂ, ਤੇ ਤੀਰ ਤੇ ਤੁਫੰਗ ਨਾਲ ਇਨ੍ਹਾਂ ਨੂੰ ਖੁਸ਼ਆਮਦੀਦ ਕਹੀ।

ਬੇਸ਼ੁਮਾਰ ਜਹਾਦੀ ਇਨ੍ਹਾਂ ਦੀਆਂ ਗੋਲੀਆਂ ਤੇ ਤੀਰਾਂ ਦਾ ਨਿਸ਼ਾਨਾ ਬਣੇ ਤੇ ਜ਼ਿੰਦਗੀ ਨੂੰ ਖ਼ੈਰ ਬਾਦ ਕਹਿ ਕੇ ਬੇਹਿਸ ਲਾਸ਼ਾ ਬਣ ਕੇ ਖਾਕ-ਓ-ਖ਼ੂਨ 'ਚ ਮਿਲ ਗਏ ਤੇ ਕਈ ਤਲਵਾਰ ਦੇ ਘਾਟ ਉਤਾਰ ਦਿੱਤੇ ਗਏ। ਇਹ ਜਹਾਦੀ ਜੋ ਹੰਗਾਮਾ ਆਰਾਈ ਕਰ ਰਹੇ ਸਨ ਤੇ ਫਿਤਨੇ ਬਰਪਾ ਕਰ ਰਹੇ ਸਨ। ਸਿਰ ਤੇ ਪੈਰ ਰੱਖ ਕੇ ਬੇਤਹਾਸ਼ਾ ਮੈਦਾਨ 'ਚੋਂ ਨਿਕਲ ਗਏ। ਗ਼ਾਜ਼ੀਆਂ ਤੇ ਜਹਾਦੀਆਂ ਦੇ ਅਫ਼ਗਾਨ ਸ਼ਾਹ ਸਵਾਰ ਵੀ ਹਮਲੇ ਦੀ ਤਾਬ ਨਾ ਲਿਆ ਸਕੇ ਤੇ ਆਪਣੇ ਘੋੜੇ ਸਰਪਟ ਦੌੜਾ ਕੇ ਲੈ ਗਏ। ਜਦ ਇਹ ਅਫ਼ਗਾਨ ਸ਼ਾਹ ਸਵਾਰ ਮੈਦਾਨ 'ਚੋ ਨਿਕਲ ਗਏ। ਤੇ ਗ਼ਾਜੀਆਂ 'ਚ ਵੀ ਅਫਰਾਤਫ਼ਰੀ ਫੈਲ ਗਈ। ਇਨ੍ਹਾਂ ਨੇ ਆਪਣੀ ਬੁਜ਼ਦਿਲੀ ਦਾ ਮੁਜ਼ਾਹਿਰਾ ਸਰੇ ਮੈਦਾਨ ਕੀਤਾ। ਜੋ ਸਿਰ ਤੇ ਕਫ਼ਨ ਬੰਨ ਕੇ ਆਏ ਸਨ ਉਹ ਬੇਕਫ਼ਨ ਹੀ ਖਾਕ 'ਚ ਮਿਲ ਗਏ। ਜਹਾਦ ਦੇ ਜਨੂੰਨ ਦਾ ਜੋ ਪਰਦਾ ਇਨ੍ਹਾਂ ਦੀ ਅਕਲ ਤੇ ਪਿਆ ਸੀ ਉਹ ਵੀ ਚਾਕ-ਚਾਕ ਹੋ ਕੇ ਰਹਿ ਗਿਆ। ਸਯੱਦ ਇਨਾਇਤ, ਮੁਹੰਮਦ ਤੱਕੀ, ਮੁਹੰਮਦ ਜਮਾ, ਰੰਘੜ ਰਾਜਪੂਤ ਇਨ੍ਹਾਂ ਨੇ ਮੈਦਾਨੇ ਜੰਗ 'ਚੋ ਬੇਹੱਦ ਜਵਾਂ ਮਰਦੀ ਤੇ ਪਾਮਰਦੀ ਦਾ ਸਬੂਤ ਦਿੱਤਾ। ਲੇਕਿਨ ਇਹ ਸ਼ਿਕਸਤ ਖਾ ਗਏ ਤੇ ਕਤਲ ਹੋ ਗਏ। ਚਹਾਰ ਗੁਲਸ਼ਾਨੇ ਪੰਜਾਬ ਉਮਦੱਤ-ਉਲ-ਤਵਾਰੀਖ, ਕਾਸਿਮ ਇਬਰਤ ਨਾਮਾ ਇਹ ਸਭ ਤਾਰੀਖ਼ ਨਵੀਸ ਇੱਕ ਦੂਸਰੇ ਨਾਲ ਇਸ ਨੁਕਤੇ ਤੇ ਮੁਤਫਿਕ ਹਨ। ਜ਼ੋਰਦਾਰ ਤੂਫ਼ਾਨ, ਜਬਰਦਸਤ ਬਾਰਿਸ਼ ਦਿਨ ਦੇ ਖਾਤਮੇ ਤੇ ਸ਼ੁਰੂ ਹੋ ਗਏ। ਜਦ ਦਿਨ ਦੀ ਰੌਸ਼ਨੀ ਖ਼ਤਮ ਹੋਈ, ਜੰਗ ਦਾ ਵੀ ਖਾਤਮਾ ਹੋ ਗਿਆ ਰਾਤ ਦੀ ਤਾਰੀਕੀ 'ਚ ਸਭ ਜਹਾਦੀ ਤੇ ਇਸਲਾਮੀ ਲਸ਼ਕਰ ਮੁੰਤਸ਼ਿਰ ਹੋ ਗਿਆ। ਇਹ ਜਹਾਦੀ ਤੇ ਗ਼ਾਜ਼ੀ ਮਾਯੂਸੀ ਤੇ ਨਾਕਾਮੀ ਦੇ ਆਲਮ 'ਚ ਲਾਹੌਰ ਦੀ ਤਰਫ਼ ਨਿਕਲ ਗਏ ਰਸਤੇ 'ਚ ਫੌਜੀ ਸਿਪਾਹੀ ਤੇ ਕਿਲ੍ਹੇ ਦੇ ਅੰਦਰ ਦਾਖ਼ਿਲ ਹੋ ਗਏ। ਬਾਕੀ ਦੇ ਜਹਾਦੀ ਰਾਤ ਬਾਹਰ ਜ਼ਮੀਨ ਤੇ ਹੀ ਲੇਟ ਕੇ ਕੱਟੀ। ਉਹ ਸਿੱਖਾਂ ਤੇ ਹਮਲੇ ਤੋਂ ਬੇਖ਼ਬਰ ਤੇ ਬੇਨਿਆਜ਼ ਸਨ। ਸਿੱਖ ਇਨ੍ਹਾਂ ਤੇ ਹਮਲਾ ਕਰਨ ਦੀ ਤਾਕ 'ਚ ਬੈਠੇ ਸਨ। ਸਿੱਖਾਂ ਨੇ ਸੁਬ੍ਹਾ ਸਵੇਰ ਹੋਣ ਤੋਂ ਪਹਿਲਾਂ ਹੀ ਜਹਾਦੀਆਂ ਤੇ ਜ਼ੋਰਦਾਰ ਹਮਲਾ ਕੀਤਾ। ਇਸ ਤੋਂ ਪਹਿਲਾਂ ਕਿ ਉਹ ਤਿਆਰ ਹੋ ਕੇ ਹਮਲਾ ਕਰਦੇ। ਸਿੱਖਾਂ ਨੇ ਪਹਿਲਾਂ ਹੀ ਉਨ੍ਹਾਂ ਚੋਂ ਕਾਫ਼ੀ ਜਹਾਦੀਆਂ ਦਾ ਸਫ਼ਾਇਆ ਕਰ ਦਿੱਤਾ। ਅਫ਼ਰਾਤਫ਼ਰੀ ਦਾ ਆਲਮ ਹਰ ਪਾਸੇ ਫੈਲ ਗਿਆ ਤੇ ਹਰ ਕੋਈ ਖੌਫ਼ ਜ਼ਦਾ ਹੋ ਕੇ ਜਾਨ ਬਚਾਉਣ ਲਈ ਜਿਦਰ ਰਾਹ ਮਿਲੀ ਨਿਕਲ ਗਿਆ। ਇਹ ਸਭ

ਕੁਛ ਇਨ੍ਹਾਂ ਦੀ ਉਮੀਦ ਦੇ ਖਿਲਾਫ ਹੋਇਆ ਸੀ। ਸਿੱਖਾਂ ਨੇ ਇਨ੍ਹਾਂ ਤੇ ਹਮਲੇ ਤੇ ਹਮਲਾ ਕਰਕੇ ਕਿਸੇ ਤਰਫ਼ ਵੀ ਇਨ੍ਹਾਂ ਦੇ ਪੈਰ ਨਹੀਂ ਜੰਮਣ ਦਿੱਤ। ਅਤਾ-ਉਲ੍ਹਾ ਨੇ ਜਹਾਦੀਆਂ ਨੂੰ ਬਾਖ਼ਬਰ ਕਰਨ ਲਈ ਬਹੁਤ ਸ਼ੋਰ ਕੀਤਾ ਇਹ ਸਭ ਸ਼ੋਰ ਬੇਸੂਦ ਤੋ ਬੇਕਾਰ ਸਾਬਤ ਹੋਇਆ। ਜੋ ਜਹਾਦੀਆਂ ਤੇ ਉਨ੍ਹਾਂ ਦੇ ਸਰਦਾਰ ਬੱਚ ਨਿਕਲੇ ਸਨ। ਉਹ ਜਾਨ ਦੀ ਖ਼ੈਰ ਮਨਾਉਂਦੇ ਹੋਏ ਲਾਹੌਰ ਦੀ ਤਰਫ਼ ਨਿਕਲ ਗਏ। ਇਸ ਜੰਗ 'ਚ ਜਹਾਦੀਆਂ ਨੂੰ ਕਾਫ਼ੀ ਨੁਕਸਾਨ ਹੋਇਆ ਤੇ ਮੁਰਤਜ਼ਾ ਖਾਂ ਤੇ ਟੋਡਰ ਮੱਲ ਦਾ ਪੋਤਾ ਗੰਡਾ ਮੱਲ, ਜੋ ਕਿ ਹਿੰਦੂਆਂ ਦਾ ਸਿੱਪਾਹਸਲਾਰ ਸੀ ਮੌਤ ਦੇ ਘਾਟ ਉਤਰ ਗਏ ਤੇ ਸਿੱਖਾਂ ਲਈ ਕਾਫ਼ੀ ਸਾਲੇ ਗ਼ਨੀਮਤ ਛੱਡ ਗਏ। ਕਾਮਯਾਬੀ, ਕਾਮਰਾਨੀ ਤੇ ਫਤਹਿ ਨੇ ਸਿੱਖਾਂ ਦੇ ਕਦਮ ਚੁੰਮੇਂ ਤੇ ਉਨ੍ਹਾਂ ਨੇ ਹਰ ਤਰਫ਼ ਫਤੂਹਾਤ ਸ਼ੁਰੂ ਕਰ ਦਿੱਤੀਆਂ/ਮੁਸਲਮਾਨਾਂ ਦੀ ਅਤਿਸ਼ੇ ਇੰਤਕਾਮ ਤੇ ਜਹਾਦ ਦਾ ਜਜ਼ਬਾ ਵੀ ਸਰਦ ਹੋ ਗਿਆ। ਪੰਥ ਪ੍ਰਕਾਸ਼ ਤੇ ਤਵਾਰੀਖ -ਗਿਆਨ ਸਿੰਘ, ਪ੍ਰਾਚੀਨ ਪੰਥ ਪ੍ਰਕਾਸ਼-ਰਤਨ ਸਿੰਘ ਭੰਗੂ ਦਾ ਤਾਰੀਖ਼ੀ ਕਮਾਲ ਇਹ ਹੈ ਕਿ ਉਹ "ਹੈਦਰੀ ਪਰਚੱਮ" ਦਾ ਜਹਾਦ ਬੰਦੇ ਬਹਾਦਰ ਦੀ ਮੌਤ ਦੇ ਕਾਫ਼ੀ ਦੇਰ ਬਾਅਦ ਦਾ ਵਾਕਿਯਾ ਬਿਆਨ ਕਰਦੇ ਹਨ। ਜਦ ਕਿ ਮੁਹੰਮਦ ਕਾਸਿਮ ਲਾਹੌਰੀ ਇਬਰਤਨਾਮਾ 'ਚ ਲਿਖਦਾ ਹੈ ਕਿ ਸਤੰਬਰ-ਅਕਤੂਬਰ 1710 'ਚ ਸਿੱਖਾਂ ਨੇ ਫਿਰ ਲਾਹੌਰ ਦੀ ਤਰਫ਼ ਆਪਣਾ ਰੁੱਖ਼ ਕਰ ਲਿਆ ਤੇ ਇਸ ਤੇ ਲਾਹੌਰ ਦੇ ਮੌਲਵੀਆਂ ਤੇ ਮੌਲਾਨਿਆਂ ਨੇ ਲਾਹੌਰ 'ਚ ਈਦਗਾਹ ਦੀ ਮਸਜਦ 'ਚ ਹੈਦਰੀ ਪ੍ਰਚਮ ਲਹਿਰਾ ਦਿੱਤਾ ਤੇ ਜਹਾਦ ਦਾ ਨਾਅਰਾ ਲਾ ਕੇ ਹਜ਼ਾਰਾਂ ਜਹਾਦੀ ਇਸ ਹੈਦਰੀ ਪਰਚੱਮ ਥੱਲੇ ਜਮ੍ਹਾਂ ਕਰ ਲਏ। ਜਹਾਦੀ ਹਰ ਜਗ੍ਹਾ ਤੇ ਜਹਾਦ ਦੇ ਨਾਅਰੇ ਤੇ ਬਹੁਤ ਬੁਲੰਦ ਕਰਦੇ ਸਨ ਪਰ ਜਹਾਦ ਦੇ ਨਾਮ ਤੇ ਬਹੁਤ ਘੱਟ ਜਹਾਦੀ ਸਨ ਜੋ ਸਹੀ ਮਾਅਨਿਆਂ 'ਚ ਗ਼ਾਜ਼ੀ ਸਨ ਤੇ ਸਿਰ ਕਲਮ ਕਰਾਉਂਣ ਨੂੰ ਤਿਆਰ ਸਨ। ਇਨ੍ਹਾਂ 'ਚੋਂ ਬਹੁਤ ਘੱਟ ਗ਼ਾਜ਼ੀ ਐਸੇ ਸਨ ਜਿਨ੍ਹਾਂ 'ਚੋਂ ਈਮਾਨ ਦੀ ਬੂ ਆਉਂਦੀ ਸੀ ਤੇ ਉਹ ਸੱਚੇ ਦੀਨਦਾਰ ਸਨ। ਸਿੱਖ ਅਗਰ ਕਿਸੇ ਮੁਹਾਜ਼ ਤੇ ਸ਼ਿਕਸਤ ਖਾ ਜਾਂਦੇ ਹਨ ਤੇ ਉਨ੍ਹਾਂ ਲਈ ਸਿਰ ਛੁਪਾਉਣ ਨੂੰ ਕੋਈ ਜਗ੍ਹਾ ਨਹੀਂ। ਸਿੱਖਾਂ ਦੇ ਸਿਰ ਤੇ ਹਰ ਵਕਤ ਤਲਵਾਰ ਲਟਕਦੀ ਸੀ ਤੇ ਉਹ ਕਿਸੇ ਵੀ ਵਕਤ ਸਿੱਖਾਂ ਨੂੰ ਸਫਾ-ਏ-ਹਸਤੀ ਤੋਂ ਮਿਟਾ ਸਕਦੇ ਸਨ ਤੇ ਇਨ੍ਹਾਂ ਦਾ ਨਾਮੋ ਨਿਸ਼ਾਨ ਤੱਕ ਮਿਲਨਾ ਮੁਸ਼ਕਿਲ ਸੀ। ਹਰ ਤਰਫ਼ ਤੋਂ ਸਿੱਖ ਆਪਣੇ ਹਰੀਫ਼ਾਂ ਤੇ ਦੁਸ਼ਮਣਾ 'ਚ ਘਿਰੇ ਪਏ ਸਨ। ਸਿੱਖਾਂ

ਲਈ ਆਪਣੇ ਵਜੂਦ ਨੂੰ ਕਾਇਮ ਰੱਖਣ ਦਾ ਸਵਾਲ ਬੜਾ ਅਹਿਮਤਰੀਂ ਸਵਾਲ ਸੀ। ਹਰ ਤਰਫ਼ ਖ਼ਤਰਾ ਹੀ ਖ਼ਤਰਾ ਸੀ ਤੇ ਕੜਕਦੀਆਂ ਬਿਜਲੀਆਂ ਹਰ ਵਕਤ ਉਨ੍ਹਾਂ ਦਾ ਆਸ਼ਿਆਨਾ ਜਲਾਉਂਣ ਨੂੰ ਤਿਆਰ ਸਨ। ਉਨ੍ਹਾਂ ਨੂੰ ਕੋਈ ਐਸੀ ਸ਼ਾਖੇ ਨਸ਼ੇਮਨ ਨਜ਼ਰ ਨਹੀਂ ਸੀ ਆਉਂਦੀ ਜਿਸ ਤੇ ਉਹ ਆਪਣਾ ਆਸ਼ਿਆਨਾ ਅਜ਼ ਸਰੇ ਨੋ ਤਾਮੀਰ ਕਰ ਸਕਦੇ। ਜਹਾਦੀ ਉਨ੍ਹਾਂ ਨੂੰ ਹਰ ਕੀਮਤ ਤੇ ਖਾਕ-ਓ-ਖ਼ੂਨ 'ਚ ਮਿਲਾ ਦੇਣਾ ਚਾਹੁੰਦੇ ਸਨ। ਸਿੱਖ ਕਿੱਧਰ ਦੀ ਚੋਟ ਖਾਂਦੇ ਤੇ ਕਿੱਧਰ ਦੀ ਚੋਟ ਬਚਾਉਂਦੇ ਸਿੱਖ ਕੌਮ ਲਈ ਜ਼ਿੰਦਗੀ ਤੇ ਮੌਤ ਦਾ ਸਵਾਲ ਸੀ।

==========

# ਬਹਾਦਰ ਸ਼ਾਹ ਦੀ ਸਿੱਖਾਂ ਦੇ ਖਿਲਾਫ਼ ਲਸ਼ਕਰ ਕਸ਼ੀ

30 ਮਈ, 1710 ਨੂੰ ਅਜਮੇਰ 'ਚ ਬਹਾਦਰ ਸ਼ਾਹ ਨੂੰ ਸਿੱਖਾਂ ਦੀ ਬਗ਼ਾਵਤ ਤੇ ਫਤੂਹਾਤ ਦੀ ਪਹਿਲੀ ਖ਼ਬਰ ਮਿਲੀ। ਬਹਾਦਰ ਸ਼ਾਹ ਆਪਣੇ ਛੋਟੇ ਭਰਾ ਮੁਹੰਮਦ ਕਾਮ ਬਖ਼ਸ਼ ਨੂੰ ਸ਼ਿਕਸਤ ਦੇ ਕੇ ਫਾਰਗ਼ ਹੋ ਗਿਆ ਸੀ। ਆਪਣੇ ਛੋਟੇ ਭਾਈ ਤੇ ਫਤਹਿ ਹਾਸਿਲ ਕਰਨ ਦੇ ਬਾਅਦ ਉਸ ਨੇ ਆਪਣਾ ਰੁੱਖ ਰਾਜਪੂਤਾਨੇ ਦੀ ਤਰਫ਼ ਕੀਤਾ ਤਾਕਿ ਬਾਗ਼ੀ ਰਾਜਪੂਤਾਂ ਨੂੰ ਇਬਰਤ ਦਾ ਦਰਸ ਸਿਖਾ ਸਕੇ। ਉਸ ਨੇ ਆਪਣੀ ਹਿਕਮਤੇ ਅਮਲੀ ਨੂੰ ਪੇਸ਼ੇ ਨਜ਼ਰ ਰੱਖਦਿਆਂ ਰਾਜਪੂਤਾਂ ਨੂੰ ਨਜ਼ਰ ਅੰਦਾਜ਼ ਕੀਤਾ। ਉਸ ਨੇ ਆਪਣੇ ਸਿਪਾਹਸਾਲਰਾਂ ਤੇ ਸਿਪਾਹੀਆਂ ਨੂੰ ਪੰਜਾਬ ਦੀ ਤਰਫ਼ ਕੂਚ ਕਰਨ ਦਾ ਹੁਕਮ ਦਿੱਤਾ। ਕਿਉਂਕਿ ਉਸ ਨੂੰ ਸਿੱਖਾਂ ਦੀ ਫਤੂਹਾਤ, ਤਬਾਹੀ, ਬਰਬਾਦੀ ਤੇ ਖ਼ੂਨ ਰੇਜ਼ੀ ਦੀਆਂ ਖ਼ਬਰਾਂ ਨੇ ਚੋਂਕਾ ਦਿੱਤਾ ਸੀ। ਨਿਜ਼ਾਮ-ਉਲ੍ਰ-ਮੁਲਕ, ਆਸਿਫ਼-ਉਦ-ਦੌਲ੍ਹਾ, ਅਸਦ ਖਾਂ ਤੇ ਹੋਰ ਖ਼ਬਰ ਨਵੀਸਾਂ ਦੀਆਂ ਖ਼ਬਰਾਂ ਨੇ ਉਸ ਦੇ ਫ਼ਿਕਰ-ਓ-ਨਜ਼ਰ 'ਚ ਜ਼ਬਰਦਸਤ ਤਬਦੀਲੀ ਪੈਦਾ ਕਰ ਦਿੱਤੀ ਤੇ ਹੁਣ ਉਹ ਫੌਰੀ ਤੌਰ ਤੇ ਪੰਜਾਬ ਵੱਲ ਮੁਤਵੱਜ੍ਹਾ ਹੋਣਾ ਚਾਹੁੰਦਾ ਸੀ। ਸਾਮਾਨਾ ਤੇ ਸਢੌਰਾ ਦੇ ਪੀਰਜ਼ਾਦੇ ਤੇ ਹੋਰ ਦੂਸਰੇ ਮੁਸਲਮਾਨ ਖੌਫ਼ ਦੇ ਮਾਰੇ ਪੰਜਾਬ 'ਚੋਂ ਹਿਜਰਤ ਕਰਕੇ ਉਸ ਦੇ ਪਾਸ ਪਹੁੰਚੇ ਤੇ ਆਪਣੀ ਖ਼ਸਤਾ ਹਾਲੀ ਤੇ ਹਾਲਤੇ ਜ਼ਾਰ ਤੇ ਖਾਨਾ ਬਰਬਾਦੀ ਦੀਆਂ ਸ਼ਿਕਾਇਤਾਂ ਕਰਨ ਲੱਗੇ। ਬਹਾਦਰ ਸ਼ਾਹ ਨੂੰ ਉਨ੍ਹਾਂ ਦੀ ਆਹ-ਓ-ਜ਼ਾਰੀ ਬੜਾ ਰਹਿਮ ਆਇਆ। ਹੁਣ ਉਹ ਕਿਸੇ ਕੀਮਤ ਤੇ ਪੰਜਾਬ ਨੂੰ ਨਜ਼ਰ ਅੰਦਾਜ਼ ਨਹੀਂ ਸੀ ਕਰ ਸਕਦਾ ਤੇ ਉਹ ਆਪ ਜ਼ਾਤੀ ਤੌਰ ਤੇ ਆਪਣੇ ਬਾਪ ਔਰੰਗਜ਼ੇਬ ਦੀ ਤਰ੍ਹਾਂ ਜਿਹਾਦ ਕਰਨਾ ਚਾਹੁੰਦਾ ਸੀ। ਬਾਦਸ਼ਾਹ ਬਹਾਦਰ ਸ਼ਾਹ ਦੇ ਵਜ਼ੀਰ ਮੁਨਇਮ ਖ਼ਾਨ ਜੋ ਕਿ ਉਸ ਦਾ ਮਹਿਬੂਬੇ ਨਜ਼ਰ ਤੇ ਮਨਜ਼ੂਰੇ ਨਜ਼ਰ ਵੀ ਸੀ ਨੇ ਬਾਦਸ਼ਾਹ ਨੂੰ ਮਸ਼ਵਰਾ ਦਿੱਤਾ ਕਿ ਐਸੇ ਜਾਹ-ਓ-ਜਲਾਲ ਤੇ ਸ਼ਾਨੋ ਸ਼ੌਕਤ ਵਾਲੇ ਬਾਦਸ਼ਾਹ ਲਈ ਇਸ ਮਾਮੂਲੀ ਕਿਸਮ ਦੀ ਬਗ਼ਾਵਤ ਨੂੰ ਇਨੀ ਅਹਿਮੀਅਤ ਨਹੀਂ ਦੇਣੀ ਚਾਹੀਦੀ ਤੇ ਉਸ ਨੇ ਬਾਦਸ਼ਾਹ ਨੂੰ ਆਪਣੀਆਂ ਖ਼ਿਦਮਾਤ ਬਾਗ਼ੀਆਂ ਦਾ ਸਿਰ ਕੁਚਲਣ ਲਈ ਪੇਸ਼ ਕੀਤੀਆਂ ਪਰ ਮਾਂ ਬਦੌਲਤ ਬਾਬਰ ਦੀ ਤਰ੍ਹਾਂ ਗ਼ਾਜ਼ੀ ਤੇ ਆਪਣੇ ਬਾਪ ਦੀ ਤਰ੍ਹਾਂ ਜਹਾਦੀ ਬਣਨਾ ਚਾਹੁੰਦੇ ਸਨ। ਬਹਾਦਰ ਸ਼ਾਹ ਨੇ ਆਪਣੇ ਖ਼ਾਸ ਨਿਜ਼ਾਮ-ਉਲ-ਮੁਲਕ, ਆਸਿਫ਼-ਉਦ-ਦੌਲਾ, ਅਸਦ ਖਾਂ ਜੋ ਕਿ ਉਸ ਵਕਤ ਦਿੱਲੀ ਦਾ ਸੂਬੇਦਾਰ ਸੀ ਤੇ ਵਕੀਲੇ ਮੁਤਲਿਕ ਨੂੰ ਆਪਣੀਆਂ ਫੌਜਾਂ ਤਿਆਰ ਕਰਕੇ ਸਿੱਖਾਂ ਦੇ ਖ਼ਿਲਾਫ ਲਸ਼ਕਰ ਕਸ਼ੀ ਦਾ ਹੁਕਮ ਦਿੱਤਾ। ਇਸ

ਤੋਂ ਇਲਾਵਾ ਮੁਹੰਮਦ ਅਮੀਨ ਖਾਂ ਤੇ ਅਵਧ ਦੇ ਸੂਬੇਦਾਰ ਖਾਨੇ ਦੌਰਾਂ ਖਾਂ ਜਹਾਂ ਤੇ ਸਯੱਦ ਅਬਦੁੱਲ੍ਹਾ ਖਾਂ ਬਾਰਹਾ ਨੂੰ ਉਸ ਦੀ ਇਮਦਾਦ ਦੇ ਲਈ ਹੁਕਮ ਸਾਦਰ ਕੀਤਾ। ਬਾਦਸ਼ਾਹ ਬਹਾਦਰ ਸ਼ਾਹ ਨੇ ਆਪ ਸਿੱਖਾਂ ਦੇ ਖ਼ਿਲਾਫ ਜਹਾਦ ਕਰਨ ਦੇ ਲਈ, 27 ਜੂਨ, 1710 ਨੂੰ ਪੰਜਾਬ ਦੀ ਤਰਫ਼ ਕੂਚ ਕੀਤਾ ਆਪਣੇ ਨਾਲ ਚਤਰ ਸਾਲ ਬੁੰਦੇਲਾ ਤੇ ਹੋਰ ਸਰਦਾਰਾਂ ਨੂੰ ਲੈ ਲਿਆ। ਪੰਜਾਬ 'ਚ ਹਾਲਾਂ ਤੱਕ ਸਿੱਖਾਂ ਦੇ ਹਮਲੇ ਜਾਰੀ-ਓ-ਸਾਰੀ ਸਨ। ਸ਼ਾਹੀ ਫੌਜ ਤਿਆਰ-ਬਰ-ਤਿਆਰ ਹੋ ਕੇ ਪਰਾਗਪੁਰ ਪਹੁੰਚ ਗਈ। ਫਿਰੋਜ਼ ਖਾਂ ਮੇਵਾਤੀ ਨੇ ਇਨ੍ਹਾਂ ਹਮਲਿਆਂ 'ਚ ਬੜਾ ਅਹਿਮ ਕਿਰਦਾਰ ਅਦਾ ਕੀਤਾ। ਉਹ ਬੜੇ ਜੋਸ਼ ਜਜ਼ਬੇ ਤੇ ਵਲਵਲੇ ਨਾਲ ਸਿੱਖਾਂ ਦੇ ਖਿਲਾਫ਼ ਪੈ-ਦਰ-ਪੈ ਜੰਗ ਕਰਦਾ ਰਿਹਾ। ਸ਼ਾਹੀ ਫੌਜ ਤੇ ਸਿੱਖਾਂ ਦਾ ਏਨਾ ਖੌਫ਼ ਤੇ ਲਰਜ਼ਾਂ ਤਾਰੀ ਸੀ ਕਿ 8 ਸਤੰਬਰ, 1710 ਨੂੰ ਇਹ ਫਰਮਾਨ ਜਾਰੀ ਕੀਤਾ ਗਿਆ ਕਿ ਸ਼ਾਹੀ ਦਫ਼ਤਰਾਂ ਦੇ ਸਭ ਹਿੰਦੂ ਅਹਿਲਕਾਰ ਆਪਣੀਆਂ ਦਾੜ੍ਹੀਆਂ ਮੁੰਨਵਾ ਲੈਣ ਤਾਕਿ ਸਾਫ਼ ਜ਼ਾਹਿਰ ਹੋ ਜਾਏ ਕਿ ਇਹ ਸਾਰੇ ਹਿੰਦੂ ਹਨ ਤੇ ਇਨ੍ਹਾਂ 'ਚ ਕੋਈ ਖ਼ੁਫੀਆ ਸਿੱਖ ਨਹੀਂ ਹੈ। ਸਭ ਪੇਸ਼ਕਾਰਾਂ ਤੇ ਦੀਵਾਨਾਂ ਨੇ ਇਸ ਸ਼ਾਹੀ ਫਰਮਾਨ ਦੀ ਤਾਮੀਲ ਕੀਤੀ ਤੇ ਬਾਦਸ਼ਾਹ ਤੋਂ ਇਨਾਮ ਦੇ ਤੌਰ ਤੇ ਖ਼ਿਲਤਾਂ ਹਾਸਿਲ ਕੀਤੀਆਂ। ਬਗ਼ਾਵਤ ਕਰਨੀ ਆਸਾਨ ਨਹੀਂ ਹੁੰਦੀ। ਬਾਗ਼ੀ ਦਾ ਸਿਰ ਕਲਮ ਕਰ ਦਿੱਤਾ ਜਾਂਦਾ ਹੈ। ਸਿੱਖ ਬਾਗ਼ੀ ਜਾਂ ਬਾਦਸ਼ਾਹ ਹੁੰਦਾ ਹੈ। ਖ਼ਾਫੀ ਖਾਂ "ਰਾਜਪੂਤੋਂ ਕੀ 'ਇਤਾਇਤ" 'ਚ ਸਿੱਖਾਂ ਦਾ ਜ਼ਿਕਰ ਇਸ ਤਰ੍ਹਾਂ ਕਰਦਾ ਹੈ "ਜਬ ਸਿੱਖੋਂ ਕੇ ਇਸ ਹੰਗਾਮਾ-ਓ-ਫਸਾਦ ਕੀ ਖਬਰੇਂ ਮਿਲੀ ਤੋ ਬਾਦਸ਼ਾਹ ਕੋ ਸਖ਼ਤ ਅਫ਼ਸੋਸ ਔਰ ਰੰਜ ਹੂਆ ਮਗਰ ਇਸ ਮਸਲਹਤ ਕੀ ਬਿਨ੍ਹਾ ਪਰ ਕਿ ਉਨ ਕੀ ਸ਼ੋਰਸ਼ ਰਾਜਪੂਤੋਂ ਕੀ ਬਗ਼ਾਵਤ ਕੇ ਮੁਕਾਬਲੇ ਮੇਂ ਇਤਨੀ ਜ਼ਿਆਦਾ ਅਹਿਮ ਨਹੀਂ ਥੀ, ਔਰ ਯਿਹ ਇਤਮਨਾਨ ਥਾ ਕਿ ਜਿਸ ਵਕਤ ਭੀ ਬਾਦਸ਼ਾਹੀ ਲਸ਼ਕਰ ਪੰਜਾਬ ਕਾ ਰੁੱਖ਼ ਕਰੇਗਾ, ਸਿੱਖੋਂ ਕੇ ਕੂੜੇ ਕਰਕਟ ਕਾ ਆਸਾਨੀ ਸੇ ਸਫ਼ਾਇਆ ਹੋ ਜਾਏਗਾ" ...... ਮਗਰ ਲਾਹੌਰ ਔਰ ਦਿੱਲੀ ਕੇ ਨਵਾਹ ਮੇਂ ਫਿਤਨਾ-ਓ-ਸ਼ੋਰਸ਼ ਕੀ ਖ਼ਬਰੋਂ ਨੇ ਬੜੀ ਤਸ਼ਵੀਸ਼ ਪੈਦਾ ਕਰ ਦੀ ਥੀ। ...... ਚੁਨਾਚੇ ਤਮਾਮ ਨਾਮੀ ਗਿਰਾਮੀ ਰਾਜਪੂਤ ਸਰਦਾਰੋਂ ਨੇ ਤੀਸ-ਚਾਲੀਸ ਹਜ਼ਾਰ ਸਵਾਰੋਂ ਕਾ ਜਾਇਜ਼ਾ ਦੀਆਂ ਔਰ ਮੁਆਇਨਾ ਕਰਾਇਆ ਔਰ ਅਪਨੇ ਹਾਥੋਂ ਕੋ ਰੁਮਾਲ ਸੇ ਬਾਂਧ ਕਰ ਬਾਦਸ਼ਾਹ ਕੀ ਸਵਾਰੀ ਕੇ ਸਾਹਮਨੇ

ਹਾਜ਼ਿਰ ਹੋ ਗਏ, ਔਰ ਖ਼ਿਲਅਤ, ਹਾਥੀ, ਘੋੜੇ ਈਨਾਮ ਮੇਂ ਲੇ ਕਰ ਵਾਪਿਸ ਹੋ ਗਏ।'' ਉਸ ਵਕਤ ਰਾਜਪੂਤਾਂ ਦੀਆਂ ਹਕੂਮਤਾਂ ਵੀ ਸਨ ਤੇ ਇਨ੍ਹਾਂ ਦੇ ਪਾਸ ਗੋਰੀਲਾ ਜੰਗ ਕਰਨ ਦੇ ਲਈ ਪਹਾੜੀ ਇਲਾਕੇ ਵੀ ਸਨ। ਉਸ ਦੇ ਬਾਵਜੂਦ ਇਹ ਨਾ ਬਗ਼ਾਵਤ ਤੇ ਆਮਾਦਾ ਹੋਏ ਤੇ ਨਾ ਹੀ ਮੁਗ਼ਲਾਂ ਸਾਹਮਣੇ ਸਿਰ ਉੱਠਾ ਸਕੇ। ਇਸ ਤੋਂ ਇਲਾਵਾ ਇਨ੍ਹਾਂ ਰਾਜਪੂਤਾਂ ਦੇ ਪਾਸ ਮਜ਼ਬੂਤ ਕਿੱਲ੍ਹੇ ਵੀ ਸਨ। ਸਿੱਖਾਂ ਦੇ ਪਾਸ ਨਾ ਕਿੱਲ੍ਹੇ ਸਨ ਨਾ ਬਿਹਤਰੀਨ ਅਸਲ੍ਹਾ ਸੀ ਤੇ ਨਾ ਹੀ ਇਨ੍ਹਾਂ ਦੇ ਪਾਸ ਕੋਈ ਪਹਾੜੀ ਇਲਾਕਾ ਸੀ। ਇਨ੍ਹਾਂ ਨੂੰ ਆਪਣੇ ਵਕਤ ਦੀ ਬਿਹਤਰੀਨ ਤੇ ਜਾਬਰ ਫੌਜ਼, ਮੁਗ਼ਲ, ਪਠਾਨ ਤੇ ਅਫ਼ਗ਼ਾਨ ਦਾ ਸਾਹਮਣਾ ਕਰਨਾ ਪੈਂਦਾ ਸੀ। ਆਖ਼ਿਰ 'ਚ ਸਿੱਖ ਸ਼ਿਕਸਤ ਖਾ ਗਏ ਸਨ। ਆਖ਼ਿਰੀ ਵਕਤ ਤੇ ਵੀ ਉਨ੍ਹਾਂ ਨੇ ਸ਼ਹਾਦਤ ਦਾ ਜਾਮ ਹੱਸਦਿਆਂ ਮੁਸਕਰਾਂਦਿਆਂ ਪੀਤਾ ਸੀ। ਹਰ ਤਰ੍ਹਾਂ ਦੀ ਜ਼ਿਲਤ ਦਾ ਸਾਹਮਣਾ ਕੀਤਾ। ਗਰਦਨਾਂ ਕਟਵਾਈਆਂ ਪਰ ਸਿਰ ਨਹੀਂ ਝੁਕਾਇਆ। ਰਾਜਪੂਤਾਂ ਨੇ ਵੀ ਮੁਗ਼ਲਾਂ ਦੇ ਹਜ਼ੂਰ ਸਿਰ ਝੁਕਾ ਕੇ ਸਿੱਖਾਂ ਤੇ ਪੈਰ ਦਰ ਪੈ ਹਮਲੇ ਕੀਤੇ ਤੇ ਆਪਣੀ ਵਫ਼ਾਦਾਰੀ ਦਾ ਪੂਰਾ-ਪੂਰਾ ਸਬੂਤ ਦਿੱਤਾ। ਇਸ "ਕੂੜੇ ਕਰਕਟ" ਨੇ ਜੋ ਰੰਗ ਦਿਖਾਏ ਉਸ ਦਾ ਬਾਦਸ਼ਾਹ ਤੇ ਬਾਦਸ਼ਾਹੀ ਲਸ਼ਕਰ ਨੇ ਖ਼੍ਵਾਬ ਕਦੀ ਦੇਖਿਆ ਨਹੀਂ ਸੀ। ਇਸ "ਕੂੜੇ ਕਰਕਟ" ਦੀ ਤਲਵਾਰ ਦੀ ਕਾਟ ਬੜੀ ਜ਼ਬਰਦਸਤ ਸੀ ਤੇ ਤਲਵਾਰ ਦੀ ਧਾਰ ਵੀ ਬੜੀ ਤੇਜ਼ ਸੀ। ਖ਼ਾਫ਼ੀ ਖਾਂ ਲਿਖਦਾ ਹੈ ਖ਼ਾਨੇ ਖ਼ਾਨਾਂ ਕੀ ਵਫ਼ਾਤ, "ਸਿੱਖੋਂ ਕੇ ਗੁਰੂ ਕੇ ਫਰਾਰ ਹੋਨੇ ਕਾ ਮਲਾਲ ਔਰ ਸ਼ਰਮਿੰਦਗੀ ਖ਼ਾਨੇ ਖ਼ਾਨਾਂ ਕੋ ਐਸੀ ਥੀ ਕਿ ਉਸ ਕਾ ਮਿਜ਼ਾਜ਼ ਭੀ ਖਲੱਲ ਪਜ਼ੀਰ ਹੋ ਗਿਆ। ਰੰਜ ਸੇ ਵੁਹ ਬੀਮਾਰ ਪੜ ਗਿਆ। ਔਰ ਮੁਖ਼ਤਲਿਫ ਬਦਨੀ ਆਰਜ਼ੇ (ਬਿਮਾਰੀਆਂ) ਮੇਂ ਮੁਬਤਲਾ ਹੋ ਗਿਆ। ਜਿਨ ਕੇ ਇਲਾਜ ਸੇ ਯੂਨਾਨੀ ਔਰ ਫਰੰਗੀ ਹਕੀਮ ਭੀ ਆਜਿਜ਼ ਆ ਗਏ। ਆਖ਼ਿਰ ਵੁਹ ਅਪਨੀ ਬਿਮਾਰੀਉਂ ਮੇਂ ਫੌਤ ਹੋ ਗਿਆ। ਖ਼ਾਨੇ ਖ਼ਾਨਾਂ ਸੂਫ਼ੀ ਮਿਜ਼ਾਜ਼ ਫਕੀਰ ਦੋਸਤ ਆਦਮੀ ਥਾ" ਸਾਫ਼ ਜ਼ਾਹਿਰ ਹੈ ਕਿ ਇਹ ਖ਼ਾਨੇ ਖ਼ਾਨਾਂ ਜਦ ਬੰਦੇ ਬਹਾਦਰ ਨੂੰ ਆਪਣੀ ਜ਼ਬਰਦਸਤ ਫੌਜੀ ਤਾਕਤ ਦੀ ਬਦੌਲਤ ਵੀ ਗ੍ਰਿਫਤਾਰ ਨਾ ਕਰ ਸਕਿਆ ਤੇ ਇਸ ਤੇ ਦਿਲ ਦਿਮਾਗ਼ ਤੇ ਇਨ੍ਹਾਂ ਗਹਿਰਾ ਅਸਰ ਹੋਇਆ ਹੋਏਗਾ। ਇਸ ਨਫਸੀਆਤੀ (ਮਨੋਵਿਗਿਆਨਕ) ਅਸਰ ਦੀ ਸ਼ਿਦਤ ਨੇ ਉਸ ਨੂੰ ਕਈ ਜਿਸਮਾਨੀ ਬਿਮਾਰੀਆਂ ਦਾ ਮਰੀਜ਼ ਬਣਾ ਦਿੱਤਾ। ਉਸ ਦੀ ਹਰ ਬੀਮਾਰੀ ਲਾਇਲਾਜ

ਸਾਬਿਤ ਹੋਈ। ਇੱਥੇ ਤੱਕ ਕਿ ਬਿਹਤਰੀਨ ਯੂਨਾਨੀ ਤੇ ਫਰੰਗੀ ਹਕੀਮ ਵੀ ਉਸ ਦੀ ਲਾਇਲਾਜ ਬਿਮਾਰੀ ਦਾ ਇਲਾਜ ਨਾ ਕਰ ਸਕੇ ਤੇ ਉਹ ਦਿਮਾਗ਼ੀ ਬੀਮਾਰੀ ਦਾ ਸ਼ਿਕਾਰ ਹੋ ਕੇ ਬੇਕਸੀ ਦੀ ਮੌਤ ਮਰ ਗਿਆ। ਹੈਰਾਨਕੁਨ ਬਾਤ ਤੇ ਇਹ ਹੈ ਕਿ ਉਹ "ਕੂੜੇ ਕਰਕਟ" ਦਾ ਸਫ਼ਾਇਆ ਨਾ ਕਰ ਸਕਿਆ। ਇਸ ਦੇ ਬਾਅਦ ਬਹਾਦਰ ਸ਼ਾਹ ਆਲਮ ਵੀ "ਕੂੜੇ ਕਰਕਟ" ਦਾ ਸਫ਼ਾਇਆ ਕਰਦਾ-ਕਰਦਾ ਖ਼ਫਕਾਨ, ਮਾਲਖੌਲੀਆ ਤੇ ਦਿਮਾਗ਼ੀ ਖ਼ਲੱਲ ਖ਼ਬਤ ਤੇ ਜਨੂੰਨ ਦਾ ਸ਼ਿਕਾਰ ਹੋ ਗਿਆ।

ਬਹਾਦਰ ਸ਼ਾਹ ਨੇ ਨਾਕਾਮ ਤੇ ਨਾਮੁਰਦ ਹੋ ਕੇ ਲਾਹੌਰ ਸ਼ਹਿਰ ਤੋਂ ਬਾਹਰ ਆਪਣਾ ਸ਼ਾਹੀ ਖ਼ੈਮਾ ਲਗਵਾ ਲਿਆ। ਲਾਹੌਰ ਸ਼ਾਹੀ ਕਿਲ੍ਹੇ 'ਚ ਉਸ ਨੇ ਆਪਣੀ ਰਹਾਇਸ਼ ਅਖ਼ਤਿਆਰ ਨਹੀਂ ਕੀਤੀ। ਬਾਦਸ਼ਾਹ ਬਹਾਦਰ ਸ਼ਾਹ ਦੀ ਤਬੀਅਤ ਦਿਨ-ਬਾ-ਦਿਨ ਖ਼ਰਾਬ ਤੋਂ ਖ਼ਰਾਬ ਤਰ ਹੁੰਦੀ ਗਈ। ਉਸ ਦੀ ਤਾਜਪੋਸ਼ੀ ਦੀਆਂ ਸ਼ਾਹਾਨਾ ਤਿਆਰੀਆਂ ਬੜੀ ਸ਼ਾਨ-ਓ-ਸ਼ੌਕਤ ਨਾਲ ਸ਼ੁਰੂ ਹੋਈਆਂ। ਪਰ ਉਹ ਇਸ ਸ਼ਹਾਨਾ ਦਰਬਾਰ 'ਚ ਸ਼ਿਰਕਤ ਨਾ ਕਰ ਸਕਿਆ। ਬਹਾਦਰ ਸ਼ਾਹ ਤੇ ਉਸ ਦੇ ਸਿੱਪਾਹ ਸਾਲਾਰਾਂ ਦੀ ਜ਼ਿਲਤ ਆਮੇਜ਼ ਸ਼ਿਕਸਤ ਦਾ ਗਹਿਰਾ ਅਸਰ ਸੀ। ਉਸ ਨੇ ਕਈ ਕਿਸਮ ਦੇ ਫਰਮਾਨ ਜਾਰੀ ਕੀਤੇ। "ਜਿੱਥੇ ਕਿਤੇ ਕੋਈ ਸਿੱਖ ਮਿਲੇ ਉਸ ਨੂੰ ਕਤਲ ਕਰ ਦਿੱਤਾ ਜਾਏ। ਹਿੰਦੂਆਂ ਦੇ ਮੁਤਅਲਕ ਇਹ ਫਰਮਾਨ ਜਾਰੀ ਕੀਤਾ ਕਿ ਸਾਰੇ ਹਿੰਦੂ ਸਿਰ, ਮੂਛਾਂ ਤੇ ਦਾੜ੍ਹੀਆਂ ਮੁੰਨਵਾ ਦੇਣ। ਅਗਰ ਉਹ ਇਹ ਨਹੀਂ ਕਰਨਗੇ ਤੇ ਉਹ ਸਿੱਖ ਸਮਝੇ ਜਾਣਗੇ ਤੇ ਕਤਲ ਕਰ ਦਿੱਤੇ ਜਾਣਗੇ।" ਬਾਦਸ਼ਾਹ ਨੇ ਖ਼ਾਨੇ ਖ਼ਾਨਾਂ, ਜ਼ਫਰ ਜੰਗ ਦੀ ਵੀ ਬੜੀ ਤੌਹੀਨ ਕੀਤੀ ਤੇ ਉਸ ਨੂੰ ਸਿੱਖਾਂ ਦੀ ਤਰ੍ਹਾਂ "ਕੁੱਤਾ"। ਕਿਹਾ ਬਹਾਦਰ ਸ਼ਾਹ ਨੇ ਸ਼ਹਿਰ ਦੇ ਸਾਰੇ ਕੁੱਤੇ ਤੇ ਗੱਧੇ ਮਾਰਨ ਦਾ ਹੁਕਮ ਵੀ ਦਿੱਤਾ। ਸ਼ਹਿਰ ਦੇ ਸਾਰੇ ਫ਼ਕੀਰਾਂ, ਜੋਗੀਆਂ ਤੇ ਸਨਯਾਸੀਆਂ ਨੂੰ ਸ਼ਹਿਰ ਬਦਰ ਕਰਨ ਦਾ ਹੁਕਮ ਦਿੱਤਾ। ਕਿਉਂਕਿ ਇਨ੍ਹਾਂ ਦੇ ਸਿਰ ਤੇ ਵਾਲ ਸਨ ਤੇ ਦਾੜ੍ਹੀ ਮੁਛਾਂ ਵੀ ਸਹੀ ਸਲਾਮਤ ਸਨ। ਇਹ ਹੂਬਹੂ ਸਿੱਖਾਂ ਦੇ ਹਮਸ਼ਕਲ ਤੇ ਹਮਸੂਰਤ ਸਨ। ਉਸ ਵਕਤ ਮੁਗ਼ਲ, ਪਠਾਨ, ਅਫ਼ਗ਼ਾਨ ਸਿੱਖਾਂ ਨੂੰ "ਸੱਗ-ਕੁੱਤਾ" ਕਹਿ ਕੇ ਖ਼ਿਤਾਬ ਕਰਦੇ ਸਨ। ਜਦ ਕੁੱਤਿਆਂ ਨੂੰ ਕਰਿੰਦੀਆਂ ਨੇ ਮਾਰਨਾ ਸ਼ੁਰੂ ਕਰ ਦਿੱਤਾ ਤੇ ਕੁੱਤੇ ਦਿਨ ਦੇ ਵਕਤ ਦਰਿਆ ਪਾਰ ਕਰਕੇ ਨਿਕਲ ਜਾਂਦੇ ਸਨ ਤੇ ਰਾਤ ਦੇ ਵਕਤ ਫਿਰ ਆਪਣੇ ਮਾਲਕਾਂ ਜਾਂ ਕਰਮ ਫਰਮਾਵਾਂ ਦੇ ਪਾਸ ਵਾਪਿਸ ਆ ਜਾਂਦੇ ਸਨ। ਜੋ

ਇਨ੍ਹਾਂ ਨੂੰ ਖਾਣ-ਪੀਣ ਦਾ ਸਾਮਾਨ ਮੁਹਈਯਾ ਕਰਦੇ ਸਨ। ਕੁਛ ਲੋਕ ਇਹ ਸਮਝਦੇ ਸਨ ਕਿ ਬਾਦਸ਼ਾਹ ਤੇ ਕਿਸੇ ਨੇ ਜਾਦੂ ਕਰ ਦਿੱਤਾ ਹੈ ਤੇ ਉਸ ਦੀਆਂ ਇਹ ਹਰਕਤਾਂ ਜਾਦੂ ਦੇ ਜ਼ੇਰੇ ਅਸਰ ਹਨ। ਵੈਸੇ ਇਹ ਲੋਕ ਬੰਦੇ ਬਹਾਦਰ ਨੂੰ ਵੀ ਇਕ ਜ਼ਬਰਦਸਤ ਸਾਹਿਰ ਤੇ ਜਾਦੂਗਰ ਸਮਝਦੇ ਸਨ ਤੇ ਬੰਦੇ ਬਹਾਦਰ ਦੇ ਆਖ਼ਿਰੀ ਦਮ ਤੱਕ ਉਸ ਨੂੰ ਸਾਹਿਰ ਜਾਂ ਜਾਦੂਗਰ ਹੀ ਸਮਝਦੇ ਰਹੇ। ਬਾਦਸ਼ਾਹ ਬਹਾਦਰ ਸ਼ਾਹ ਨੇ ਆਪਣਾ ਆਖ਼ਿਰੀ ਦਰਬਾਰ 24 ਫਰਵਰੀ, 1712 ਨੂੰ ਲਾਇਆ। ਪਰ ਉਸ ਦੀ ਤਬੀਅਤ ਨਾਸਾਜ਼ ਸੀ। ਅਗਲੇ ਦਿਨ ਹੀ ਉਹ ਸਖ਼ਤ ਬੀਮਾਰ ਪੈ ਗਿਆ ਉਸ ਦੇ ਵਜ਼ੀਰਾਂ, ਅਮੀਰਾਂ, ਸ਼ਹਿਜ਼ਾਦਿਆਂ 'ਚ ਅਫ਼ਰਾਤਫ਼ਰੀ ਫੈਲ ਗਈ। ਆਖ਼ਿਰ ਉਹ ਦੋ ਤਿੰਨ ਦਿਨ ਬਾਅਦ 27-28 ਫਰਵਰੀ ਦੀ ਰਾਤ ਨੂੰ ਅੱਲ੍ਹਾਂ ਨੂੰ ਪਿਆਰਾ ਹੋ ਗਿਆ। ਮਰਹੂਮ ਮੁਰਦਾ ਬਾਦਸ਼ਾਹ ਦੀ ਸ਼ਹਿਜ਼ਾਦਿਆਂ ਦੀ ਨਜ਼ਰ 'ਚ ਕੋਈ ਕਰਦੋ ਕੀਮਤ ਨਾ ਰਹੀ। ਉਨ੍ਹਾਂ ਨੂੰ ਸਿਰਫ਼ ਤਾਜੋ ਤਖ਼ਤ ਤੇ ਕਬਜ਼ਾ ਕਰਨ ਦਾ ਫ਼ਿਕਰ ਹੀ ਦਾਮਨਗੀਰ ਸੀ। ਕੁਦਰਤ ਨੇ ਤਕਰੀਬਨ ਦੱਸ ਮਹੀਨਿਆਂ ਲਈ ਤਾਜ ਜਹਾਂਦਾਰ ਸ਼ਾਹ ਦੇ ਸਿਰ ਦੀ ਜ਼ੀਨਤ ਬਣਾ ਦਿੱਤਾ ਤੇ ਉਸ ਦੇ ਬਾਅਦ ਅਜ਼ੀਮ-ਓ-ਸ਼ਾਨ ਦੇ ਬੇਟੇ ਫਰਖ਼ਸਿਅਰ ਨੇ ਤਾਜ ਜਹਾਂਦਾਰ ਸ਼ਾਹ ਦੇ ਸਿਰ ਤੋਂ ਉਤਾਰ ਕੇ ਆਪਣੇ ਸਿਰ ਦੀ ਸ਼ਾਨ ਬਣਾ ਲਿਆ। ਇਸ ਦੌਰਾਨ ਸਿੱਖ ਗ਼ਫਲਤ ਦੀ ਨੀਂਦ ਨਹੀਂ ਸੁੱਤੇ ਰਹੇ ਬਲਕਿ ਉਨ੍ਹਾਂ ਨੇ ਇਸ ਮੌਕੇ ਨੂੰ ਗ਼ਨੀਮਤ ਸਮਝਿਆ ਤੇ ਸਢੌਰੇ ਤੇ ਫਿਰ ਆਪਣੀ ਗ੍ਰਿਫ਼ਤ ਕਰ ਲਈ ਤੇ ਲੋਹਗੜ੍ਹ ਦੇ ਕਿਲ੍ਹੇ ਦੀ ਅਜ਼ਸਰੇ ਨੌ ਮੁਰੰਮਤ ਕਰਕੇ ਦੋ ਸਾਲ ਤੱਕ ਆਪਣੀ ਹਕੂਮਤ ਕਾਇਮ ਕਰ ਲਈ। ਇਕ ਦਫ਼ਾ ਫਿਰ ਜਦ ਇਹ ਬਿਫਰੇ ਹੋਏ ਸ਼ੇਰ ਪਹਾੜਾਂ ਤੋਂ ਉਤਰ ਆਏ ਤੇ ਮੈਦਾਨੀ ਇਲਾਕੇ 'ਚ ਆਪਣੀ ਤਲਵਾਰ ਦੇ ਜੌਹਰ ਦਿਖਾਣੇ ਸ਼ੁਰੂ ਕਰ ਦਿੱਤੇ। ਰਾਏਪੁਰ ਬਹਿਰਾਮਪੁਰ 'ਚ ਉਨ੍ਹਾਂ ਨੇ ਸ਼ਮਸ ਖਾਂ ਖੇਸ਼ਗੀ ਨੂੰ ਤਲਵਾਰ ਦੇ ਘਾਟ ਉਤਾਰ ਦਿੱਤਾ ਤੇ ਉਸ ਦਾ ਚਾਚਾ ਜੋ ਕਿ ਜੰਮੂ ਦਾ ਫੌਜਦਾਰ ਸੀ ਨੂੰ ਵੀ ਜ਼ਖ਼ਮੀ ਕਰ ਦਿੱਤਾ। ਕਲਾਨੌਰ, ਬਟਾਲਾ ਤੇ ਪਸਰੂਰ ਤੱਕ ਆਪਣੀ ਸਰਦਾਰੀ ਕਾਇਮ ਕਰ ਲਈ। ਇਹ ਸਭ ਰੰਗ "ਕੂੜੇ ਕਰਕਟ" ਨੇ ਹੀ ਜਮਾਇਆ ਸੀ। ਸਿੱਖ ਸਿਪਾਹੀਆਂ ਦੇ ਸਾਹਮਣੇ ਇਸਲਾਮੀ ਲਸ਼ਕਰ ਦੀ ਤਾਅਦਾਦ ਬਹੁਤ ਜ਼ਿਆਦਾ ਸੀ ਤੇ ਸਿੱਖ ਇਨ੍ਹਾਂ ਦੇ ਜ਼ਬਰਦਸਤ ਹਮਲੇ ਦੀ ਤਾਬ ਨਹੀਂ ਸਨ ਲਿਆ ਸਕਦੇ। ਉਹ ਰਾਤ ਦੇ ਹਨੇਰੇ 'ਚ ਮਹਿਫ਼ੂਜ਼ ਮੁਕਾਮ ਦੀ ਤਰਫ਼ ਨਿਕਲ ਗਏ। ਸ਼ਮਸ ਖਾਂ ਨੇ ਕੁੱਛ

ਮੀਲ ਦੀ ਦੂਰੀ ਤੱਕ ਉਨ੍ਹਾਂ ਦਾ ਪਿੱਛਾ ਕੀਤਾ। ਇਕ ਤੋਪ, ਬਾਰ ਬਰਦਾਰੀ ਦੇ ਕੁੱਛ ਊਠ ਤੇ ਬੈਲ ਉਸ ਦੇ ਹੱਥ ਆਏ ਤੇ ਉਹ ਸੁਲਤਾਨਪੁਰ ਵਾਪਿਸ ਆ ਗਿਆ। ਉੱਧਰ ਸਿੱਖ ਵੀ ਤਾਕ 'ਚ ਬੈਠੇ ਹੋਏ ਸਨ। ਤਕਰੀਬਨ ਇਕ ਹਜ਼ਾਰ ਸਿੱਖਾਂ ਨੇ ਹਮਲਾ ਕਰ ਕੇ ਸ਼ਮਸ ਖਾਂ ਨੇ ਰਾਹੂੰ 'ਚ ਜੋ ਥਾਣਾ ਕਾਇਮ ਕੀਤਾ ਸੀ ਸਭ ਮੁਲਾਜ਼ਮਾਂ ਨੂੰ ਬਰਖ਼ਾਸਤ ਕਰਕੇ ਕਿਲ੍ਹੇ ਦੇ ਅੰਦਰ ਸਿੱਖਾਂ ਨੇ ਆਪਣਾ ਥਾਣਾ ਕਾਇਮ ਕਰ ਲਿਆ। ਇਸ ਤਰ੍ਹਾਂ ਸ਼ਮਸ ਖਾਂ ਦੀ ਇਹ ਫਤਹਿ ਸ਼ਿਕਸਤ 'ਚ ਬਦਲ ਗਈ। ਖਾਫ਼ੀ ਖਾਂ ਇਕ ਤਾਰੀਖ ਨਵੀਸ ਹੈ ਪਰ ਉਸ ਦਾ ਸੋਚਣ ਦਾ ਇਹ ਅੰਦਾਜ਼ ਤੇ ਨੁਕਤਾ-ਏ-ਨਜ਼ਰ ਹੈ। ਉਹ ਇਸ ਤੰਗ ਦਾਇਰੇ 'ਚੋਂ ਬਾਹਰ ਨਹੀਂ ਨਿਕਲ ਸਕਦਾ। ਉਹ ਸਿੱਖਾਂ ਤੇ ਇਲਜ਼ਾਮ ਦਰ ਇਲਜ਼ਾਮ ਲਾਈ ਜਾ ਰਿਹਾ ਹੈ। ਬੁਹੁਤਾਨ ਸ਼ਾਜ਼ੀ ਉਸ ਦਾ ਪੇਸ਼ਾ ਹੈ। "ਤਮਾਮ ਮਸ਼ਹੂਰ ਕਸਬੇ ਔਰ ਬਸਤੀਆਂ ਇੰਨ ਵਹਿਸ਼ੀਓ ਕੀ ਤਾਖ਼ਤ-ਓ-ਤਾਰਾਜ ਸੇ ਵੀਰਾਨ ਔਰ ਬੇਚਿਰਾਗ਼ ਹੋ ਗਈ ਥੀਂ। ਬਕਸਰਤ ਆਦਮੀ ਮਾਰੇ ਗਏ ਉਨ੍ਹੋਂ ਨੇ ਬੇਸ਼ੁਮਾਰ ਮਸਜਿਦੋਂ ਔਰ ਮਜ਼ਾਰੋਂ ਕੋ ਉਖਾੜ ਕਰ ਫੈਂਕ ਦੀਆ..... ਖ਼ਾਸ ਤੌਰ ਸੇ ਜਬ ਵੁਹ ਲਾਹੌਰ ਸੇ ਲੌਟੇ ਤੋ ਸਾਢੌਰਾ ਔਰ ਕਰਨਾਲ ਕੇ ਦਿਹਾਤ ਔਰ ਕਸਬੋਂ ਮੇਂ ਸੇ ਵਹਾਂ ਕਾ ਫੌਜਦਾਰ ਮੁਸਲਮਾਨੋਂ ਕੀ ਇਕ ਬੜੀ ਤਾਅਦਾਦ ਕੇ ਸਾਥ ਬਹਾਦਰੀ ਸੇ ਲੜ੍ਹਤਾ ਹੂਆ ਸ਼ਹੀਦ ਹੋ ਗਿਆ ਥਾ। ਬੜੀ ਤਬਾਹੀ ਮੁਚਾਈ ਜੋ ਹਿੰਦੂ, ਮੁਸਲਮਾਨ ਉਨ ਕੇ ਹਾਥ ਅਸੀਰ ਹੋ ਗਏ ਥੇ ਉਨ ਕੋ ਸੌ ਦੌ/ਸੌ ਟੁੱਕੜੀ ਮੇਂ ਏਕ ਜਗ੍ਹਾ ਬਿਠਾ ਕਰ ਇਨ ਜ਼ਾਲਿਮੋਂ ਨੇ ਕਤਲ ਕਰ ਦੀਏ। ਸਿੱਖੋਂ ਨੇ ਨਈ ਕਾਫ਼ਰਾਨਾ ਰਸਮੇਂ ਅਖ਼ਤਿਆਰ ਕਰ ਰੱਖੀ ਥੀਂ। ਇਨ ਕੀ ਅਕਸਰੀਅਤ ਹਿੰਦੂਓਂ ਕੇ ਪਸਮਾਂਦਾ ਤਬਕੋਂ ਪਰ ਮੁਸ਼ਤਮਿਲ ਥੀ....... ਔਰ ਹਿੰਦੂਓਂ ਕੇ ਦੂਸਰੇ ਫਿਰਕੋਂ ਕੇ ਕਤਲ ਔਰ ਈਜ਼ਾਰਸਾਨੀ ਪਰ ਇਸਰਾਰ ਕਰਤੇ ਥੇ" ਇਹ ਖ਼ਾਫੀ ਖਾਂ ਦੀ ਫਿਤਨਾ ਪਰਵਰੀ ਤੇ ਸਰਾਸਰ ਗ਼ਲਤ ਬਿਆਨੀ ਹੈ। ਗ਼ਲਤ ਬਿਆਨੀਆਂ ਕਰਨ 'ਚ ਖ਼ਾਫੀ ਖਾਂ ਬੇਹਦ ਮਹਾਰਤ ਰੱਖਦਾ ਹੈ। ਸਿੱਖਾਂ ਨੇ ਸੁਲਤਾਨਪੁਰ, ਜਲੰਧਰ, ਰਾਹੋਂ, ਪਠਾਨਕੋਟ ਤੇ ਉਸ ਦੇ ਇਰਦ ਗਿਰਦ ਦੇ ਸਾਰੇ ਇਲਾਕੇ ਤੇ ਕਬਜ਼ਾ ਕਰ ਲਿਆ ਤੇ ਆਪਣੇ ਥਾਣੇ ਕਾਇਮ ਕਰ ਲਏ। ਇਹ ਮੁਗ਼ਲ ਆਪ ਹੀ ਆਪਣੀ ਸ਼ਿਕਸਤ ਦੀ ਆਵਾਜ਼ ਬਣ ਗਏ ਸਨ ਤੇ ਸਭ ਨੇ ਆਪਣੇ ਆਪਣੇ ਮੂੰਹ 'ਚ ਤਿਨਕਾ ਲੈ ਲਿਆ ਸੀ। ਸਿੱਖਾਂ ਨੇ ਸਿੱਧਾ ਇਨ੍ਹਾਂ ਦੇ ਸਿਰ ਤੇ ਵਾਰ ਕੀਤਾ ਸੀ ਤੇ ਇਹ ਵਾਰ ਇਨ੍ਹਾਂ ਦੇ ਸਾਹਮਣੇ ਹੋ ਕੇ

ਕੀਤਾ ਸੀ। ਮੁਗ਼ਲਾਂ ਨੂੰ ਹਰ ਪਹਿਲੂ ਤੋਂ ਸਿੱਖਾਂ ਤੇ ਜ਼ਬਰਦਸਤ ਬਰਤਰੀ ਹਾਸਿਲ ਸੀ। ਦਿੱਲੀ ਦੇ ਨਜ਼ਦੀਕ ਤੋਂ ਮਾਮੂਲੀ ਹਥਿਆਰਾਂ ਨਾਲ ਜੰਗ ਦੀ ਸ਼ੁਰੂਆਤ ਕੀਤੀ ਆਹਿਸਤਾ ਆਹਿਸਤਾ ਲਾਹੌਰ ਦੀਆਂ ਦੀਵਾਰਾਂ ਤਕ ਹਿਲਾ ਕੇ ਰੱਖ ਦਿੱਤੀਆਂ ਸਨ। ਬੜੇ-ਬੜੇ ਨਰ ਸ਼ੇਰਾਂ ਨੂੰ ਲਰਜ਼ਾ ਬਰ ਅੰਦਾਮ ਕਰ ਦਿੱਤਾ ਸੀ। ਗ਼ਰੂਰੇ ਖੁਸਰਵੀ ਸ਼ਹਾਨਾ ਤਕਬੱਰ ਮਿੱਟੀ 'ਚ ਮਿਲਾ ਦਿੱਤਾ ਸੀ। ਇਕ ਦੱਫ਼ਾ ਤੇ ਪੰਜਾਬ ਦਾ ਨਕਸ਼ਾ ਬਦਲ ਦਿੱਤਾ ਸੀ। ਖਾਹ ਇਹ ਅਜ਼ਾਦੀ ਦਾ ਚਿਰਾਗ਼ ਜ਼ਿਆਦਾ ਦੇਰ ਤੱਕ ਰੌਸ਼ਨੀ ਤੇ ਨਾ ਫੈਲਾ ਸਕਿਆ ਪਰ ਕਾਫ਼ੀ ਹੱਦ ਤਕ ਗ਼ੁਲਾਮੀ ਦਾ ਹਨੇਰਾ ਤਾਰੀਕੀ ਤੇ ਜ਼ੁਲਮਤ ਦੂਰ ਕਰ ਗਿਆ ਤੇ ਆਈਂਦਾ ਨਸਲਾਂ ਲਈ ਰੌਸ਼ਨੀ ਦਾ ਮੀਨਾਰ ਸਾਬਿਤ ਹੋਇਆ। ਸਿੱਖਾਂ ਨੇ ਮੁਗ਼ਲਾਂ ਦੀ ਬੇਰਹਿਮੀ ਤੇ ਜ਼ੁਲਮ-ਓ-ਸਿਤਮ ਦੀ ਆਖ਼ਿਰੀ ਇੰਤਹਾ ਵੀ ਦੇਖੀ। ਪਰ ਸਬਰ ਤੇ ਸਬੂਰੀ ਦਾ ਦਾਮਨ ਹਥੋਂ ਨਹੀਂ ਨਿਕਲਣ ਦਿੱਤਾ। ਸਿੱਖਾਂ ਨੇ ਆਖ਼ਿਰੀ ਦਮ ਤੱਕ ਸਾਬਤ ਕਦਮੀ ਦਾ ਸਬੂਤ ਦਿੱਤਾ।

ਸਿੱਖਾਂ ਤੇ ਪੈ-ਦਰ-ਪੈ ਹਮਲਿਆਂ ਲਈ ਬਹਾਦਰ ਸ਼ਾਹ ਆਪਣੇ ਬਿਹਤਰੀਨ ਸਿੱਪਾਹਸਾਲਾਰ ਬਿਹਤਰੀਨ ਸਿਪਾਹੀ, ਜੋ ਬਿਹਤਰੀਨ ਅਸਲ੍ਹੇ ਨਾਲ ਲੈਸ ਸਨ, ਲੈ ਕੇ ਮੈਦਾਨੇ ਜੰਗ 'ਚ ਆਇਆ ਸੀ। ਕੁਮਕ ਤੇ ਅਸਲ੍ਹੇ ਦੀ ਕੋਈ ਕਮੀ ਨਹੀਂ ਸੀ। ਜਦ ਕਿ ਇਸ ਦੇ ਮੁਕਾਬਲੇ ਤੇ ਸਿੱਖਾਂ ਦੀ ਕੋਈ ਖ਼ਾਸ ਤਾਅਦਾਦ ਨਹੀਂ ਸੀ ਤੇ ਨਾ ਹੀ ਕੋਈ ਖ਼ਾਸ ਅਸਲ੍ਹਾ ਸੀ। ਇਹ ਸੱਭ ਕੁਛ ਹੋਣ ਦੇ ਬਾਵਜੂਦ ਸਿੱਖ ਸ਼ਹਾਦਤ ਦਾ ਕਲਮਾ ਪੜ੍ਹਦੇ ਰਹੇ ਤੇ ਸਰੇ ਮੈਦਾਨ ਸ਼ਹਾਦਤ ਤੇ ਸ਼ਹਾਦਤ ਪਾਉਂਦੇ ਰਹੇ :-

ਜਉ ਤਉ ਪ੍ਰੇਮ ਖੇਲਣ ਕਾ ਚਾਉ
ਸਿਰੁ ਧਰ ਤਲੀ ਗਲੀ ਮੇਰੀ ਆਉ॥
ਇਤੁ ਮਾਰਿਗ ਪੈਰੁ ਧਰੀਜੈ ਸਿਰ ਦੀਜੈ ਕਾਣਿ ਨਾ ਕੀਜੈ॥

ਖਾਹ ਉਨ੍ਹਾਂ ਦੀ ਤਾਅਦਾਦ ਮੁਗ਼ਲਾਂ, ਅਫ਼ਗਾਨਾਂ, ਪਠਾਨਾਂ ਤੋਂ ਕਿਤੇ ਘੱਟ ਹੈ। ਮੁਗ਼ਲ ਫੌਜ਼ ਉਨ੍ਹਾਂ ਦੀਆਂ ਲਾਸ਼ਾਂ ਨੂੰ ਪਾਮਾਲ ਕਰਦੀ ਉਨ੍ਹਾਂ ਦੀਆਂ ਲਾਸ਼ਾਂ ਤੋਂ ਗੁਜ਼ਰ ਰਹੀ ਹੈ। ਉਹ ਸ਼ਮਸ਼ੀਰ-ਬਦਸਤ ਹੈ ਕੇ ਮੈਦਾਨੇ ਜੰਗ 'ਚ ਝੂੰਜਦੇ ਹੋਏ ਦੁਸ਼ਮਣ ਨਾਲ ਲੋਹਾ ਲੈ ਰਹੇ ਹਨ:- ਅਰੁ ਸਿੱਖ ਹੋਂ ਆਪਨੇ ਹੀ ਮਨ ਕੋ-ਇਹ ਲਾਲਚ ਹਉ ਗੁਨ ਤਉ ਉਚਰੋਂ॥ ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ॥ ਸਯੱਦ ਸੈਫ਼-ਉਦ-ਦੀਨ, ਅਲੀ ਖਾਂ

ਨਜ਼ਮ-ਉਦ-ਦੀਨ ਅਲੀ ਖਾਂ ਤੇ ਸਿਰਾਜ-ਉਦ-ਦੀਨ ਅਲੀ ਖਾਂ ਪਟੌਦੀ ਦੇ ਮੁਕਾਮ ਤੇ ਆ ਪਹੁੰਚੇ ਤੇ ਚੂਰਾਮਨ ਜਾਟ ਵੀ ਦਿੱਲੀ ਦੇ ਨਜ਼ਦੀਕ ਆ ਪਹੁੰਚਿਆ/ਅਮੀਨਗੜ੍ਹ ਫਤਹਿ ਹੋ ਚੁੱਕਾ ਹੈ। ਫਿਰੋਜ਼ ਖਾਨ ਮੇਵਾਤੀ ਸ਼ੇਰ ਦੀ ਤਰ੍ਹਾਂ ਦਹਾੜ ਰਿਹਾ ਹੈ ਤੇ ਪੇਸ਼ਕਦਮੀ ਕਰ ਰਿਹਾ ਹੈ, ਆਪਣੀ ਬੇਸ਼ੁਮਾਰ ਫੌਜ ਨਾਲ ਸਿੱਖਾਂ ਦਾ ਕਤਲੇ ਆਮ ਕਰ ਰਿਹਾ ਹੈ। 300 ਸਿੱਖਾਂ ਦੇ ਸਿਰ ਉਨ੍ਹਾਂ ਦੇ ਤਨ ਤੋਂ ਜੁਦਾ ਕਰਵਾ ਕੇ ਬਾਦਸ਼ਾਹ ਦੀ ਹਜ਼ੂਰੀ 'ਚ ਭੇਜ ਰਿਹਾ ਹੈ। ਸਿੱਖਾਂ ਦੀ ਤਾਅਦਾਦ ਬਹੁਤ ਕਮ ਹੈ ਤੇ ਕਦਮ ਕਦਮ ਤੇ ਸ਼ਿਕਸਤ ਖਾ ਰਹੇ ਹਨ। ਜੰਗ ਦਾ ਨਕਸ਼ਾ ਬਦਲ ਰਿਹਾ ਹੈ। ਤਰਾਵੜੀ ਤੇ ਥਾਨੇਸਰ 'ਚ ਘੁਮਸਾਨ ਦੀ ਜੰਗ ਹੁੰਦੀ ਹੈ ਪਰ ਸਿੱਖ ਫਿਰ ਸ਼ਿਕਸਤ ਖਾਂ ਜਾਂਦੇ ਹਨ। ਇਹ ਸ਼ਿਕਸਤ ਖਾ ਕੇ ਸਿੱਖ ਸਢੌਰੇ ਵਲ ਨਿਕਲ ਜਾਂਦੇ ਹਨ ਤੇ ਫਿਰ ਲੋਹਗੜ੍ਹ ਦੇ ਮਹਿਫੂਜ਼ ਮੁਕਾਮ ਵਲ ਜਾਂਦੇ ਹਨ। ਸ਼ਾਹਬਾਦ ਤੇ ਨਜ਼ਦੀਕੀ ਇਲਾਕਿਆਂ 'ਚ ਵੀ ਸਿੱਖਾਂ ਨੂੰ ਸ਼ਿਕਸਤ ਹੋ ਜਾਂਦੀ ਹੈ। ਜ਼ੈਨ-ਉਦ-ਦੀਨ ਅਹਿਮਦ ਖਾਨ ਸਰਹਿੰਦ ਦੀ ਸੂਬੇਦਾਰੀ ਫ਼ਿਰੋਜ਼ ਖਾਨ ਮੇਵਾਤੀ ਨੂੰ ਮਰਹਿਮਤ ਕਰ ਦਿੱਤੀ ਜਾਂਦੀ ਹੈ ਤੇ ਉਸ ਨੂੰ ਜ਼ਰੂਰੀ ਅਖ਼ਰਾਜਾਤ ਦੇ ਲਈ ਇੱਕ ਲੱਖ ਰੁਪਇਆ ਦਿੱਤਾ ਜਾਂਦਾ ਹੈ। ਬਾਦਸ਼ਾਹ ਬਹਾਦਰ ਸ਼ਾਹ ਜ਼ਬਰਦਸਤ ਫੌਜੀ ਮੁਹਿੰਮ ਦੀ ਤਿਆਰੀ ਵੀ ਕਰ ਰਿਹਾ ਹੈ। 60 ਹਜ਼ਾਰ ਜੰਗੀ ਘੋੜੇ ਤੇ ਸ਼ਾਹ ਸਵਾਰ ਮੈਦਾਨੇ ਜੰਗ 'ਚ ਲੈ ਆਉਣ ਦਾ ਹੁਕਮ ਦਿੱਤਾ ਜਾਂਦਾ ਹੈ। ਜਿਸ 'ਚੋਂ 31 ਹਜ਼ਾਰ ਘੋੜੇ ਸ਼ਹਿਜ਼ਾਦਾ ਮਅਜ਼-ਉਦ-ਦੀਨ ਜਹਾਂਦਰ ਸ਼ਾਹ ਦੀ ਜ਼ੇਰੇ ਨਿਗਰਾਨੀ ਲੈ ਆਉਂਣਾ ਚਾਹੁੰਦਾ ਹੈ ਯਾਨਿ ਉਹ ਜਹਾਂਦਰ ਸ਼ਾਹ ਨੂੰ 31 ਹਜ਼ਾਰੀ ਬਣਾ ਦੇਣਾ ਚਾਹੁੰਦਾ ਹੈ। 11 ਹਜ਼ਾਰ ਬਾਕੀ ਦੇ ਸ਼ਾਹ ਸਵਾਰਾਂ ਦੀ ਸਰਦਾਰੀ ਤਿੰਨ ਸ਼ਹਿਜ਼ਾਦਿਆਂ ਨੂੰ ਦਿੰਦਾ ਹੈ। 7 ਹਜ਼ਾਰ ਸ਼ਾਹ ਸਵਾਰ ਮੁਨਇਮ ਖਾਂ ਦੇ ਬੇਟੇ ਮਹਾਬਤ ਖਾਂ ਦੀ ਸਰਦਾਰੀ 'ਚ ਦੇ ਦਿੰਦਾ ਹੈ। 11 ਹਜ਼ਾਰ ਇਕ ਹੋਰ ਫੌਜਦਾਰ ਦੀ ਸਰਦਾਰੀ 'ਚ ਦੇ ਦਿੱਤੇ ਹਨ ਇਕ ਜਗ੍ਹਾ ਤੇ 22 ਹਜ਼ਾਰ ਫੌਜ਼ ਦਾ ਜ਼ਿਕਰ ਹੈ ਜੋ ਬਹਾਦਰ ਸ਼ਾਹ ਸਿੱਖਾਂ ਦੇ ਖਿਲਾਫ਼ ਭੇਜਦਾ ਹੈ। ਇਸ ਤੋਂ ਬਾਅਦ ਜ਼ਾਹਿਰ ਹੈ ਕਿ ਬਹਾਦਰ ਸ਼ਾਹ ਆਪਣੀ ਪੂਰੀ ਕੁਵਤ ਤੇ ਤਾਕਤ ਨਾਲ ਸਿੱਖਾਂ ਤੇ ਹਮਲਾ ਕਰਨਾ ਚਾਹੁੰਦਾ ਹੈ ਤਾਕਿ ਉਹ ਇਸ "ਕੂੜੇ-ਕਰਕਟ" ਦਾ ਹਮੇਸ਼ਾ ਲਈ ਸਫ਼ਾਇਆ ਕਰ ਸਕੇ। ਪਰ ਉਸ ਨੂੰ ਇਸ "ਕੂੜੇ-ਕਰਕਟ" ਦੀ ਪੂਰੀ ਕੀਮਤ ਚੁਕਾਉਂਣੀ ਪਈ ਸੀ। ਬਹਾਦਰ ਸ਼ਾਹ ਆਪ ਜ਼ਾਤੀ ਤੌਰ ਤੇ ਉਸ ਦੇ ਚਾਰ ਸ਼ਹਿਜ਼ਾਦੇ ਤੇ ਉਸ ਦੇ ਬਿਹਤਰੀਨ

ਸਿੱਪਾਹਸਾਲਾਰ ਇਸ "ਕੂੜੈ-ਕਰਕਟ" ਦੀ ਸਫ਼ਾਈ ਕਰਨ 'ਚ ਨਾਕਾਮ ਰਹੇ। ਬਹਾਦਰ ਸ਼ਾਹ ਹਸਰਤ ਦੀ ਮੌਤ ਮਰ ਗਿਆ। ਉਹ ਆਪਣੀ ਜ਼ਿੰਦਗੀ 'ਚ ਇਸ ਖ੍ਵਾਬ ਦੀ ਤਾਅਬੀਰ ਨਾ ਦੇਖ ਸਕਿਆ। ਬਲਕਿ ਖ੍ਵਾਬ ਪਰੇਸ਼ਾਨ ਦਾ ਸ਼ਿਕਾਰ ਹੋ ਗਿਆ ਤੇ ਕਈ ਬਿਮਾਰੀਆਂ 'ਚ ਮੁਬਤਲਾ ਹੋਇਆ। ਉਸ ਨੇ ਸਿੱਖਾਂ ਦੇ ਖਿਲਾਫ਼ ਫੌਜੀ ਮੁਹਿੰਮ ਦੀ ਤਿਆਰੀ 'ਚ ਕਈ ਜਗ੍ਹਾ ਤੇ ਖ਼ੈਮੇ ਲਗਵਾਏ। ਬਹਾਦਰ ਸ਼ਾਹ ਨੇ ਆਪ ਹੀ ਖਾਨਾ ਬਦੋਸ਼ਾਂ ਦੀ ਜ਼ਿੰਦਗੀ ਬਸਰ ਕੀਤੀ ਪਰ "ਕੂੜਾ-ਕਰਕਟ" ਸਾਫ ਨਾ ਹੋਇਆ। ਸਿੱਖ ਸ਼ਿਕਸਤ ਖਾਂਦੇ ਖਾਂਦੇ ਸਰਹਿੰਦ ਦੇ ਕਿਲ੍ਹੇ 'ਚ ਪਹੁੰਚ ਗਏ ਸਨ। ਤਿੰਨ ਹਜ਼ਾਰ ਸਿੱਖ ਘੋੜ ਸਵਾਰ ਸਨ ਤੇ ਦੋ ਹਜ਼ਾਰ ਸਿੰਘ ਪੈਦਲ ਸਨ। ਹਰ ਤਰਫ਼ ਤੋਂ ਸਿੱਖ ਫ਼ੌਜ ਘਿਰਦੀ ਜਾ ਰਹੀ ਹੈ। ਬਾਯਜ਼ੀਦ ਖ਼ਾਨ ਵੀ ਆਪਣੇ ਫੌਜੀ ਦਸਤੇ ਲੈ ਕੇ ਸਰਹਿੰਦ ਦੀ ਤਰਫ਼ ਕੂਚ ਕਰ ਰਿਹਾ ਹੈ। ਬਾਯਜ਼ੀਦ ਖ਼ਾਨ ਤੇ ਦੂਸਰੇ ਫੌਜ਼ਦਾਰ ਨਾਲ ਯਕੂਬ ਖਾਨ ਦੇ ਬਾਗ਼ (ਆਮ ਖ਼ਾਸ ਬਾਗ਼) 'ਚ ਸਿੱਖ ਤੇ ਇਸਲਾਮੀ ਫੌਜ 'ਚ ਜੰਗ ਹੋਈ। ਇਸ ਲੜਾਈ 'ਚ ਕਾਫ਼ੀ ਸਿੱਖ ਸ਼ਹੀਦ ਹੋ ਗਏ। ਜਿੱਥੇ ਸਿੱਖਾਂ ਨੇ ਸ਼ਹਾਦਤ ਪਾਈ ਸੀ ਉਸ ਮੁਕਾਮ ਤੇ ਸ਼ਹੀਦ ਗੰਜ ਉਨ੍ਹਾਂ ਦੀ ਯਾਦ 'ਚ ਕਾਇਮ ਕੀਤੀ ਗਈ। ਮੁਹੰਮਦ ਅਮੀਨ ਖ਼ਾਨ ਚਿੰਨ੍ਹ ਬਹਾਦਰ ਨੂੰ ਵੀ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਉਹ ਸਰਹਿੰਦ ਦਾ ਮਹਾਸਰਾਹ ਕਰੇ। ਸਰਹਿੰਦ ਦੀ ਜੰਗ 'ਚ ਸ਼ਹੀਦ ਹੋਏ ਸਿੱਖਾਂ ਦੇ 300 ਸਿਰ ਚਾਰ ਗੱਡਿਆਂ ਤੇ ਬਹਾਦਰ ਸ਼ਾਹ ਬਾਦਸ਼ਾਹ ਦੇ ਹਜ਼ੂਰ ਭੇਜੇ ਗਏ। ਮਾਲੇ ਗ਼ਨੀਮਤ (ਲੁੱਟ ਦੇ ਮਾਲ) 'ਚ ਝੰਡਾ-ਓ-ਨਿਸ਼ਾਨ-ਓ-ਬਾਨ ਵੀ ਸ਼ਮਸ ਖਾਂ ਨੇ ਪੇਸ਼ ਕੀਤੇ। ਇਸ ਤੋਂ ਜ਼ਾਹਿਰ ਹੈ ਕਿ ਸ਼ਮਸ ਖਾਂ ਬਾਦਸ਼ਾਹ ਨੂੰ ਇਸ ਹਕੀਕਤ ਤੋਂ ਆਗਾਹ ਕਰਨਾ ਚਾਹੁੰਦਾ ਸੀ ਕਿ ਸਿੱਖਾਂ ਦਾ ਨਾਮ-ਓ-ਨਿਸ਼ਾਨ ਤੱਕ ਸਫ਼ਾ-ਏ-ਹਸਤੀ ਤੋਂ ਮਿਟਾ ਦਿੱਤਾ ਗਿਆ ਹੈ। ਬਹਾਦਰ ਸ਼ਾਹ ਨੇ ਸ਼ਮਸ ਖਾਂ ਦੀ ਇਸ ਕਾਮਯਾਬੀ, ਕਾਮਰਾਨੀ ਤੇ ਫਤਹਿ ਤੇ ਉਸ ਨੂੰ ਖਿੱਲਤ ਬਤੌਰ-ਏ-ਇਨਾਮ ਇਨਾਯਤ ਫਰਮਾਈ। ਬਾਦਸ਼ਾਹ ਬਹਾਦਰ ਸ਼ਾਹ ਨੂੰ ਵਾਕਿਆਤ ਦੀ ਲਮ੍ਹਾ-ਬ-ਲਮ੍ਹਾ ਖ਼ਬਰ ਮਿਲ ਰਹੀ ਸੀ। ਬਾਦਸ਼ਾਹ ਨੇ ਸਿੱਖਾਂ ਦਾ ਸਫ਼ਾਇਆ ਕਰਨ ਦੀ ਆਪਣੇ ਦਿਲ 'ਚ ਠਾਨੀ ਹੋਈ ਸੀ। ਉਸ ਦੇ ਸਿੱਪਾਹਸਾਲਾਰ ਤੇ ਸਿਪਾਹੀ ਹਰ ਤਰਫ਼ ਤੋਂ ਪੇਸ਼ਕਦਮੀ ਕਰ ਰਹੇ ਸਨ। ਸਿੱਖ ਅਹਿਸਤਾ-ਅਹਿਸਤਾ ਕਦਮ-ਬ-ਕਦਮ ਪਿੱਛੇ ਹੱਟ ਰਹੇ ਸਨ, ਸ਼ਿਕਸਤ ਖਾ ਰਹੇ ਸਨ ਤੇ ਕੁਮਕ ਦੀ ਸਖ਼ਤ ਕਮੀ ਸੀ। ਐਸੇ ਹਾਲਾਤ 'ਚ

ਦੁਨੀਆਂ ਦੇ ਬੜੇ-ਬੜੇ ਫੌਜੀ ਜਰਨੈਲ ਆਪਣੇ ਸਿਪਾਹੀਆਂ ਦਾ ਸਰੇ ਮੈਦਾਨ ਕਤਲੇ ਆਮ ਕਰਵਾ ਕੇ ਰਹਿ ਗਏ ਹਨ ਤੇ ਉਨ੍ਹਾਂ ਦੀਆਂ ਖ਼ਾਕ-ਓ-ਖ਼ੂਨ 'ਚ ਆਲੂਦਾ ਲਾਸ਼ਾ ਹਸਰਤ ਭਰੀ ਨਿਗਾਹ ਨਾਲ ਦੇਖਦੇ ਰਹੇ ਹਨ। ਸਿੱਖਾਂ ਨੂੰ ਖਾਹ ਹਰ ਮੈਦਾਨ 'ਚ ਸ਼ਿਕਸਤ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਪਰ ਹਾਲਾਂ ਤੱਕ ਵੀ ਉਨ੍ਹਾਂ ਦਾ ਦਬਦਬਾ ਤੇ ਦਹਿਸ਼ਤ, ਬਯਜ਼ੀਦ ਖਾਨ ਖੇਸ਼ਗੀ ਜੈਸੇ ਫੌਜਦਾਰਾਂ ਤੇ ਤਾਰੀ ਸੀ। ਉਹ ਹਾਲਾਂ ਵੀ ਆਪਣੀ ਤਲਵਾਰ ਮਿਆਨ 'ਚੋਂ ਨਿਕਾਲ ਕੇ ਸਰੇ ਮੈਦਾਨ ਨਹੀਂ ਸੀ ਆਉਂਣਾ ਚਾਹੁੰਦਾ। ਉਹ ਪਾਨੀਪਤ ਦੇ ਨਜ਼ਦੀਕ ਆਪਣਾ ਸਿਰ ਛੁੱਪਾ ਕੇ ਬੈਠਾ ਰਿਹਾ ਸੀ ਜਦ ਫ਼ਿਰੋਜ਼ ਖਾਂ ਮੇਵਾਤੀ ਸਿੱਖਾਂ ਤੇ ਹਮਲਾ ਕਰਨ ਲਈ ਆ ਰਿਹਾ ਸੀ ਤਾਂ ਬਾਯਜ਼ੀਦ ਖਾਨ ਉਸ ਦਾ ਹਮਸਫ਼ਰ ਤੇ ਹਮਰਕਾਬ ਹੋ ਕੇ ਮੈਦਾਨ 'ਚ ਨਿਕਲ ਆਇਆ। ਮੁਗ਼ਲ ਫੌਜ ਜੋ ਇਲਾਕੇ ਫਤਹਿ ਕਰਦੀ ਸੀ ਬਾਦਸ਼ਾਹ ਦੇ ਫਰਮਾਨ ਦੇ ਮੁਤਾਬਿਕ ਉਹ ਸਿੱਖਾਂ ਦੇ ਥਾਣਿਆਂ ਦੀ ਬਜਾਏ ਸ਼ਾਹੀ ਥਾਣੇ ਕਾਇਮ ਕਰਦੀ ਜਾ ਰਹੀ ਸੀ ਤੇ ਉੱਜੜੇ ਤਬਾਹ ਹਾਲ ਤੇ ਖਾਨਮਾਂ ਬਰਬਾਦ ਲੋਕਾਂ ਨੂੰ ਆਬਾਦ ਕਰਦੀ ਜਾ ਰਹੀ ਸੀ। "ਬਾਦਸ਼ਾਹੀ ਲਸ਼ਕਰ ਪੰਜਾਬ ਮੇਂ" 'ਚ ਖਾਫ਼ੀ ਖਾਂ ਲਿਖਦਾ ਹੈ "ਇਸ ਕੇ ਬਾਵਜੂਦ ਕਿ ਬਾਦਸ਼ਾਹੀ ਲਸ਼ਕਰ ਸਰਹਦੋਂ ਪਰ ਪਹੁੰਚ ਚੁੱਕਾ ਥਾ, ਵੁਹ ਬਦ ਆਕਬਤ ਸ਼ਰ ਅੰਗੇਜ਼ੀ ਸੇ ਬਾਜ਼ ਨਹੀਂ ਆਏ। ਮੁਕਾਬਲੇ ਸੇ ਭਾਗ ਜਾਤੇ ਥੇ ਔਰ ਫਿਰ ਲੌਟ ਕਰ ਛਾਪੇ ਮਾਰਤੇ ਰਹਿਤੇ ਥੇ। ਦਸ ਸ਼ਵਾਲ ਕੋ ਕਸਬਾ-ਏ-ਸ਼ਾਦਹੌਰਹ ਸੇ ਚਾਰ ਪਾਂਚ ਕੋਸ ਪਰ ਸਵਾਰੀ ਪਹੁੰਚੀ। ਬਾਦਸ਼ਾਹ ਨੇ ਰੁਸਤਮ ਦਿਲ ਖਾਂ ਔਰ ਫ਼ਿਰੋਜ਼ ਖਾਂ ਮੇਵਾਤੀ ਕੋ ਆਗੇ ਰਵਾਨਾ ਕੀਆ ਵੁਹ ਜਾ ਕਰ ਖੈਮਾ ਗਾਹ ਕਾਇਮ ਕਰਨੇ ਕੇ ਲਿਏ ਕੋਈ ਮੁਨਾਸਬ ਜਗ੍ਹਾ ਦੇਖ ਆਏ। ਅਸਨਾਏ ਰਾਹ ਮੇਂ ਅਚਾਨਕ ਸਿੱਖੋ ਕੇ ਤੀਸ ਚਾਲੀਸ ਹਜ਼ਾਰ ਸਵਾਰ ਬੇਸ਼ੁਮਾਰ ਪਿਆਦੇ, ਦੱਸ ਬਾਰਹਾ ਕੋਸ ਸੇ ਧਾਵਾ ਮਾਰਤੇ ਔਰ "ਫਤਹਿ ਦਰਸ" ਕੇ ਨਾਅਰੇ ਲਗਾਤੇ ਹੂਏ ਬਾਦਸ਼ਾਹੀ ਲਸ਼ਕਰ ਕੇ ਸਾਹਮਨੇ ਆ ਗਏ ਅਬ ਮੈਂ ਕਿਆ ਲਿਖੂੰ ਕਿ ਇਨ ਫਕੀਰਾਨਾ ਲਿਬਾਸ ਪਹਿਨੇ ਹੂਏ ਵਹਿਸ਼ੀ ਸੂਰਤ ਹਜ਼ਾਰ-ਦਰ ਹਜ਼ਾਰ ਆਦਮੀਉਂ ਕੋ ਬੜ੍ਹਤੇ ਹੂਏ ਔਰ ਹਮਲਾ ਕਰਤੇ ਹੂਏ ਦੇਖਕਰ ਬਾਦਸ਼ਾਹੀ ਫੌਜ ਮੇਂ ਕੈਸਾ ਹਿਰਾਸ-ਖ਼ੌਫ-ਪੈਦਾ ਹੋ ਗਿਆ। ਸਿੱਖੋਂ ਨੇ ਇਸ ਤਰਹ ਅਚਾਨਕ ਹਮਲਾ ਕੀਆ ਥਾ ਕਿ ਬਾਦਸ਼ਾਹੀ ਫੌਜ ਖ਼ਤਰਾ ਮੇਂ ਪੜ ਗਈ। ਜਬ ਕਾਫ਼ੀ ਆਦਮੀ ਮਾਰੇ ਗਏ ਔਰ ਜ਼ਖ਼ਮੀ ਹੋ ਚੁੱਕੇ ਤੋ ਫਿਰੋਜ਼ ਖਾਂ

ਮੇਵਾਤੀ ਔਰ ਸਾਦਾਤ ਬਾਰਾ ਆਗੇ ਬੜ੍ਹੇ ਔਰ ਘੋੜੋਂ ਸੇ ਪਿਆਦੇ ਹੋ ਕਰ ਉਨਹੋਨੇ ਮਰਦਾਨਾ ਵਾਰ ਹਮਲੇ ਕੀਏ ਔਰ ਇਨ ਗੁਮਰਾਹੋਂ ਕੋ ਸ਼ਿਕਸਤ ਦੇਕਰ ਭਗਾ ਦੀਆ। ਮੁਨਇਮ ਖਾਂ ਖਾਨੇ ਖਾਨਾਂ ਦੇ ਬੇਟੇ ਮੁਹਾਬਤ ਖਾਂ ਨਾਲ ਵੀ ਸਿੱਖਾਂ ਦੀ ਜੰਗ ਹੋਈ। ਮਹਾਬਤ ਖਾਂ 'ਚ ਆਪਣੇ ਬਾਪ ਦੀ ਬਹਾਦਰੀ ਪਾਮਰਦੀ ਨਹੀਂ ਸੀ। ਇਹ ਮੁਨਇਮ ਖਾਂ ਬਾਦਸ਼ਾਹ ਬਹਾਦਰ ਸ਼ਾਹ ਲਈ ਸਿਰ ਹਥੇਲੀ ਤੇ ਰੱਖ ਕੇ ਸਰੇ ਮੈਦਾਨ ਜੰਗ ਕਰਦਾ ਰਿਹਾ ਸੀ। ਉਸਦੇ ਬਰਅਕਸ ਮਹਾਬਤ ਖਾਂ ਬੁਰੀ ਤਰ੍ਹਾਂ ਸਿੱਖਾਂ ਤੋਂ ਸ਼ਿਕਸਤ ਖਾ ਕੇ ਪਿੱਛੇ ਹੱਟ ਗਿਆ ਸੀ। ਫਿਰੋਜ਼ ਖਾਂ ਮੇਵਾਤੀ ਜੋ ਬੜੀ ਪਾਮਰਦੀ ਨਾਲ ਸਿੱਖਾਂ ਦੇ ਖਿਲਾਫ਼ ਲੜ੍ਹਿਆ ਸੀ ਉਸ ਨੂੰ ਇਸ ਸ਼ਿਕਸਤ ਦਾ ਬੇਹਦ ਸਦਮਾ ਪਹੁੰਚਿਆ ਤੇ ਮਾਯੂਸੀ ਦੇ ਗਹਿਰੇ ਬੱਦਲ ਉਸ ਤੇ ਛਾ ਗਏ। ਫਿਰੋਜ਼ ਖਾਂ ਮੇਵਾਤੀ ਨੇ ਫਿਰ ਸਿੱਖਾਂ ਨਾਲ ਜ਼ਬਰਦਸਤ ਜੰਗ ਕੀਤੀ। ਬੜੇ ਘੁਮਸਾਨ ਦੀ ਜੰਗ ਹੋਈ। ਹਰ ਤਰਫ਼ ਦੇ ਸਿਪਾਹੀਆਂ ਦਾ ਖ਼ੂਬ ਕਤਲੇਆਮ ਹੋਇਆ ਹਰ ਤਰਫ਼ ਲਾਸ਼ਾ ਦੇ ਅੰਬਾਰ ਲੱਗ ਗਏ। ਆਖ਼ਿਰ ਕੁਮੱਕ ਦੀ ਕਮੀ ਹੋਣ ਦੇ ਬਾਇਸ ਸਿੱਖਾਂ ਨੂੰ ਸ਼ਿਕਸਤ ਦਾ ਸਾਹਮਣਾ ਕਰਨਾ ਪਿਆ ਤੇ ਫਿਰੋਜ਼ ਖਾਂ ਨੂੰ ਫਤਹਿ ਨਸੀਬ ਹੋਈ। ਜਦ ਸ਼ਾਹੀ ਫੌਜਾਂ ਨੇ ਮੈਦਾਨ ਮਾਰ ਲਿਆ ਤੇ ਗ਼ੈਜ਼-ਓ-ਗਜ਼ਬ ਤੇ ਗੁੱਸੇ 'ਚ ਆਏ ਮੁਸਲਮਾਨਾਂ ਨੇ ਸਿੱਖਾਂ ਦੀਆਂ ਲਾਸ਼ਾਂ ਦੀ ਬੇਹੁਰਮੀ ਕਰਨੀ ਸ਼ੁਰੂ ਕਰ ਦਿੱਤੀ ਤੇ ਜੋ ਸਿੱਖ ਬੁਰੀ ਤਰ੍ਹਾਂ ਜ਼ਖ਼ਮੀ ਹੋ ਚੁੱਕੇ ਸਨ ਤੇ ਆਖ਼ਿਰੀ ਦਮਾਂ ਤੇ ਸਨ ਤੇ ਕੁਛ ਹੀ ਲਮਹਿਆਂ ਦੇ ਮਹਿਮਾਨ ਸਨ, ਉਨ੍ਹਾਂ ਨਾਲ ਵੀ ਇਨ੍ਹਾਂ ਮੁਸਲਮਾਨਾਂ ਨੇ ਬੜਾ ਤੋਹੀਨ ਆਮੇਜ਼ ਤੇ ਵਹਿਸ਼ਿਆਨਾ ਸਲੂਕ ਕੀਤਾ। ਸਿੱਖਾਂ ਨੂੰ ਇਨ੍ਹਾਂ ਨੇ ਉਨ੍ਹਾਂ ਦੇ ਲੰਮੇ ਵਾਲਾਂ ਨਾਲ ਜਕੜ ਕੇ ਸ਼ਾਹਰਾਰ ਦੇ ਦੋਵੇਂ ਤਰਫ਼ ਲਟਕਾ ਦਿੱਤਾ ਤੇ ਤਿੰਨ ਸੋ ਸਿੱਖਾਂ ਦੇ ਸਿਰ ਕਲਮ ਕਰਕੇ ਬਾਦਸ਼ਾਹ ਦੀ ਖੁਸ਼ਨੂਦੀ ਹਾਸਿਲ ਕਰਨ ਲਈ ਉਸ ਦੇ ਹਜ਼ੂਰ ਭੇਜ ਦਿੱਤੇ। ਜਦ ਸਿੱਖਾਂ ਨੇ ਹਰ ਤਰਫ਼ ਫ਼ਤਹਿ-ਦਰ-ਫਤਹਿ ਹਾਸਿਲ ਕੀਤੀ ਸੀ ਤੇ ਉਨ੍ਹਾਂ ਇਸ ਤਰ੍ਹਾਂ ਮੁਸਲਮਾਨ ਸਿਪਾਹੀਆਂ ਦੇ ਸਿਰ ਉਨ੍ਹਾਂ ਦੇ ਤਨ ਤੋਂ ਜੁਦਾ ਨਹੀਂ ਸਨ ਕੀਤੇ ਤੇ ਨਾ ਹੀ ਉਨ੍ਹਾਂ ਦੀਆਂ ਲਾਸ਼ਾਂ ਦੀ ਇਸ ਤਰ੍ਹਾਂ ਬੇਰੁਹਮਤੀ ਕੀਤੀ ਸੀ। ਖਾਫ਼ੀ ਖਾਂ "ਯੂਸਫ ਜ਼ਈ 'ਅਫਗ਼ਾਨੋਂ ਪਰ ਫੌਜਕਸ਼ੀ" 'ਚ ਲਿਖਦਾ ਹੈ "ਮਕਤੂਲ ਅਫਗ਼ਾਨੋਂ ਕੀ ਦੋ ਹਜ਼ਾਰ ਚਾਰ ਸੌ ਖੋਪਰੀਆਂ ਹਜ਼ੂਰ ਮੇਂ ਪਹੁੰਚੀ ਥੀਂ। ਬਾਦਸ਼ਾਹ ਨੇ ਉਨ ਕਾ ਮੀਨਾਰ ਖੜ੍ਹੇ ਕਰਨੇ ਕੀ ਤਾਕੀਦ ਕੀ।" ਇਹ ਬਾਦਸ਼ਾਹ ਔਰਗਜ਼ੇਬ ਆਲਮਗੀਰ ਹੈ ਜਿਸ ਨੂੰ ਮੁਸਲਮਾਨ "ਜ਼ਿੰਦਾ ਪੀਰ"

ਕਹਿੰਦੇ ਹੋਏ ਫ਼ਖਰ ਮਹਿਸੂਸ ਕਰਦੇ ਹਨ। ਉਸ ਨੇ ਵੀ ਆਪਣੇ ਮੁਸਲਮਾਨ ਇਸਲਾਮੀ ਭਾਈਆਂ ਦੇ ਸਿਰਾਂ ਦੀ ਬੇਹੁਰਮਤੀ ਕੀਤੀ ਹੈ। ਇਕ ਤਰਫ਼ ਉਹ ਇਸਲਾਮ ਦਾ ਅਲਮ ਬਰਦਾਰ ਹੈ ਤੇ ਦੂਸਰੀ ਤਰਫ਼ ਚੰਗੇਜ਼ੀਅਤ ਤੇ ਤੈਮੂਰੀਅਤ ਦੀ ਜ਼ਿੰਦਾ ਮਿਸਾਲ ਹੈ। ਜਦ ਵੀ ਸ਼ਾਹੀ ਫ਼ੌਜ ਨੂੰ ਫਤਹਿ ਹਾਸਿਲ ਹੋ ਜਾਂਦੀ ਹੈ ਤੇ ਉਹ ਸਿੱਖਾਂ ਦੇ ਸਿਰ ਤਨ ਤੋਂ ਜੁਦਾ ਕਰਦੇ ਹਨ ਤੇ ਉਨ੍ਹਾਂ ਸਿਰਾਂ ਦੀ ਖ਼ੂਬ ਨਮੂਦ-ਓ-ਨੁਮਾਇਸ਼ ਕਰਦੇ ਹਨ। ਅਮੀਨਗੜ੍ਹ ਦੀ ਫਤਹਿ ਹਾਸਿਲ ਕਰਨ ਤੇ ਬਾਦਸ਼ਾਹ ਨੇ ਫਿਰੋਜ਼ ਖਾਂ ਮੇਵਾਤੀ ਤੇ ਉਸ ਤੇ ਦੂਸਰੇ ਫ਼ੌਜਦਾਰਾਂ ਨੂੰ ਖਿਲਤਾਂ ਨਾਲ ਨਿਵਾਜ਼ਿਆ। ਸਿੱਖ ਸ਼ਿਕਸਤ ਖਾ ਕੇ ਥਾਨੇਸਰ ਦੀ ਤਰਫ਼ ਨਿਕਲ ਗਏ। ਉਸ ਦੇ ਬਾਅਦ ਇਕ ਮਾਮੂਲੀ ਝੜਪ ਦੇ ਬਾਅਦ ਸਢੌਰੇ ਵਲ ਨਿਕਲ ਗਏ। ਹਰ ਜਗ੍ਹਾਂ ਤੇ ਸਿਰ ਤਨ ਤੋਂ ਜੁਦਾ ਕਰਕੇ ਗੱਡੇ ਭਰ-ਭਰ ਕੇ ਬਾਦਸ਼ਾਹ ਦੇ ਹਜ਼ੂਰ ਭੇਜਦੇ ਸਨ। ਇਹ ਸਹੀ ਮਾਨਿਆਂ 'ਚ ਦੂਸਰਿਆਂ ਦੀਆਂ ਲਾਸ਼ਾਂ ਦਾ ਮਜ਼ਾਕ ਉੜਾਉਂਦੇ ਸਨ। ਮਾਸੂਮ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਨੂੰ ਦੁੱਧ ਪਿਲਾਉਂਣ ਵਾਲੇ ਬਾਬਾ ਮੋਤੀ ਰਾਮ ਮਹਿਰਾ ਦੀ ਕੁਰਬਾਨੀ ਵੀ ਬੇਮਿਸਾਲ ਹੈ। ਉਸ ਦਾ ਜ਼ੁਰਮ ਇਹ ਸੀ ਕਿ ਉਸ ਨੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਨੂੰ ਠੰਡੇ ਬੁਰਜ 'ਚ ਇੰਨਾਂ ਮਾਸੂਮ ਬੇਗੁਨਾਹਾਂ ਦੀ ਨਾਗੁਫ਼ਤਾ ਬਹਿ ਹਾਲਤ ਹੋਏਗੀ। ਅਗਰ ਬਾਬਾ ਮੋਤੀ ਰਾਮ ਮਹਿਰਾ ਨੇ ਮਾਸੂਮ ਬੇਗੁਨਾਹਾਂ ਨੂੰ ਪਿਲਾ ਦਿੱਤਾ ਤੇ ਉਸ ਨੂੰ ਵੀ ਇਕ ਸੰਗੀਨ ਜ਼ੁਰਮ ਸਮਝ ਲਿਆ ਗਿਆ ਜੋ ਬੇਰਹਿਮ, ਬੇਦਰਦ, ਦਿਲਸਰਦ ਨਵਾਬ ਮਾਸੂਮ ਬੱਚਿਆਂ ਨੂੰ ਜ਼ਿੰਦਾ ਦੀਵਰਾਂ 'ਚ ਚਿਨਵਾ ਸਕਦਾ ਸੀ ਉਸ ਨੂੰ ਭਾਈ ਮੋਤੀ ਰਾਮ ਮਹਿਰਾ ਤੇ ਕਿਸ ਤਰ੍ਹਾਂ ਤਰਸ ਆ ਸਕਦਾ ਸੀ। ਉਸ ਨੇ ਭਾਈ ਮੋਤੀ ਰਾਮ ਮਹਿਰਾ ਨੂੰ ਉਸ ਦੇ ਪਰਿਵਾਰ ਸਮੇਤ ਕੋਹਲੂ 'ਚ ਪਿੜਵਾ ਦਿੱਤਾ ਸੀ। ਕੀ ਇਹ ਜ਼ੁਲਮ ਦੀ ਆਖ਼ਿਰੀ ਇੰਤਹਾ ਨਹੀਂ ਸੀ?

ਜਿਨ ਚਿਰਾਗ਼ੋਂ ਸੇ ਤੁਅੱਸਬ ਕਾ ਧੂੰਆਂ ਉਠਤਾ ਹੈ,
ਉਨ ਚਿਰਾਗ਼ੋਂ ਕੋ ਬੁਝਾ ਦੋ ਤੋ ਉਜਾਲੇ ਹੋਂਗੇ।

ਇੰਨ੍ਹਾਂ ਸਿਤਮਗਾਹਾਂ ਦੀ ਸਿਤਮਗਰੀ ਨੇ ਇਸਲਾਮ ਦੇ ਪਾਕ ਤੇ ਪਾਕੀਜ਼ਾ ਨਾਮ ਤੇ ਧੱਬੇ ਲਾਏ ਤੇ ਬੇਦਾਗ਼ ਮਜ਼ਬ੍ਹ ਨੂੰ ਦਾਗ਼ਦਾਰ ਕੀਤਾ। ਹਜ਼ਰਤ ਅਲੀ ਨੇ ਫਰਮਾਇਆ ਸੀ ਕਿ "ਹਕੂਮਤ ਕੁਫ਼ਰ" ਨਾਲ ਤੇ ਕਾਇਮ ਰਹਿ ਸਕਦੀ ਹੈ ਪਰ ਜ਼ੁਲਮ ਨਾਲ ਨਹੀ" ਇੱਥੇ ਮਾਸੂਮ ਤੇ ਬੇਗੁਨਾਹ ਲੋਗ ਬੜ੍ਹੀ ਬੁਰੀ ਤਰ੍ਹਾਂ ਜ਼ੁਲਮ-ਓ-ਸਿਤਮ ਦੇ ਕੋਹਲੂ 'ਚ ਪਿਸ ਰਹੇ ਸਨ। ਮੁਹੰਮਦ ਅਮੀਨ ਖਾਂ

ਚਿੰਨ ਬਹਾਦਰ ਨੂੰ ਬਾਦਸ਼ਾਹ ਬਹਾਦਰ ਸ਼ਾਹ ਨੇ ਸਰਹਿੰਦ ਫਤਹਿ ਕਰਨ ਦਾ ਹੁਕਮ ਦਿੱਤਾ ਪਰ ਸ਼ਮਸ ਖਾਂ ਉਸ ਦੀ ਆਮਦ ਤੋਂ ਪਹਿਲਾਂ ਹੀ ਸਰਹਿੰਦ ਫਤਹਿ ਕਰ ਚੁੱਕਾ ਸੀ। ਹਸਦ ਜਲਨ ਤੇ ਇੰਤਕਾਮ ਦੀ ਅੱਗ 'ਚ ਜਲਦੇ ਹੋਏ ਮੁਹੰਮਦ ਅਮੀਨ ਖਾਂ ਸ਼ਮਸ ਖਾਂ ਨੂੰ ਆਪਣੇ ਕਹਿਰ-ਓ-ਅਤਾਬ ਦਾ ਨਿਸ਼ਾਨਾ ਬਣਾਇਆਂ ਤੇ ਉਸਦੀ ਕਾਮਯਾਬੀ ਤੇ ਕਾਮਰਾਨੀ ਨੂੰ ਮਿੱਟੀ 'ਚ ਮਿਲਾ ਦਿੱਤਾ।

ਬੰਦਾ ਬਹਾਦਰ ਦੀ ਜਾਦੂਗਰੀ, ਸ਼ੋਅਬਦਾ ਬਾਜ਼ੀ ਤੇ ਕਰਾਮਾਤਾਂ ਦਾ ਮੁਗ਼ਲ ਬਾਦਸ਼ਾਹ ਸਿਪਾਹਾ ਸਿਲਾਰਾਂ ਤੇ ਸਿਪਾਹੀਆਂ ਦੇ ਦਿਲ ਦਿਮਾਗ਼ ਤੇ ਬੇਹਦ ਗਹਿਰਾ ਅਸਰ ਸੀ। ਬੰਦੇ ਬਹਾਦਰ ਦਾ ਜਾਦੂ ਇੰਨਾਂ ਦੇ ਸਿਰ ਤੇ ਚੱੜ੍ਹ ਕੇ ਬੋਲਦਾ ਸੀ। ਬੰਦੇ ਬਹਾਦਰ ਦੀ ਬਹਾਦਰੀ ਸ਼ਮਸ਼ੀਰ ਜ਼ਨੀ, ਤੀਰ ਅੰਦਾਜੀ ਦਾ ਤਜ਼ਕਰਾ ਸਿਰੇ ਤੋਂ ਹੀ ਗ਼ਾਇਬ ਹੈ। ਹਰ ਇਕ ਨੇ ਬੰਦੇ ਬਹਾਦਰ ਦੀ ਜਾਦੂਗਰੀ ਦੀ ਦਹਿਸ਼ਤ  ਤਾਰੀ ਸੀ। ਉਸ ਨੂੰ ਇਕ ਕਾਮਿਲ ਜਾਦੂਗਰ ਸਮਝਿਆ ਜਾਂਦਾ ਸੀ। ਉਹ ਜਾਦੂ ਦੇ ਜ਼ੋਰ ਨਾਲ ਕ੍ਰਿਸ਼ਮੇ ਤੇ ਕਰਾਮਾਤਾਂ ਦਿਖਾ ਸਕਦਾ ਸੀ। ਜਾਦੂਗਰਾਂ ਦੀ ਤਰ੍ਹਾਂ ਉਹ ਮੂੰਹ 'ਚੋ ਅੱਗ ਬਰਸਾ ਸਕਦਾ ਹੈ। ਨਾ ਹੀ ਬੰਦੇ ਬਹਾਦਰ ਤੇ ਨਾ ਹੀ ਸਿੱਖਾਂ ਤੇ ਜਾਦੂ ਦੀ ਕ੍ਰਿਸ਼ਮਾਕਾਰੀ ਨਾਲ ਤਲਵਾਰ, ਤੀਰ ਤੇ ਗੋਲੀ ਬਾਰੀ ਦਾ ਅਸਰ ਹੋ ਸਕਦਾ ਸੀ। ਜਾਦੂ ਦੇ ਜ਼ੋਰ ਨਾਲ ਉਹ ਬੜੇ-ਬੜੇ ਗੁਲ ਖਿਲਾ ਸਕਦਾ ਸੀ ਤੇ ਜਲਵੇ ਦਿਖਾ ਸਕਦਾ ਸੀ। ਉਸ ਦੀ ਜਾਦੂਗਰੀ ਮੁਗ਼ਲ ਸਿਪਾਹੀਆਂ ਨੂੰ ਬੇਦਿਲ ਤੇ ਬੇਦਮ ਤੇ ਬਦਹਵਾਸ ਕਰਦੀ ਸੀ। ਮੁਗ਼ਲਾਂ ਦਾ ਤਨਤਨ੍ਹਾ ਤੇ ਤਮਤਰਾਕ ਉਸ ਦੇ ਤਲਿਸਮ ਸਾਹਮਣੇ ਖ਼ਾਕ 'ਚ ਮਿਲ ਜਾਂਦਾ ਸੀ। ਜਦ ਬੰਦੇ ਬਹਾਦਰ ਨੂੰ ਜੰਜੀਰਾਂ 'ਚ ਜਕੜ ਕੇ ਪਿੰਜਰੇ 'ਚ ਬੰਦ ਕਰ ਲਿਆ। ਮੁਗ਼ਲ ਸਿਪਾਹਸਲਾਰ ਇਸ ਵਹਿਮ 'ਚ ਮੁਬਤਲਾ ਸਨ ਕਿ ਉਹ ਪਿੰਜਰੇ 'ਚੋਂ ਜਾਦੂ ਦੇ ਜ਼ੋਰ ਨਾਲ ਨਿਕਲ ਨਾ ਜਾਏ ਜਾਂ ਪਿੰਜਰਾ ਉੜ੍ਹਾ ਕੇ ਨਾ ਲੈ ਜਾਏ। ਫਿਲ ਹਕੀਕਤ ਇਹ ਉਸ ਦੇ ਪਹਿਲੇ ਕਾਲੇ ਇਲਮ ਜਾਂ ਰਿਧੀਆਂ-ਸਿਧੀਆਂ ਦਾ ਅਸਰ ਸੀ।

"ਨਜ਼ਰ ਡਾਲੀ ਜਿਸ ਨੇ ਮਸਹੂਰ ਹੋ ਕੇ ਰਹਿ ਗਿਆ
ਛੁੱਪ ਕੇ ਬੈਠਾ ਹੈ ਕੋਈ ਤੋ ਸਾਮਰੀ ਫਨ ਫੂਲ ਮੇਂ"

ਸਾਮਰੀ ਹਜ਼ਰਤ ਮੂਸਾ ਦੇ ਅਹਿਦ 'ਚ ਇੱਕ ਬੜਾ ਜ਼ਬਰਦਸਤ ਜਾਦੂਗਰ ਹੋਇਆ ਹੈ। ਇਹ ਉਹ ਜ਼ਮਾਨਾ ਸੀ ਜੱਦ ਹਿੰਦੂਆਂ ਦੀ ਜ਼ੁਬਾਨ ਤੇ ਸੀ, ਉਜੜਿਆ ਲਾਹੌਰ ਤੇ ਵਸਿਆ ਭਰਮੌਰ" ਹਿੰਦੂ ਡਰਦੇ ਮਾਰੇ ਲਾਹੌਰ ਨੂੰ

ਖ਼ੈਰਬਾਦ ਕਹਿ ਕੇ ਵੀਰਾਨ ਪਹਾੜੀ ਇਲਾਕੇ ਭਰਮੌਰ 'ਚ ਜਾ ਵੱਸਦੇ ਸਨ। ਲਾਹੌਰ ਉਸ ਵਕਤ ਦਾ ਸ਼ਾਹੀ ਸ਼ਹਿਰ ਸੀ ਪਰ ਹਿੰਦੂਆਂ ਲਈ ਇਹ ਉਜੜਿਆ ਹੋਇਆ ਸ਼ਹਿਰ ਸੀ। ਇਹ ਜ਼ਮਾਨਾ ਕੋਈ ਸੁਨਹਿਰੀ ਦੌਰ ਦਾ ਜ਼ਮਾਨਾ ਨਹੀਂ ਸੀ ਜਿਸ 'ਚ ਕਿ ਹਰ ਕੌਮ ਖੁਸ਼ਹਾਲ ਸ਼ਾਦ ਤੇ ਆਬਾਦ ਹੋਏ। ਇਸ ਦੌਰ 'ਚ ਪੁਰਅਮਨ ਇਨਕਲਾਬ ਵੀ ਨਾਮੁਮਕਿਨ ਸੀ। ਹਰ ਉਹ ਇਨਕਲਾਬ ਬੇਮਾਨੀ ਹੈ ਜੋ ਖ਼ੂਨੀ ਦੌਰ ਦੀ ਯਾਦ ਤਾਜ਼ਾ ਕਰ ਦਏ। ਇਹ ਤੁਅੱਸਬ, ਤੰਗ ਨਜ਼ਰੀ ਤੇ ਕੋਤਾਹ ਬੀਨੀ ਦਾ ਦੌਰ ਸੀ। ਇਕ ਮਜ਼੍ਹਬ ਆਪਣੀ ਬਰਤਰੀ ਤੇ ਬਾਲਾਦਸਤੀ ਕਾਇਮ ਕਰਨੀ ਚਾਹੁੰਦਾ ਸੀ ਤੇ ਦੂਸਰੀਆਂ ਕੌਮਾਂ ਨੂੰ ਜ਼ੋਰ ਤੇ ਪਾਏਮਾਲ ਕਰਨਾ ਚਾਹੁੰਦਾ ਸੀ। ਪੰਜਾਬ ਦੇ ਬੱਚੇ-ਬੱਚੇ ਨੇ ਬਾਗ਼ੀ ਹੋ ਕੇ ਖ਼ੂਨੀ ਇਨਕਲਾਬ ਦੀ ਬੁਨਿਆਦ ਰੱਖ ਦਿੱਤੀ। ਇਹ ਇਨਕਲਾਬ ਜ਼ਿਆਦਾ ਦੇਰ ਤੱਕ ਨਾ ਚਲ ਸਕਿਆ ਪਰ ਇਸ ਦਾ ਅਸਰ, ਤਾਸੀਰ ਤੇ ਨਤੀਜਾ ਦੂਰ ਰਸ ਸੀ। ਮੁਗ਼ਲ ਇਨਕਲਾਬੀਆਂ ਦਾ ਸਿਰ ਕੁਚਲਣ ਦੇ ਬਾਵਜੂਦ ਵੀ ਨਾਕਾਮ ਤੇ ਨਾਮੁਰਾਦ ਰਹੇ। ਜਦ ਇੱਕ ਸਿੱਖ ਦਾ ਸਿਰ ਉਸ ਦੇ ਤਨ ਤੋਂ ਜੁਦਾ ਹੁੰਦਾ ਸੀ ਤੋ ਫੌਰਨ ਤੋਂ ਪੇਸ਼ਤਰ ਕੋਈ ਗ਼ੈਬੀ ਸਿਰ ਉਸ ਦਾ ਤਨ ਦਾ ਸ਼ੋਅਲਾ ਪਹਿਲਾਂ ਤੋਂ ਜ਼ਿਆਦਾ ਤੇਜ਼ ਕਰ ਦਿੰਦਾ ਸੀ ਤੇ ਇਹ ਸਿਲਸਿਲਾ ਕਾਫ਼ੀ ਦੇਰ ਤੱਕ ਜਾਰੀ ਰਿਹਾ। ਮੌਤ ਦੀ ਸਿਆਹੀ ਤੇ ਜ਼ਿੰਦਗੀ ਦਾ ਨੂਰ ਆਪਣਾ ਰੰਗ ਦਿਖਾ ਰਹੇ ਸਨ। ਬਾਦਸ਼ਾਹ ਬਹਾਦਰ ਸ਼ਾਹ ਤੇ ਉਸ ਦੇ ਸਿਪਾਹ ਸਾਲਾਰ 'ਸਢੌਰੇ' ਚ ਕਦਮ ਜਮਾ ਕੇ ਬੈਠ ਗਏ ਮੁਗ਼ਲ ਫੌਜ਼ਾਂ ਦੀ ਭਾਰੀ ਅਕਸਰੀਅਤ ਤੇ ਜਮੀਅਤ ਕਰਕੇ ਸਿੱਖਾਂ ਦੀ ਪੇਸ਼ਕਦਮੀ ਰੁੱਕ ਗਈ ਸੀ। ਉਹ ਥਾਨੇਸਰ ਸਰਹਿੰਦ ਤੇ ਹੋਰ ਦੂਸਰਿਆਂ ਇਲਾਕਿਆਂ 'ਚੋਂ ਸ਼ਿਕਸਤ ਖਾ ਕੇ ਲੋਹਗੜ੍ਹ ਦੇ ਕਿਲ੍ਹੇ 'ਚ ਸਿਮਟ ਆਏ ਸਨ ਤੇ ਉਨ੍ਹਾਂ ਨੇ ਇਸ ਕਿਲ੍ਹੇ ਨੂੰ ਮਜ਼ਬੂਤ ਤੋਂ ਮਜ਼ਬੂਤ ਤਰ ਕਰ ਲਿਆ ਸੀ। "ਸ਼ਾਹ ਢੌਰਾ ਮੇਂ ਦਾਖ਼ਲਾ 'ਚ ਖਾਫ਼ੀ ਖਾਂ ਲਿਖਦਾ ਹੈ "ਅਬ ਬਾਦਸ਼ਾਹੀ ਲਸ਼ਕਰ ਸ਼ਾਹਢੌਰਾ (ਸਢੌਰਾ) ਪਹੁੰਚ ਗਿਆ ਔਰ ਵਹਾਂ ਅਫ਼ਵਾਜ ਕੋ ਮੁੱਤਅਯਨ ਕਰਨੇ ਕੇ ਲੀਏ ਛਾਉਨੀ ਲਗਾ ਦੀ ਗਈ.......... ਜਾੜੇ ਸ਼ੁਰੂ ਹੋ ਗਏ ਚਾਰ ਪਾਂਚ ਦਿਨ ਤੱਕ ਸਰਮਾ ਕੀ ਬਾਰਿਸ਼ ਹੋਤੀ ਰਹੀ ਸਾਰਾ ਲਸ਼ਕਰ ਕੀਚੜ ਪਾਨੀ ਮੇਂ ਘਿਰ ਹੂਆ ਸਰਦ ਹਵਾ ਕੀ ਜ਼ਦ ਮੇਂ ਥਾ...........ਹਜਾਰੋਂ ਆਦਮੀ ਮਰ ਗਏ ਔਰ ਸਵਾਰੀ ਔਰ ਬਾਰ ਬਰਦਾਰੀ ਕੇ ਘੋੜੇ ਔਰ ਜਾਨਵਰ ਇਸ ਕਦਰ ਤਲਫ਼ ਹੂਏ ਕਿ ਉਨਕੀ ਬਦਬੂ ਸੇ ਨਾਕ ਮੇਂ ਦਮ ਆ ਗਿਆ। ਲੋਗ ਇਨ ਮੁਸ਼ਕਲਾਤ ਕੋ

ਸਿੱਖੋਂ ਕੇ ਜਾਦੂ–ਟੂਨੇ ਕਾ ਅਸਰ ਸਮਝ ਰਹੇ ਥੇ ਔਰ ਬੇਸਰ–ਓ–ਪਾ ਬਾਤੇਂ ਕਰਤੇ ਥੇ, ਉਸ ਦੌਰਾਨ ਮੇਂ ਬਰਾਬਰ ਯਿਹ ਖ਼ਬਰੇਂ ਮਿਲਤੀ ਰਹੀਂ ਕਿ ਮਰਦਮ ਅਜ਼ਾਰ ਸਿੱਖੋਂ ਕੇ ਜੱਥੇ ਬਾਰ ਬਰਦਾਰੀ ਔਰ ਰਸਦ ਕੋ ਲੂਟ ਰਹੇਂ ਹੈਂ। ਔਰ ਬਾਦਸ਼ਾਹ ਲਸ਼ਕਰ ਕੇ ਅਤਰਾਫ ਛਾਪੇ ਮਾਰ ਰਹੇ ਹੈ। ਇਨ ਹਦੂਦ ਮੇਂ ਬਾਦਸ਼ਾਹੀ ਫੌਜ ਕੇ ਦਾਖਿਲ ਹੋਨੇ ਕੇ ਬਾਅਦ ਦੋ ਨਾਮੀ ਗਿਰਾਮੀ ਫੌਜਦਾਰ ਸਿੱਖੋਂ ਕੇ ਹਾਥੋਂ ਸ਼ਹੀਦ ਹੋ ਗਏ"। ਫਿਰੋਜ਼ ਖਾਂ ਮੇਵਾਤੀ ਤੇ ਰੁਸਤਮ ਦਿਲ ਖਾਂ ਨੇ ਸਢੌਰੇ ਨੂੰ ਹਰ ਤਰਫ਼ ਤੋਂ ਘੇਰਾ ਪਾ ਲਿਆ ਸੀ। ਬਾਦਸ਼ਾਹ ਬਹਾਦਰ ਸ਼ਾਹ ਨੇ ਹੁਕਮ ਦਿੱਤਾ ਕਿ ਉਹ ਕਿਲ੍ਹੇ ਤੋਂ ਕੁਛ ਜ਼ਿਆਦਾ ਉੱਚਾ ਇਕ ਮਿਨਾਰ ਤਾਮੀਰ ਕਰਨ ਤਾਕਿ ਉਸ ਉੱਚੇ ਮਿਨਾਰ ਤੋਂ ਸਢੌਰੇ ਦੇ ਕਿਲ੍ਹੇ ਤੇ ਤੀਰ ਅੰਦਾਜ਼ੀ ਕੀਤੀ ਜਾ ਸਕੇ। ਸਢੌਰੇ 'ਚ ਸਿੱਖਾਂ ਤੇ ਫ਼ਿਰੋਜ਼ ਖਾਂ ਮੇਵਾਤੀ ਤੇ ਰੁਸਤਮ ਦਿਲ ਖਾਂ 'ਚ ਜ਼ਬਰਦਸਤ ਜੰਗ ਹੋਈ ਤੇ ਸ਼ਾਹੀ ਫੌਜਾਂ ਨੇ ਕਿਲ੍ਹੇ ਦੇ ਕਾਫ਼ੀ ਹਿੱਸੇ ਤੇ ਕਬਜ਼ਾ ਜਮਾ ਲਿਆ। ਸ਼ਾਹੀ ਫੌਜਾਂ ਹਮਲੇ ਤੇ ਹਮਲਾ ਕਰ ਰਹੀਆਂ ਸਨ ਤੇ ਸਿੱਖਾਂ ਦੀ ਤਾਅਦਾਦ ਸ਼ਾਹੀ ਫੌਜਾਂ ਤੋਂ ਕਾਫ਼ੀ ਘੱਟ ਸੀ ਇਸ ਲਈ ਮੈਦਾਨ ਉਨ੍ਹਾਂ ਦੇ ਹੱਥੋਂ ਨਿਕਲ ਗਿਆ। ਇਸ ਜੰਗ 'ਚ ਫਿਰੋਜ਼ ਖਾਂ ਮੇਵਾਤੀ ਤੇ ਉਸ ਦੇ ਸਿਪਾਹੀਆਂ ਨੂੰ ਇਸ ਜੰਗ ਦੀ ਕਾਫ਼ੀ ਕੀਮਤ ਅਦਾ ਕਰਨੀ ਪਈ। ਇਕ ਦਫ਼ਾ ਤੇ ਰੁਸਤਮ ਦਿਲ ਖਾਂ ਦੀਆਂ ਫੌਜਾਂ 'ਚ ਕਾਫ਼ੀ ਇੰਤਸ਼ਾਰ ਪੈਦਾ ਹੋ ਗਿਆ। ਉਨ੍ਹਾਂ ਦੇ ਕਦਮ ਜਮ ਨਾ ਸਕੇ ਤੇ ਮੁੰਤਸ਼ਿਰ ਹੋ ਗਈਆਂ। ਸ਼ਾਹੀ ਫੌਜ ਨੂੰ ਫਿਰ ਕੁਮਕ ਹਾਸਿਲ ਹੋ ਗਈ ਤੇ ਸ਼ਾਹੀ ਫੌਜ਼ ਦੀ ਤਾਅਦਾਦ 'ਚ ਕਾਫ਼ੀ ਇਜ਼ਾਫਾ ਹੋ ਗਿਆ। ਕਾਮਵਰ ਖਾਂ ਤਜ਼ਕਰਾਤੇ ਤੇ ਸੁਲਾਤੀਨ, ਜੋ ਕਿ ਚਸ਼ਮਦੀਦ ਗਵਾਹ ਹੈ, ਉਹ ਐਨੀ ਸ਼ਾਹਦ ਹੋਣ ਦੀ ਸ਼ਹਾਦਤ ਇਸ ਤਰ੍ਹਾਂ ਦਿੰਦਾ ਹੈ ਕਿ ਸਿੱਖ ਫਿਰ ਸਰੇ ਮੈਦਾਨ ਬੜੀ ਮੁਸ਼ਕਿਲ ਤੇ ਜੱਦੋ ਜਹਿਦ ਨਾਲ ਗ਼ਾਜੀਆਂ ਦੀ ਤਲਵਾਰ ਦਾ ਸ਼ਿਕਾਰ ਹੋਏ। ਸੂਰਜ ਗ਼ਰੂਬ ਹੋਣ ਦੇ ਵਕਤ ਉਹ ਲੋਹਗੜ੍ਹ ਦੇ ਕਿਲ੍ਹੇ ਵੱਲ ਨਿਕਲ ਗਏ ਕਦਮ–ਕਦਮ ਤੇ ਲੜਦੇ ਹਨ। ਹਰ ਤਰਫ਼ ਤੋਂ ਘਿਰ ਜਾਣ ਦੇ ਬਾਵਜੂਦ ਆਪਣੀ ਮਰਦਾਨਗੀ ਦਾ ਜੌਹਰ ਦਿਖਾਉਂਦੇ ਹਨ। ਸ਼ਾਹੀ ਫੌਜ, ਸ਼ਾਹ ਤੇ ਸ਼ਹਿਜ਼ਾਦਿਆਂ ਨੇ ਪੇਸ਼ ਖਾਨਾ ਕੁੱਛ ਹੋਰ ਅੱਗੇ ਕਰ ਲਿਆ। ਸੋਮ ਨਦੀ ਦੇ ਕਿਨਾਰੇ ਤੱਕ ਪਹੁੰਚ ਗਏ ਇਸ ਪੇਸ਼ ਕਦਮੀ ਤੇ ਬਾਦਸ਼ਾਹ ਨੇ ਰੁਸਤਮ ਦਿਲ ਖਾਂ ਨੂੰ ਗ਼ਾਜ਼ੀ ਖਾਂ ਰੁਸਤਮੇ ਜੰਗ ਦਾ ਖ਼ਿਤਾਬ ਨਾਲ ਨਿਵਾਜ਼ਿਆ ਤੇ ਉਸ ਦਾ ਫੌਜੀ ਰੁਤਬਾ ਪਹਿਲੋ ਤੋਂ ਬੁਲੰਦ ਤਰ ਕਰ ਦਿੱਤਾ। ਜਿਸ ਤਰ੍ਹਾਂ ਕਿ ਬਾਅਦ

'ਚ ਬੰਦੇ ਬਹਾਦਰ ਤੇ ਸਿੱਖਾਂ ਨੂੰ ਗ੍ਰਿਫਤਾਰ ਕਰਨ ਵਾਲੇ ਅਬਦੁਸ ਸਮਦ ਖ਼ਾਨ ਨੂੰ ਬਹੁਤ ਇਨਾਮ ਤੇ ਇਕਰਾਮ ਇਨਾਯਤ ਹੋਏ ਸਨ। ਉਸ ਨੂੰ ਇਕ ਖ਼ੂਬਸੂਰਤ ਤੇ ਖ਼ੁਸ਼ਨੁਮਾ ਪਾਲਕੀ ਤੇ ਕਈ ਹਾਥੀ, ਘੋੜੇ ਬਹੁਤ ਸਾਰੇ ਜ਼ੇਵਰਾਤ ਦਸਤਾਰ ਨਾਲ ਲਟਕਾਉਂਣ ਵਾਸਤੇ ਹੀਰਿਆਂ ਦੀ ਲੜੀ, ਇਕ ਜੜਾਊ ਜਾਮਾ, ਇਕ ਹੀਰਿਆਂ ਦਾ ਹਾਰ ਤੇ ਪੰਜਾਬ ਦੇ ਕਈ ਪਰਗਨੇ ਇਨਾਮ 'ਚ ਦਿੱਤੇ ਗਏ। ਇਸ ਤੋਂ ਇਲਾਵਾ ਅਬਦੁਸ ਸਮਦ ਨੂੰ ਛੇ ਹਜ਼ਾਰ ਦਾ ਮਨਸਬ ਵੀ ਮਰਹਿਮਤ ਤੇ ਲਕਬ ਵੀ ਅਤਾ ਕੀਤਾ। ਗ਼ਾਜ਼ੀ ਖਾਂ ਨੂੰ ਰੁਸਤਮੇ ਜੰਗ ਤੋਂ ਇਲਾਵਾ 4000 ਜ਼ਾਤ, 3000 ਘੋੜੇ ਦੀ ਸਰਦਾਰੀ ਵੀ ਇਨਾਯਿਤ ਕੀਤੀ ਗਈ। ਖ਼ਾਨੇ ਖ਼ਾਨਾ ਤੇ ਮਹਾਬਤ ਖਾਂ ਸ਼ਾਹੀ ਬਾਵਰਚੀ ਖਾਨੇ ਦੇ ਖ਼ਸੂਸੀ ਮਹਿਮਾਨ ਰਹੇ। ਕਾਮਵਰ ਖਾਂ ਤਜ਼ਕਰਾ 'ਚ ਤੇ ਦੂਸਰੇ ਤਾਰੀਖ ਨਵੀਸ ਇਸ ਦੀ ਸ਼ਹਾਦਤ ਦਿੰਦੇ ਹਨ। ਬਲੋ ਗਡਹ (ਲੋਹਗੜ੍ਹ) ਦਾ ਮਹਾਸਰਾਹ ਆਪਣੀ ਮਸ਼ਹੂਰ ਤਾਰੀਖ਼ ਮੁੰਤਖ਼ਿਬ ਉੱਲ ਲੁਬਾਬ 'ਚ ਖਾਫ਼ੀ ਖਾਂ ਲਿਖਦਾ ਹੈ "ਬਹਾਦਰ ਸ਼ਾਹ ਨੇ ਉਨ ਦੀ ਸਰਕੋਬੀ ਦੇ ਲੀਏ ਹਰਾਵਲ...... ਕੀ ਫੌਜੋਂ ਪਰ ਸ਼ਹਿਜ਼ਾਦਾ ਰਫ਼ੀਉੱਲ-ਸ਼ਾਨ ਕੋ ਕਮਾਨਦਾਰ ਮੁਕੱਰਰ ਕੀਆ ਔਰ ਉਸ ਕੇ ਮਾਤਹਿਤ ਜ਼ੁਮਲਤ ਉੱਲਮਲਕ ਖ਼ਾਨੇ ਖ਼ਾਨਾਂ ਕੋ ਮਅਹ ਅਪਨੇ ਫਰਜ਼ੰਦ ਕੇ ਔਰ ਹਮੀਦ-ਉਦ-ਦੀਨ ਖਾਂ ਬਹਾਦਰ ਰੁਸਤਮ ਦਿੱਲ ਖਾਂ, ਰਾਜਾ ਚਤਰਸਾਲ, ਫ਼ਿਰੋਜ਼ ਖਾਂ ਮੇਵਾਤੀ, ਚੂਰਾਮਨ ਜਾਟ ਔਰ ਦੂਸਰੇ ਤਜਰਬਾਕਾਰ ਉਮਰਾ ਕੋ ਮੁਕੱਰਰ ਕੀਆ। ਜੱਬ ਯਿਹ ਲਸ਼ਕਰ ਆਗੇ ਬੜ੍ਹਾ ਤੋ ਸਿੱਖੋਂ ਕੇ ਗੁਰੂ ਸੇ ਕਈ ਏਕ ਲੜਾਈਆਂ ਹੂਈਂ, ਜਿਸ ਮੇਂ ਬਕੱਸਰਤ ਸਿੱਖ ਮਾਰੇ ਗਏ। ਬਾਦਸ਼ਾਹੀ ਲਸ਼ਕਰ ਸੇ ਭੀ ਕਾਫ਼ੀ ਤਆਦਾਦ ਮੇਂ ਲੋਗ ਕਾਮ ਆਏ। ਆਖ਼ਿਰ ਗੁਰੂ ਹਜ਼ੀਮਤ (ਸ਼ਿਕਸਤ) ਉੱਠਾ ਕਰ ਭਾਗਾ ਔਰ ਦੁਸ਼ਵਾਰ ਗੁਜ਼ਾਰ ਮੁਕਾਮ ਬਲੋ ਗਡਹ (ਲੋਹਗੜ੍ਹ) ਮੇਂ ਜਾ ਕਰ ਛੁੱਪ ਗਿਆ....... ਉਸ ਕੇ ਕਿਲ੍ਹਾ ਔਰ ਫਸੀਲ ਕੀ ਵੁਸਅਤ ਇਤਨੀ ਹੈ ਕਿ 60-70 ਹਜ਼ਾਰ ਸਵਾਰ ਔਰ ਪਿਆਦਾ ਫ਼ੌਜ ਹੀ ਇਸ ਦਾ ਮਹਾਸਰਾਹ ਕਰ ਸਕਤੀ ਹੈ। ਸਿੱਖੋਂ ਨੇ ਬਲੋ ਗਡਹ ਕੀ ਫਸੀਲ ਔਰ ਬੁਰਜ ਕੋ ਮੁਸਤਹਿਕਮ ਕਰ ਲੀਆਂ ਦੋ ਤੀਨ ਹਜ਼ਾਰ ਬੰਜਾਰੋਂ ਕੇ ਬੈਲ ਲੂਟ ਮਾਰ ਕਰਕੇ ਲੇ ਆਏ ਔਰ ਅਨਾਜ ਕੇ ਜ਼ਖ਼ੀਰੇ ਭਰ ਲੀਏ........ਇਸੀ ਅੰਧੇ ਜੋਸ਼ ਮੇਂ ਵੁਹ ਕਿਲ੍ਹਾ ਸੇ ਫਤਹਿ ਦਰਸ, ਸੱਚਾ ਪਾਤਸ਼ਾਹ ਕੇ ਨਾਅਰੇ ਲਗਾਤੇ ਹੂਏ ਨਿਕਲਤੇ ਔਰ ਪਰਵਾਨਾ ਵਾਰ ਤੋਪੋਂ ਕੀ ਆਤਿਸ਼ ਬਾਰੀ ਮੇਂ ਖ਼ੁਦ ਕੋ ਝੋਂਕ ਦੇਤੇ ਥੇ ਔਰ ਬਾਦਸ਼ਾਹੀ ਮੋਰਚੋਂ ਪਰ

ਬੜ੍ਹ-ਬੜ੍ਹ ਕਰ ਹਮਲੇ ਕਰਤੇ ਰਹਿਤੇ ਥੇ। "ਹਕੀਕਤ ਇਹ ਹੈ ਕਿ ਖ਼ਾਫ਼ੀ ਖਾਂ ਨੂੰ ਲਫ਼ਜ਼ 'ਗੁਰੂ' ਦੇ ਬਾਰੇ ਸਖ਼ਤ ਕਿਸਮ ਦੀ ਗ਼ਲਤਫ਼ੈਹਿਮੀ ਹੋਈ ਹੈ। ਸਿੱਖ ਜੱਦ 'ਗੁਰੂ' ਦਾ ਜ਼ਿਕਰ ਕਰਦੇ ਹਨ ਤੇ ਉਨ੍ਹਾਂ ਦਾ ਰਿਸ਼ਤਾ ਗੁਰੂ ਨਾਨਕ ਸਾਹਿਬ ਦੇ ਸਿਲਸਿਲੇ ਨਾਲ ਹੀ ਜੁੜਦਾ ਹੈ। ਕਈ ਜਗ੍ਹਾ ਤੇ ਖ਼ਾਫ਼ੀ ਖਾਂ ਹਕੀਕਤ ਨੂੰ ਨਜ਼ਰ ਅੰਦਾਜ਼ ਕਰ ਜਾਂਦਾ ਹੈ। ਅੱਜ ਤੱਕ ਵੀ ਕੋਈ ਸਿੱਖ ਬੰਦੇ ਬਹਾਦਰ ਨੂੰ ਗੁਰੂ ਦੇ ਲਕਬ ਨਾਲ ਯਾਦ ਨਹੀਂ ਕਰਦਾ ਤੇ ਨਾ ਹੀ ਉਸਨੂੰ 'ਗੁਰੂ ਬੰਦਾ' ਕਹਿੰਦਾ ਹੈ। ਕਈ ਗਲਤ ਰਸਮਾਂ, ਰਵਾਇਤਾਂ ਵੀ ਹਕੀਕਤ ਦਾ ਰੰਗ ਅਖ਼ਤਿਆਰ ਕਰ ਲੈਂਦੀਆਂ ਹਨ। ਡਾ: ਗੰਡਾ ਸਿੰਘ ਦਾ ਇਹ ਕਹਿਣਾ ਕਿ ਜਿਸ ਤਰ੍ਹਾਂ ਅੱਜ ਕੂਕੇ ਯਾਂ ਨਾਮਧਾਰੀ ਬਾਬਾ ਰਾਮ ਸਿੰਘ ਨੂੰ ਗੁਰੂ ਸਮਝਦੇ ਹਨ ਜਾਂ ਗੁਰੂ ਕਹਿੰਦੇ ਹਨ। ਸਿੱਖੀ 'ਚ ਇਹ ਇਕ ਗਲਤ ਰਵਾਇਤ ਜਾਂ ਰਵਸ਼ ਨੂੰ ਕਾਇਮ ਕਰਨਾ ਹੈ। ਇਹ ਸਿੱਖੀ ਦੇ ਨੁਕਤਾ-ਏ-ਨਜ਼ਰ ਤੋਂ ਇਕ ਨਾਹਿਤ ਨਾਮਾਕੂਲ ਤੇ ਗ਼ੈਰ ਹਕੀਕੀ ਸਿਲਸਿਲਾ ਕਾਇਮ ਕਰਨਾ ਹੈ। ਗਣੇਸ਼ ਦਾਸ ਨੇ ਰਿਸਾਲਾ-ਏ-ਸਾਹਿਬਨੁਮਾ ਚਾਹੇ ਬਾਗ਼ੇ ਪੰਜਾਬ 1849 'ਚ ਲਿਖੀ ਹੈ। ਇਹ ਕਿਤਾਬ ਬੰਦਾ ਬਹਾਦਰ ਦੀ ਸ਼ਹਾਦਤ ਤੋਂ 133 ਸਾਲ ਬਾਅਦ ਲਿਖੀ ਗਈ ਹੈ। "ਅਗਰਚੇ-ਊ (ਬੰਦਾ ਬਹਾਦਰ) ਖੁਦ ਹਾ ਬੰਦਾ-ਏ-ਗੁਰੂ ਕਰਾਰ ਮੇਦਾਦ ਲਾਕਨ ਖਾਲਸਾ ਊਰਾ ਗੁਰੂ ਦਾਂਸਤਾ ਮਤਾਬਅਨ-ਊ-ਇਖਤਿਆਰ ਕਰ ਦੰਦ"। ਖਾਹ-ਉਹ (ਬੰਦਾ ਬਹਾਦਰ) ਆਪਣੇ ਆਪ ਨੂੰ ਗੁਰੂ ਦਾ ਬੰਦਾ ਸਮਝਦਾ ਹੈ ਲੇਕਿਨ ਖਾਲਸਾ ਉਸ ਨੂੰ ਗੁਰੂ ਸਮਝਦਾ ਹੈ ਤੇ ਉਸ ਦੀ ਮਤਾਬਅਤ ਅਖ਼ਤਿਆਰ ਕਰਦਾ ਹੈ। ਬੰਦੇ ਨੂੰ ਕਿਸੇ ਵੀ ਕੀਮਤ ਤੇ ਗੁਰੂ ਨਹੀਂ ਸਮਝਿਆ ਜਾ ਸਕਦਾ। ਉਸ ਨੂੰ ਜੋ ਸ਼ੁਹਰਤ, ਸਰਦਾਰੀ ਸਰ-ਅਫਰਾਜ਼ੀ ਤੇ ਸਰ ਬੁਲੰਦੀ ਨਸੀਬ ਹੋਈ ਹੈ ਉਹ ਗੁਰੂ ਸਾਹਿਬ ਦੀ ਬਦੌਲਤ ਹੈ। ਗੁਰੂ ਸਾਹਿਬ ਦੇ ਫਰਮਾਨ ਨੇ ਹੀ ਹਰ ਸਿੱਖ ਨੂੰ ਬਗ਼ਾਵਤ ਤੇ ਆਮਾਦਾ ਕਰ ਦਿੱਤਾ ਸੀ। ਗੁਰੂ ਸਾਹਿਬ ਨੇ ਜੋ ਸਿੱਖ ਬੰਦੇ ਬਹਾਦਰ ਦੇ ਨਾਲ ਪੰਜਾਬ ਰਵਾਨਾ ਕੀਤੇ ਸਨ ਕੀ ਉਹ ਉਸ ਨੂੰ ਗੁਰੂ ਸਮਝਦੇ ਸਨ? ਉਨ੍ਹਾਂ ਦੇ ਹਕੀਕੀ ਗੁਰੂ ਤੇ ਅਮੀਰ-ਉੱਲ੍ਹ-ਹੱਕ ਸਾਹਿਬ ਗੁਰੂ ਗੋਬਿੰਦ ਸਿੰਘ ਸਨ ਜੱਦ ਕਿ ਗੁਰੂ ਸਾਹਿਬ ਦਾ ਆਪਣਾ ਫ਼ੈਸਲਾ ਹੈ ਕਿ ਗੁਰੂ ਮਾਨਿਓ ਗ੍ਰੰਥ। ਖਾਫ਼ੀ ਖਾਂ ਦੀ ਰਾਏ ਕੋਈ ਮੁਸਤਨਦ ਰਾਏ ਨਹੀਂ। "ਖਾਫ਼ੀ ਖਾਂ ਲਿਖਦਾ ਹੈ "ਗੁਰੂ ਨੇ ਇੰਨ੍ਹ ਗੁਮਰਾਹੋਂ ਕੋ ਯਿਹ ਸਬਜ਼ ਖ੍ਵਾਬ ਦਿਖਾਏ ਥੇ ਕਿ ਜੋ ਭੀ ਇਸ ਲੜਾਈ ਮੇਂ ਮਾਰਾ ਜਾਏਗਾ ਵੁਹ ਲੌਟ ਕਰ ਆਏਗਾ ਔਰ

ਅਬਦੀ ਜ਼ਿੰਦਗੀ (ਹਮੇਸ਼ਾ ਦੀ ਜ਼ਿੰਦਗੀ) ਸੇ ਸਰਫਰਾਜ਼ ਹੋਗਾ ਔਰ ਬੜੇ ਊਚੇ ਰੂਹਾਨੀ ਦਰਜੇ ਉਸੇ ਮਿਲੇਂਗੇ। ਉਸ ਕੇ ਮੁਅਤਕੱਦ ਐਸੇ ਜਾਹਿਲ ਥੇ ਕਿ ਤਨਾਸਖ਼ (ਰੂਹ ਤੇ ਜਿਸਮ ਦਾ ਜਾਮਾ ਪਲਟ ਲੈਣਾ) ਕਿ ਇਸ ਬੇਬੁਨਿਆਦ ਡੀਂਗ ਕੋ ਜਿਸੇ ਤਮਾਮ ਅਹਿਲੇ ਕਿਬਲਾ ਕੌਮੋਂ ਨੇ ਰਦ ਕਰ ਦੀਆ ਹੈ। ਬੁਰਹਾਨੇ ਕਾਤਾਅ ਸਮਝ ਰਹੇ ਥੇ ਔਰ ਬੜੀ ਅਕੀਦਤ ਸੇ ਉਸ ਕੀ ਇਨ ਬਾਤੋਂ ਕੋ ਸੁਨਤੇ ਔਰ ਮਾਨਤੇ ਥੇ।" ਉਸ ਦੇ ਸੱਚਾ ਪਾਤਸ਼ਾਹ ਹੋਣ ਦਾ ਜ਼ਿਕਰ ਵੀ ਕਰਦਾ ਹੈ ਇਹ ਕੋਈ ਹਸਨ ਬਿਨ ਸਬਾਹ ਦੀ ਹਸ਼ੀਸ਼(ਭੰਗ) ਦੀ ਜੱਨਤ ਦਾ ਖ੍ਵਾਬ ਨਹੀ। ਖਾਫ਼ੀ ਖਾਂ ਦੇ ਤਨਾਸਖ਼ ਤੇ ਸੱਚਾ ਪਾਤਸ਼ਾਹ ਦਾ ਫਲਸਫਾ ਸਿੱਖ ਰਵਾਇਤ ਤੇ ਫਲਸਫੇ ਦੇ ਖਿਲਾਫ਼ ਹੈ। ਸੱਚਾ ਪਾਤਸ਼ਾਹ ਸਿਰਫ਼ ਗੁਰੂ ਸਾਹਿਬਾਨ ਦੀ ਪਾਕ ਤੇ ਪਾਕੀਜ਼ਾ ਜ਼ਾਤ ਨਾਲ ਹੀ ਮਨਸੂਬ ਕੀਤਾ ਜਾਂਦਾ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਦਾ ਮੁਕਤਸਰ ਦਾ ਸ਼ਬਦ "ਮੇਰੇ ਦੇਸ" ਬੜੀ ਅਹਿਮੀਅਤ ਹਾਸਿਲ ਹੈ। ਖਾਫ਼ੀ ਖਾਂ ਸਿੱਖ ਫਲਸਫੇ ਤੋਂ ਨਾਆਸ਼ਨਾ ਸੀ ਤੇ ਉਹ ਸਿੱਖ ਫਲਸਫੇ ਦੀ ਗ਼ਲਤ ਤਸ਼ਰੀਹ ਕਰਦਾ ਹੈ। ਇਹ ਉਸਦੀ ਜ਼ਾਤੀ ਤੇ ਮਹਿਦੂਦ ਸੋਚ ਸੀ ਤੇ ਉਹ ਕੁਰਾਨ ਤੇ ਹਦੀਸ ਦੀਆਂ ਹਕੀਕਤਾਂ ਤੋਂ ਵੀ ਆਗਾਹ ਨਹੀਂ। ਲਫ਼ਜ਼ ਕਾਫਿਰ ਵੀ ਉਸ ਦੀ ਸਮਝ ਤੇ ਅਕਲ ਦੇ ਦਾਇਰੇ ਤੋਂ ਬਾਹਰ ਹੈ। ਬਾਦਸ਼ਾਹ ਬਹਾਦਰ ਸ਼ਾਹ ਸੋਮ ਨਦੀ ਦੇ ਨਜ਼ਦੀਕ ਹੈ ਤੇ ਲੋਹਗੜ੍ਹ ਦੇ ਕਿਲ੍ਹੇ ਤੇ ਉਸ ਦੀ ਨਜ਼ਰ ਜਮ੍ਹੀ ਹੋਈ ਹੈ ਇਹ ਕਿਲ੍ਹਾ ਕਾਫ਼ੀ ਬੁਲੰਦੀ ਤੇ ਸੀ ਤੇ ਗਹਿਰੀਆਂ ਖਾਈਆਂ ਤੇ ਖੱਡਾਂ ਨਾਹਮਵਾਰ ਤੇ ਢਿੱਲਵਾਨ ਚਟਾਨਾਂ ਨਾਲ ਹਰ ਤਰਫ਼ ਤੋ ਘਿਰਿਆ ਹੋਇਆ ਸੀ। ਇਸ ਕਿਲ੍ਹੇ ਤੇ ਚੜ੍ਹਨਾ ਤੇ ਇਸ ਨੂੰ ਫਤਹਿ ਕਰਨਾ ਕੋਈ ਆਸਾਨ ਨਹੀਂ ਸੀ। ਸ਼ਹਿਜ਼ਾਦਿਆਂ ਦੇ ਹਰਾਵਲ ਦਸਤੇ ਹਨ ਤੇ ਉਨ੍ਹਾਂ ਦੇ ਬਿਹਤਰੀਨ ਸਿਪਾਹ-ਸਲਾਰ ਹਨ ਤੇ ਜਾਨਬਾਜ਼ ਸਿਪਾਹੀ ਹਨ। ਕਿਲ੍ਹੇ ਤੱਕ ਪਹੁੰਚਨਾ ਬੜੀ ਹਿੰਮਤ, ਜ਼ੁਰਤ, ਹੌਸਲਾਮੰਦੀ ਦਾ ਕੰਮ ਸੀ। ਜੁਮਲਤ-ਉਲ-ਮਲਕ ਖ਼ਾਨੇ ਖ਼ਾਨਾਂ ਮੁਨਇਮ ਖਾਂ ਜੈਸੇ ਜੰਗੀ ਚਾਲਾਂ ਤੇ ਲਸ਼ਕਰ ਕਸ਼ੀ ਦੇ ਮਾਹਿਰ ਵੀ ਸਨ। ਉਨ੍ਹਾਂ ਦੇ ਪਾਸ 60 ਹਜ਼ਾਰ ਹਥਿਆਰ ਬੰਦ ਸਿਪਾਹੀ ਵੀ ਸਨ। ਇਸ ਤੋਂ ਇਲਾਵਾ ਬਲੋਚੀ ਤੇ ਅਫ਼ਗ਼ਾਨ ਤੇ ਹੋਰ ਦੂਸਰੇ ਲੁਟੇਰੇ ਵੀ ਸਨ। ਕੁੱਛ ਤੇ ਇਸਲਾਮੀ ਜਜ਼ਬੇ ਨਾਲ ਆਏ ਸਨ ਤੇ ਇਨ੍ਹਾਂ ਚੋਂ ਕੁਛ ਮਾਲੇ ਗ਼ਨੀਮਤ (ਲੁੱਟ ਦਾ ਮਾਲ) ਹਾਸਿਲ ਕਰਨ ਲਈ ਆਏ ਸਨ) ਲੋਹਗੜ੍ਹ ਕਿਲ੍ਹੇ ਦੇ ਹਰ ਤਰਫ਼ ਸਿਪਾਹ-ਸਾਲਾਰ ਤੇ ਮੁਗ਼ਲ

ਪਠਾਨ, ਅਫ਼ਗਾਨ ਤੇ ਰਾਜਪੂਤ ਸਿਪਾਹੀ ਸਨ। ਸਿੱਖ ਸਿਪਾਹੀ ਵੀ ਤਿਆਰ-ਬਰ-ਤਿਆਰ ਸਨ ਤੇ ਇਸਲਾਮੀ ਫੌਜ ਤੇ ਹਮਲੇ ਵੀ ਕਰਦੇ ਸਨ ਤੇ ਕਿਲ੍ਹੇ 'ਚ ਜ਼ਬਰਦਸਤ ਹਮਲੇ ਲਈ ਜਮ੍ਹਾ ਵੀ ਹੋ ਰਹੇ ਸਨ। ਬਹਾਦਰ ਸ਼ਾਹ ਨੇ ਮੌਕੇ ਦੀ ਨਜ਼ਾਕਤ ਨੂੰ ਸਮਝਦਿਆਂ ਹੋਇਆਂ ਤੇ ਸਿੱਖਾਂ ਦੇ ਜੋਸ਼ ਤੇ ਜਜ਼ਬੇ ਦਾ ਜਾਇਜ਼ਾ ਲੈਂਦਿਆਂ ਹੋਇਆ ਸ਼ਹਿਜ਼ਾਦਿਆਂ, ਅਮੀਰਾਂ ਤੇ ਸਿਪਾਹ-ਸਾਲਾਰਾਂ ਨੂੰ ਸਖ਼ਤ ਤਾਕੀਦ ਕਰ ਦਿੱਤੀ ਕਿ ਉਹ ਕਿਸੇ ਵੀ ਹੀਲੇ ਵਸੀਲੇ ਨਾਲ ਸਿੱਖਾਂ ਤੇ ਹਮਲਾ ਨਾ ਕਰਨ। ਖਾਨੇ-ਖਾਨਾਂ ਮੁਨਇਮ ਖਾਂ ਜੋ ਕਿ ਬੜਾ ਤਜ਼ਰਬੇਕਾਰ ਤੇ ਜਹਾਂਦੀਦਾ ਸਿਪਾਹ-ਸਾਲਾਰ ਸੀ ਇਸ ਨੇ ਬਾਦਸ਼ਾਹ ਬਹਾਦਰ ਸ਼ਾਹ ਦੀ ਫਤਹਿ 'ਚ ਬੜਾ ਅਹਿਮ ਕਿਰਦਾਰ ਅਦਾ ਕੀਤਾ ਸੀ ਤੇ ਉਸ ਦੇ ਬੜੇ ਮੁਅਤਬਰ ਸਿਪਾਹ-ਸਾਲਾਰਾਂ 'ਚੋਂ ਇੱਕ ਸੀ। ਉਸ ਨੇ ਆਲੀਜਾਹ, ਜ਼ਿਲੇ ਸੁਭਹਾਨੀ ਤੋ ਜਲਾਲਤ ਉੱਲ ਮਲਕ ਸ਼ਹਿਨਸ਼ਾਹ ਬਹਾਦਰ ਸ਼ਾਹ ਦੇ ਹਜ਼ੂਰ ਇਲਤਜਾਏ ਨਿਆਜ਼ ਕੀਤੀ ਕਿ ਉਸ ਨੂੰ ਸਿੱਖ ਸਿਪਾਹੀਆਂ ਦਾ ਜਾਇਜ਼ਾ ਲੈਣ ਦੀ ਇਜਾਜ਼ਤ ਫਰਮਾਈ ਜਾਏ। ਉਸ ਨੂੰ ਇਕ ਸ਼ਰਤ ਤੇ ਇਜਾਜ਼ਤ ਦੇ ਦਿੱਤੀ ਗਈ ਕਿ ਉਹ ਕਿਸੇ ਵੀ ਸੂਰਤ 'ਚ ਹੁਕਮ ਦੇ ਬਗ਼ੈਰ ਸਿੱਖਾਂ ਤੇ ਹਮਲਾ ਨਹੀਂ ਕਰੇਗਾ। ਹਾਰਿਸੀ ਇਬਰਤ ਨਾਮਾ, ਇਰਾਦਤ ਖਾਂ ਤਜ਼ਕਰਾ, ਕਾਮਵਰ ਖਾਂ ਤਜ਼ਕਰਾ ਤੇ ਮੀਰਾਤੇ ਆਫ਼ਤਾਬ ਨੁਮਾ 'ਚ ਇਸ ਚਸ਼ਮਦੀਦ ਜੰਗ ਦਾ ਤਜ਼ਕਰਾ ਹੈ। ਮੁਨਇਮ ਖਾਂ ਆਪਣੀ ਜ਼ਬਰਦਸਤ ਫੌਜ਼ੀ ਤਾਕਤ ਦਾ ਮੁਜ਼ਾਹਿਰਾ ਕਰਦਿਆਂ ਹੋਇਆ ਲੋਹਗੜ੍ਹ ਤੇ ਹਮਲਾ ਕਰਦਾ ਹੈ। ਉਹ ਆਪ ਵੀ ਇਕ ਨਾਹਿਤ ਤਜ਼ਰਬੇਕਾਰ ਸਿਪਾਹ-ਸਾਲਾਰ ਸੀ ਤੇ ਉਸ ਦੀ ਕਮਾਨ 'ਚ ਵੀ ਬੜੇ-ਬੜੇ ਤਜ਼ਰਬੇਕਾਰ ਸਿਪਾਹ-ਸਾਲਾਰ ਤੇ ਸਿਪਾਹੀ ਸਨ। ਇਸ ਇਲਾਕੇ ਦੇ ਪਚੀਦਾ ਤੇ ਪੇਚਦਾਰ ਪਹਾੜੀ ਰਸਤਿਆਂ ਤੋਂ ਆਗਾਹ ਹੋਣ ਲਈ ਉਹ ਉਸ ਇਲਾਕੇ ਦੇ ਆਦਮੀਆਂ ਨਾਲ ਆਪਣਾ ਰਾਬਤਾ ਕਾਇਮ ਕਰਦੇ ਸਨ ਤੇ ਸਿੱਖ ਉਨ੍ਹਾਂ ਤੇ ਆਪਣੇ ਤੀਰ, ਤਫੰਗ ਤੇ ਦੂਸਰੇ ਹਥਿਆਰਾਂ ਨਾਲ ਜਵਾਬੀ ਹਮਲਾ ਕਰਦੇ ਪਰ ਤਅਦਾਦ ਵਿੱਚ ਕਾਫ਼ੀ ਕਮੀ ਕਰਕੇ ਉਹ ਆਪਣੇ ਮੋਰਚੇ ਕਿਲ੍ਹੇ ਦੀਆਂ ਦੀਵਾਰਾਂ ਦੇ ਨਜ਼ਦੀਕ ਲੈ ਗਏ ਤੇ ਉਸ ਜਗ੍ਹਾ ਤੋਂ ਲੋਹਗੜ੍ਹ ਦੇ ਕਿਲ੍ਹੇ 'ਚ ਦਾਖਲ ਹੋ ਗਏ। ਬੜੇ ਘੁਮਸਾਨ ਦੀ ਲੜਾਈ ਹੋਈ, ਖ਼ੂਬ ਕਤਲੇਆਮ ਹੋਇਆ ਤੇ ਲਾਸ਼ਾਂ ਦੇ ਢੇਰ ਲਗ ਗਏ। ਬਾਦਸ਼ਾਹ ਦੇ ਸ਼ਹਿਜ਼ਾਦੇ ਦੂਰੋਂ ਹੀ ਇਸ ਖੌਫ਼ਨਾਕ ਖ਼ੂਨੀ ਮੰਜ਼ਰ ਨੂੰ ਦੇਖਦੇ ਰਹੇ। ਖ਼ੌਫ, ਨਾਕਾਮੀ, ਉਮੀਦ ਤੇ

ਨਾਉਮੀਦੀ ਦੇ ਬੱਦਲ ਉਨ੍ਹਾਂ ਦੇ ਸਿਰ ਤੇ ਛਾਏ ਰਹੇ। ਸੁੱਚਾ ਨੰਦ ਪੇਸ਼ਕਾਰ ਦਾ ਲੜਕਾ ਤੇ ਬਹੁਤ ਸਾਰੇ ਮੁਗ਼ਲ ਸਿਪਾਹੀ ਪੱਥਰਾਂ ਦੇ ਥੱਲੇ ਦੱਬੇ ਗਏ। ਕਾਮਵਰ ਖਾਂ ਇਸ ਦਿੱਲ ਦਹਿਲਾ ਦੇਣ ਵਾਲੇ ਲਰਜ਼ਾਖੇਜ਼ ਮੰਜ਼ਰ ਦਾ ਜ਼ਿਕਰ ਕਰਦਾ ਹੈ। ਮੁਨਇਮ ਖਾਂ ਖਾਨੇ ਖਾਨਾਂ ਸਿੱਖਾਂ ਦਾ ਹਰ ਹਾਲ 'ਚ ਸਫਾਇਆ ਕਰਨ ਤੇ ਬਜ਼ਿੱਦ ਸੀ। ਉਸ ਦੇ ਸਿਪਾਹੀਆਂ ਨੇ ਸਿੱਖਾਂ ਤੇ ਖ਼ੂਬ ਗੋਲੀ ਬਾਰੀ ਕੀਤੀ ਲੇਕਿਨ ਸਿੱਖਾਂ ਨੇ ਉਸ ਦੇ ਹਰ ਹਮਲੇ ਦਾ ਰਵਾਇਤੀ ਜ਼ੁਰਤ ਤੇ ਬਹਾਦਰੀ ਨਾਲ ਸਾਹਮਣਾ ਕੀਤਾ ਇਹ ਲੜ੍ਹਾਈ ਰਾਤ ਤੱਕ ਚੱਲਦੀ ਰਹੀ ਸੁਨਹਿਰੀ ਸੂਰਜ ਤੇ ਖ਼ੂਨ ਦੇ ਅੰਸੂ ਬਹਾ ਕੇ ਰਾਤ ਦੀ ਕਾਲੀ ਸਿਆਹ ਚਾਦਰ 'ਚ ਛੁੱਪ ਗਿਆ ਸੀ ਤੇ ਰਾਤ ਦੇ ਸਿਤਾਰੇ ਅੱਖਾਂ ਝਪਕ-ਝਪਕ ਕੇ ਇਸ ਖ਼ੂਨੀ ਮੰਜ਼ਰ ਨੂੰ ਦੇਖਦੇ ਰਹੇ। ਫੌਜ ਦਾ ਇਹ ਬੁਨਿਆਦੀ ਅਸੂਲ ਹੈ ਕਿ ਉਹ ਆਪਣੇ ਹਰੀਫ਼ ਦੁਸ਼ਮਣ ਦਾ ਹਰ ਹਾਲ 'ਚ ਕਲ੍ਹਾਕਮ੍ਹਾ ਕਰ ਦੇਣਾ ਚਾਹੁੰਦੀ ਹੈ। ਸਿੱਖਾਂ ਦੀ ਕੁਮਕ ਨਾ ਹੋਣ ਕਰਕੇ ਤੇ ਰਸਦ ਦੀ ਕਮੀ ਕਰਕੇ ਸਿੱਖਾਂ ਨੂੰ ਸ਼ਿਕਸਤ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਮੁਗ਼ਲ ਫੌਜ ਤੇ ਬਾਦਸ਼ਾਹ ਬੰਦੇ ਬਹਾਦਰ ਨੂੰ ਜ਼ਿੰਦਾ ਗ੍ਰਿਫਤਾਰ ਕਰਨ ਦੇ ਹੁਸੀਨ-ਉ-ਜਮੀਲ ਖ਼੍ਵਾਬ ਦੇਖ ਰਹੇ ਸਨ। ਇਸ ਖਿਆਲੇ ਖਾਮ ਤੇ ਖੁਸ਼ਫਹਿਮੀ 'ਚ ਲੋਹਾਰਾਂ ਨੂੰ ਲੋਹੇ ਦਾ ਪਿੰਜਰਾ ਤਿਆਰ ਕਰਨ ਦਾ ਹੁਕਮ ਜਾਰੀ ਕੀਤਾ ਗਿਆ ਤਾਕਿ ਜਿਸ ਤਰ੍ਹਾਂ ਸਯਾਦ ਬੁੱਲਬੁੱਲ ਨੂੰ ਕਫ਼ਸ (ਪਿੰਜਰੇ) 'ਚ ਬੰਦ ਕਰ ਦਿੰਦਾ ਹੈ ਜਾਂ ਸ਼ਿਕਾਰੀ ਸ਼ੇਰ ਨੂੰ ਪਿੰਜਰੇ 'ਚ ਕੈਦ ਕਰ ਲੈਂਦਾਹੈ ਬੰਦੇ ਬਹਾਦਰ ਨੂੰ ਅਸੀਰ ਕੈਦੀ ਬਣਾ ਕੇ ਜੰਜ਼ੀਰਾਂ 'ਚ ਜਕੜ ਕੇ ਪਿੰਜਰੇ 'ਚ ਪਾ ਦਿੱਤਾ ਜਾਏ। ਬਾਦਸ਼ਾਹ ਤੇ ਉਸਦੇ ਸਿਪਾਹ-ਸਾਲਾਰਾਂ ਦੇ ਦਿਲ ਦੀ ਹਸਰਤ ਦਿਲ 'ਚ ਹੀ ਰਹਿ ਗਈ ਤੇ ਹੁਮਾ ਨੇ ਆਪਣਾ ਸਾਯਾ ਤੱਕ ਇਨ੍ਹਾਂ ਤੇ ਨਾ ਪੈਣ ਦਿੱਤਾ। ਹੁਮਾਏ ਗਰਮ ਪਰਵਾਜ਼ ਇਨ੍ਹਾਂ ਦੇ ਸਿਰਾਂ ਤੋਂ ਪਰਵਾਜ਼ ਕਰ ਕੇ ਨਿਕਲ ਗਿਆ ਤੇ ਇਹ ਸੱਭ ਆਪਣਾ-ਆਪਣਾ ਮੂੰਹ ਦੇਖਦੇ ਰਹਿ ਗਏ। ਇਹ ਪਹਾੜੀ ਤੇ ਲੋਹਗੜ੍ਹ ਦਾ ਕਿਲ੍ਹਾ ਜੰਗ ਦਾ ਇਕ ਜ਼ਬਰਦਸਤ ਮਰਕਜ਼ ਬਣ ਗਏ ਸਨ। ਹਰ ਖਾਈ ਤੇ ਖੱਡ 'ਚ ਦੋਵਾਂ ਤਰਫ ਦੇ ਸਿਪਾਹੀਆਂ ਦਾ ਖ਼ੂਨ ਬਹਿੰਦਾ ਰਿਹਾ। ਹਰ ਤਰਫ਼ ਖ਼ੂਨ ਆਲੂਦਾ ਲਾਸ਼ਾਂ ਸਨ ਤੇ ਤੜਫਦੇ, ਸਿਸਕਦੇ ਦਮ ਤੋੜਦੇ ਸਿਪਾਹੀ ਸਨ। ਪਹਾੜੀ ਦੇ ਪੱਥਰ ਵੀ ਇਨਸਾਨਾਂ ਦੇ ਲਹੂ 'ਚ ਨਹਾਉਂਦੇ ਰਹੇ। "ਸਿੱਖੋਂ ਕੇ ਜੁਮਲਾ-ਗਰੋਹ-ਮੇਂ ਹਿੰਦੂਓਂ ਕੀ ਪਸਤ ਅਕਵਾਮ ਮੇਂ ਸੇ ਬੇਸ਼ੁਮਾਰ ਆਦਮੀ ਦਾਖਿਲ ਹੋ ਗਏ ਥੇ....... ਆਲ੍ਹਾ ਜ਼ਾਤ

ਕੇ ਹਿੰਦੂਓਂ ਮੇਂ ਸੇ ਜ਼ਿਆਦਾ ਤਰ ਪੰਜਾਬ ਕੇ ਖੱਤਰੀ ਇਸ ਮਲਊਨ (ਲਾਅਨਤੀ) ਕੇ ਸ਼ਰੀਕੇ ਮਸਲਹਤ ਥੇ ਬਹਾਦਰ ਜਾਟੋਂ ਕੀ ਭੀ ਇਕ ਬੜੀ ਤਾਅਦਾਦ ਇਸ ਕੇ ਸਾਥ ਥੀ (ਇਹ ਸਭ ਸੱਚੇ-ਸੁੱਚੇ ਖਾਲਸੇ ਦੇ ਰੰਗ 'ਚ ਰੰਗੇ ਹੋਏ ਸਨ ਕਿਤੇ ਜ਼ਾਤ ਪਾਤ, ਊਚ-ਨੀਚ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਹਰ ਸਿੱਖ ਜੁੱਰਤ, ਹਿੰਮਤ ਤੇ ਜਾਨਬਾਜ਼ੀ ਦਾ ਜ਼ਿੰਦਾ ਪੈਕਰ ਹੈ। ਇੱਥੇ ਅਸਲ ਸਿੱਖੀ ਦਾ ਜੌਹਰ ਮਿਲਦਾ ਹੈ ਅੱਜ ਦੇ ਸਿੱਖ ਨੂੰ ਇਨ੍ਹਾਂ ਸਿੱਖਾਂ ਨਾਲ ਕੋਈ ਨਿਸਬਤ ਤਨਾਸਬ ਨਹੀਂ) ਇੰਨ ਤਮਾਮ ਲੋਗੋਂ ਕੋ ਤੋ ਸਿੱਖ ਕੋਈ ਨੁਕਸਾਨ ਨਹੀਂ ਪਹੁੰਚਾਤੇ ਥੇ। ਇਨਕੇ ਇਲਾਵਾ ਤਮਾਮ ਹਿੰਦੂਓਂ ਕੋ ਵੁਹ ਮੁਸਲਮਾਨੋਂ ਕੇ ਸਾਥ ਵਾਜਬ-ਉਲ-ਕਤਲ ਸਮਝਦੇ ਥੇ....... ਸੁਸਤ ਏਤਕਾਦ ਲੋਗ ਉਸ ਕੋ ਬਸ ਸੇਹਰ ਔਰ ਜਾਦੂ ਕਾ ਅਸਰ ਸਮਝਨੇ ਲਗੇ ਥੇ। ਸਿੱਖੋਂ ਕਾ ਫਰਾਰ-ਬਹਿਰਹਾਲ ਯਿਹ ਮੁਹਾਸਰਹ ਜਬ ਤਵੀਲ ਹੋ ਗਿਆ ਤੋ ਮਹਿਸੂਰੋਂ ਪਰ ਹਾਲਾਤ ਬਹੁਤ ਤੰਗ ਹੋ ਗਏ ਯਿਹ ਨੌਬਤ ਆ ਗਈ ਕਿ ਵੁਹ ਬਾਦਸ਼ਾਹੀ ਲਸ਼ਕਰ ਕੇ ਬਕਾਲੋਂ ਸੇ ਗ਼ੱਲਹ ਖਰੀਦਨੇ ਪਰ ਮਜਬੂਰ ਹੋ ਗਏ। ਫਸੀਲ (ਦੀਵਾਰ) ਪਰ ਵੁਹ ਇਸ਼ਾਰੇ ਕਰਕੇ ਉਨਹੇਂ ਬੁਲਾਤੇ ਥੇ ਔਰ ਦੋ ਰੁਪਇਆ, ਤੀਨ ਰੁਪਇਆ ਸੇਰ ਕੇ ਹਿਸਾਬ ਸੇ ਗ਼ੱਲਹ ਖਰੀਦਤੇ ਥੇ..... ਔਰ ਆਪਸ ਮੇਂ ਮੁੱਠੀ ਦੋ ਮੁੱਠੀ ਤਕਸੀਮ ਕਰ ਲੇਤੇ ਥੇ। ਤਕਰੀਬਨ ਤੀਨ-ਚਾਰ ਹਜ਼ਾਰ ਆਦਮੀ ਤੋ ਫਾਕ੍ਰਾ (ਭੁੱਖਮਰੀ) ਸੇ ਮਰ ਗਏ। ਸਵਾਰੀ ਔਰ ਬਾਰ ਬਰਦਾਰੀ ਕੇ ਜਿਤਨੇ ਜਾਨਵਰ ਥੇ ਸਭ ਜ਼ਿਬ੍ਹਾ ਕਰਕੇ ਖਾ ਗਏ।"

ਮੁਨਇਮ ਖਾਂ ਨੇ ਵੀ ਇੱਕ-ਇੱਕ ਇੰਚ ਜ਼ਮੀਨ ਤੇ ਕਬਜ਼ਾ ਕਰਨ ਲਈ ਖੂਨੀ ਜੰਗ ਲੜ੍ਹੀ ਤੇ ਬੇਹੱਦ ਖ਼ੂਨ ਰੇਜ਼ੀ ਕੀਤੀ। ਉਸ ਨੇ ਕਾਮਯਾਬੀ ਤੇ ਕਾਮਰਾਨੀ ਹਾਸਿਲ ਕਰਨ ਦੇ ਲਈ ਬਾਦਸ਼ਾਹ ਬਹਾਦਰ ਸ਼ਾਹ ਦੀ ਹੁਕਮ ਅਦੂਲੀ ਵੀ ਕੀਤੀ। ਪਰ ਉਸ ਦਾ ਹਰ ਹੁਸੀਨ ਖ੍ਵਾਬ ਖ੍ਵਾਬੋ ਪਰੇਸ਼ਾਨ ਬਣ ਕੇ ਰਹਿ ਗਿਆ। ਹਰ ਤਰਫ਼ ਤੋਂ ਉਸ ਤੇ ਲਾਅਨਤ ਹੀ ਲਾਅਨਤ ਪਈ ਆਖ਼ਿਰ ਉਹ ਜ਼ਿਲਤ ਦਾ ਸਦਮਾ ਨਾ ਬਰਦਾਸ਼ਤ ਕਰ ਸਕਿਆ ਤੇ ਦਿਲ 'ਚ ਸਾਰੇ ਅਰਮਾਨ ਲੈ ਕੇ ਹਸਰਤ ਦੀ ਮੌਤ ਮਰ ਗਿਆ। ਇਸ ਨੇ ਫਤਹਿ ਦੇ ਜਸ਼ਨ 'ਚ ਨਗਾਰੇ ਵਜਾਉਂਣੇ ਸ਼ੁਰੂ ਕਰ ਦਿੱਤੇ ਸੀ। ਉੱਧਰ ਬਾਦਸ਼ਾਹ ਨੂੰ ਵੀ ਲਮ੍ਹੇ ਲਮ੍ਹੇ ਦੀ ਖ਼ਬਰ ਮਿਲ ਰਹੀ ਸੀ। ਬਾਦਸ਼ਾਹ ਨੇ ਗੁੱਸੇ ਤੇ ਗ਼ੈਜ਼-ਉ-ਗ਼ਜ਼ਬ ਦੇ ਆਲਮ 'ਚ ਮੁਨਇਮ ਖਾਂ ਨੂੰ ਫਤਹਿ ਦਾ ਜ਼ਸ਼ਨ ਫੌਰਨ ਤੋਂ ਪੇਸ਼ਤਰ ਬੰਦ ਕਰਨ ਦਾ ਹੁਕਮ ਦਿੱਤਾ ਤੇ ਆਪਣੀ ਹਜ਼ੂਰੀ 'ਚ ਨਾ ਆਉਣ ਦਾ ਸਖਤ

ਹੁਕਮ ਦਿੱਤਾ। ਮੁਨਇਮ ਖਾਂ ਰੰਜ-ਉ-ਗ਼ਮ ਤੇ ਮਾਯੂਸੀ ਦੇ ਗਹਿਰੇ ਸਮੁੰਦਰ 'ਚ ਡੁੱਬ ਗਿਆ ਤੇ ਆਪਣੇ ਖ਼ੈਮੇ 'ਚ ਚਲਾ ਗਿਆ। ਆਖ਼ਿਰ ਹਕੀਕਤ ਦਾ ਮੁਨਇਮ ਖਾਂ ਨੂੰ ਵੀ ਪਤਾ ਚੱਲ ਗਿਆ। ਬੰਦਾ ਬਹਾਦਰ ਉਸ ਦੇ ਸਿਪਾਹ ਸਾਲਾਰ ਤੇ ਸਿਪਾਹੀ ਸ਼ਮਸ਼ੀਰ ਬਦਸਤ ਹੋ ਕੇ ਲੋਹਗੜ੍ਹ ਦਾ ਕਿਲ੍ਹਾ ਖਾਲੀ ਕਰ ਗਏ ਤੇ ਦੂਰ-ਦਰਾਜ਼ ਦੇ ਇਲਾਕੇ 'ਚ ਨਿਕਲ ਗਏ। ਇਹ ਸਰਦ ਤੇ ਵੀਰਾਨਾ ਇਲਾਕਾ ਮੁਗ਼ਲ ਫੌਜ ਦੀ ਪਹੁੰਚ ਤੋਂ ਬਾਹਰ ਸੀ। ਮੁਗ਼ਲਾਂ ਦੀ ਜ਼ਬਰਦਸਤ ਫੌਜ ਨੂੰ ਝਾਂਸਾ ਦੇ ਕੇ ਨਿਕਲ ਜਾਣਾ ਸਿੱਖਾਂ ਦੀ ਇਕ ਜ਼ਬਰਦਸਤ ਕਾਮਯਾਬੀ ਸੀ। ਜੱਦ ਸ਼ਿਕਾਰ ਨਿਕਲ ਗਿਆ ਤੇ ਮੁਗ਼ਲਾਂ ਨੇ ਆਪਣੇ ਆਪ ਨਾਲ ਹੀ ਇੰਤਕਾਮ ਲੈਣਾ ਸ਼ੁਰੂ ਕਰ ਦਿੱਤਾ। ਖਾਫ਼ੀ ਖਾਂ ਲਿਖਦਾ ਹੈ "ਜਬ ਹਾਲਾਤ ਬਹੁਤ ਤੰਗ ਹੋ ਗਏ ਤੋ ਸਿੱਖੋਂ ਨੇ ਏਕ ਚਾਲ ਚਲੀ। ਖੱਤਰੀ ਕੌਮ ਕਾ ਏਕ ਆਦਮੀ ਗੁਲਾਬੂ ਨਾਮੀ ਥਾ...... ਇਸ ਕੋ ਖਿਲਤੇ ਫਾਖ਼ਰ੍ਹਾ ਪਹਿਨਾ ਕਰ ਗੁਰੂ (ਬੰਦਾ ਬਹਾਦਰ) ਕੀ ਜਗ੍ਹਾ ਬਿਠਾ ਦੀਆਂ ਔਰ ਖ਼ੁਦ ਗੁਰੂ ਅਪਨੇ ਲਸ਼ਕਰ ਕੋ ਲੇਕਰ ਕਿਲ੍ਹਾ ਸੇ ਬਾਹਰ ਨਿਕਲਾ ਔਰ ਬਾਦਸ਼ਾਹੀ ਮੋਰਚੋਂ ਕੇ ਏਕ ਤਰਫ਼ ਹਮਲਾ ਕਰਕੇ ਰਾਜਾ ਬਰਫ਼ੀ ਕੇ (ਕੋਹਸਤਾਨ ਪਹਾੜੀ ਇਲਾਕਾ) ਕੀ ਤਰਫ਼ ਨਿਕਲ ਗਿਆ, ਜਬ ਬਾਦਸ਼ਾਹੀ ਫੌਜ ਇਸ ਗੜ੍ਹੀ ਮੇਂ ਦਾਖਿਲ ਹੂਈ ਤੋ ਗੁਲਾਬੂ ਕੋ ਇਸ ਜ਼ੇਬ-ਓ-ਜ਼ੀਨਤ ਸੇ ਆਰਾਸਤ ਗੱਦੀ ਪਰ ਬੈਠਾ ਹੂਆ ਪਾਇਆ (ਗੁਰੂ ਹਰਗੋਬਿੰਦ ਸਾਹਿਬ ਦੇ ਲੋਹਗੜ੍ਹ ਨਾਮ ਦੇ ਕਿਲ੍ਹੇ ਤੇ ਬੰਦੇ ਬਹਾਦਰ ਨੇ ਮੁਖਲਿਸਪੁਰ ਕਿਲ੍ਹੇ ਦਾ ਨਾਮ ਬਦਲ ਕੇ ਲੋਹਗੜ੍ਹ ਰੱਖਿਆ ਸੀ ਜਦ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਚਮਕੌਰ ਦੀ ਗੜ੍ਹੀ ਚੋਂ ਨਿਕਲਣ ਤੋਂ ਪਹਿਲਾਂ ਭਾਈ ਸਗਤ ਸਿੰਘ ਜਾਂ ਸੰਗਤ ਸਿੰਘ ਦੇ ਸਿਰ ਤੇ ਆਪਣੀ ਦਸਤਾਰ ਤੇ ਕਲਗੀ ਸਜਾ ਦਿੱਤੀ ਸੀ ਤੇ ਆਪਣਾ ਸ਼ਾਹਾਨਾ ਜਾਮਾ ਵੀ ਉਸ ਨੂੰ ਪਹਿਨਾ ਦਿੱਤਾ ਸੀ ਤੇ ਆਪ ਤਾੜੀ ਮਾਰ ਕੇ ਨਿਕਲ ਗਏ ਸਨ) ਬੰਦੇ ਬਹਾਦਰ ਨੇ ਵੀ ਗੁਰੂ ਸਾਹਿਬ ਦੇ ਨਕਸ਼ੇ ਕਦਮ ਤੇ ਚਲਦਿਆਂ ਉਨ੍ਹਾਂ ਦੀ ਤਕਲੀਦ ਕੀਤੀ। ਗੁਰੂ ਸਾਹਿਬ ਨੂੰ ਪੰਜ ਪਿਆਰਿਆਂ ਨੇ ਗੜ੍ਹੀ ਖਾਲੀ ਕਰਨ ਦਾ ਹੁਕਮ ਦਿੱਤਾ ਸੀ) ਗੁਲਾਬੂ ਅੰਮ੍ਰਿਤ ਛਕ ਕੇ ਗੁਲਾਬ ਸਿੰਘ ਹੋ ਗਿਆ ਸੀ। ਜਿਸ ਤਰ੍ਹਾਂ ਕੇ ਬਾਕੀ ਦੇ ਸਿੱਖ ਅੰਮ੍ਰਿਤਧਾਰੀ ਸਨ। ਗੁਲਾਬ ਸਿੰਘ ਨੇ ਆਪਣੇ ਆਪ ਨੂੰ ਅਜ਼ੀਮ ਕੁਰਬਾਨੀ ਦੇ ਲਈ ਆਪਣਾ ਆਪ ਖਾਲਸੇ ਨੂੰ ਸੌਂਪ ਦਿੱਤਾ ਸੀ) "ਖ਼ੁਸ਼ੀ-ਖ਼ੁਸ਼ੀ ਉਸੇ ਗ੍ਰਿਫਤਾਰ ਕਰਕੇ ਖ਼ਾਨੇ-ਖ਼ਾਨਾਂ ਕੇ ਪਾਸ ਲੇ ਆਏ। ਹਰ

ਤਰਫ਼ ਸੇ ਮੁਬਾਰਕਬਾਦ ਦੀ ਜਾਨੇ ਲਗੀ। ਫਤਹਿ ਕੇ ਸ਼ਾਦਯਾਨੇ ਬਜਾਏ ਗਏ ਔਰ ਮੁਖਬਰੋਂ ਨੇ ਫਤਹਿ ਕੀ ਖੁਸ਼ਖਬਰੀ ਬਾਦਸ਼ਾਹ ਕੋ ਪਹੁੰਚਾਈ ਔਰ ਈਨਾਮਾਤ ਸੇ ਸਰ ਫਰਾਜ਼ ਹੂਏ ਖਾਨੇ ਖਾਨਾਂ ਔਰ ਉਸ ਕੇ ਹਮਰਾਹੀਓਂ ਕੀ ਬੜੀ ਤਾਰੀਫ਼ ਹੂਈ ਲੇਕਿਨ ਜਬ ਇਸ ਨਕਲੀ ਗੁਰੂ ਕੋ ਖਾਨੇ-ਖਾਨਾਂ ਕੇ ਸਾਮਨੇ ਪੇਸ਼ ਕੀਆ ਗਿਆ ਤਹਿਕੀਕਾਤ ਔਰ ਤਫ਼ਤੀਸ਼ ਅਮਲ ਮੇਂ ਆਈ ਤੋ ਮਾਲੂਮ ਹੂਆ ਕਿ ਉਕਾਬ (ਬੰਦਾ ਬਹਾਦਰ) ਤੋ ਉੜ ਗਿਆ ਹੈ ਔਰ ਉਸ ਕੀ ਜਗ੍ਹਾ ਲੱਗ ਚੁਗ਼ਦ (ਉੱਲੂ) ਪਕੜ ਲਾਏ ਹੈਂ। ਜਿਸ ਨੇ...... ਖੁਦ ਕੋ ਇਸ ਕੁਰਬਾਨੀ ਕੇ ਲੀਏ ਪੇਸ਼ ਕਰ ਦੀਆ। ਖ਼ਾਨੇ-ਖ਼ਾਨਾ ਕੋ ਬੜਾ ਅਫਸੋਸ ਔਰ ਸਖ਼ਤ ਨਦਾਮਤ ਹੂਈ ਅਪਨੇ ਮਾਤਹਿਤ ਸਰਦਾਰੋਂ ਕੋ ਉਸ ਨੇ ਬਹੁਤ ਸਰਜ਼ਨਿਸ਼ (ਲਾਅਨਤਾਅਨ) ਕੀ ਔਰ ਹੁਕਮ ਦੀਆ ਕੇ ਸਭ ਪਿਯਾਦਾ ਹੋਕਰ ਰਾਜਾ ਬਰਫ਼ੀ ਕੇ ਕੋਹਸਤਾਨ (ਪਹਾੜੀ ਇਲਾਕਾ) ਮੇਂ ਦਾਖ਼ਿਲ ਹੋ ਜਾਏਂ। ਔਰ ਉਸ ਮਲਊਨ (ਲਾਅਨਤੀ) ਕੋ ਜ਼ਿੰਦਾ ਗ੍ਰਿਫ਼ਤਾਰ ਕਰ ਲਾਏਂ ਯਾ ਫਿਰ ਉਸ ਕੇ ਇਵਜ਼ ਬਰਫ਼ੀ ਕੋਂ ਪਕੜ ਲਾਏਂ। ਚੁਨਾਚਿਹ ਸਿੱਖੋਂ ਕੇ ਸਰ ਗਰੋਹ ਕੀ ਬਜਾਏ ਰਾਜਾ ਬਰਫ਼ੀ ਹੀ ਗ੍ਰਿਫਤਾਰ ਹੋ ਕਰ ਆਇਆ ਔਰ ਪੇਸ਼ ਕੀਆ ਗਿਆ। ਬਾਦਸ਼ਾਹ ਨੇ ਗੁਰੂ ਕੀ ਗ੍ਰਿਫਤਾਰੀ ਕੀ ਖ਼ਬਰ ਮਿਲਤੇ ਹੀ ਹੁਕਮ ਦੇ ਦੀਆ ਥਾ ਕਿ ਲੋਹਾਰ ਏਕ ਸੀਖਦਾਰ ਆਹਨੀ ਪਿੰਜਰਾ ਹਾਥੋਂ ਹਾਥ ਤਿਆਰ ਕਰ ਦੇਂ ਯਿਹ ਪਿੰਜਰਾ ਰਾਜਾ ਬਰਫ਼ੀ ਔਰ ਉਸ ਕੇ ਅਕੀਦਤ ਮੰਦ ਚੇਲੇ ਕੇ ਨਸੀਬ ਮੇਂ ਥਾ। ਜਿਸ ਨੇ ਖੁਦ ਕੋ ਅਪਨੇ ਗੁਰੂ ਪਰ ਕੁਰਬਾਨ ਕਰ ਦੀਆ ਥਾ। ਦੋਨੋਂ ਕੋ ਇਸ ਪਿੰਜਰਾ ਮੇਂ ਕੈਦ ਕਰਕੇ ਦਾਰ-ਉਲ-ਖਿਲਾਫਾ ਦਿੱਲੀ ਭੇਜ ਦੀਆ ਗਿਆ।" ਡਾ: ਗੰਡਾ ਸਿੰਘ "ਅਕੀਦਤ ਮੰਦ ਚੇਲੇ" ਦੀ ਜਗ੍ਹਾ ਸਿੱਖ ਨਾਮ (ਗੁਲਾਬ ਸਿੰਘ) ਇਸਤੇਮਾਲ ਕਰਦਾ ਹੈ। ਗੁਲਾਬੂ ਬੰਦੇ ਦਾ ਹਮਸ਼ਕਲ ਤੇ ਹਮਸੂਰਤ ਸੀ। ਡਾ: ਗੰਡਾ ਸਿੰਘ ਗੁਲਾਬੂ ਦੀ ਕੁਰਬਾਨੀ ਦਾ ਰਿਸ਼ਤਾ ਸਿੱਖ ਮਜ਼੍ਹਬ ਨਾਲ ਕਾਇਮ ਕਰਦਾ ਹੈ। ਖਾਫ਼ੀ ਖਾਂ ਨੇ ਮਜ਼੍ਹਬ ਲਫ਼ਜ਼ ਦਾ ਜ਼ਿਕਰ ਨਹੀਂ ਕੀਤਾ। ਤਾਰੀਖ਼ੀ ਸਬੂਤ ਪੇਸ਼ੇ ਨਜ਼ਰੇ ਹੁੰਦਿਆਂ ਵੀ ਚਸ਼ਮਪੋਸ਼ੀ ਕਰਨਾ ਤਾਰੀਖ਼ ਨਵੀਸਾਂ ਦਾ ਇਕ ਅਦਨਾ ਮਜ਼ਾਕ ਹੈ। ਡਾ: ਹਰਜਿੰਦਰ ਸਿੰਘ ਦਿੱਲਗੀਰ ਆਪਣੀ ਕਿਤਾਬ ਬੰਦਾ ਸਿੰਘ ਬਹਾਦਰ 'ਚ ਲਿਖਦੇ ਹਨ ਕਿ ਉਹ ਮੁੰਝਾਲ ਬ੍ਰਾਹਮਣ ਖ਼ਾਨਦਾਨ ਨਾਲ ਸਬੰਧ ਰਖਦੇ ਸਨ। ਇਸ ਤਰ੍ਹਾਂ ਇਹ ਸਾਹਿਬ ਸਿੱਖਾਂ 'ਚ ਜ਼ਾਤ-ਪਾਤ ਨੂੰ ਖੂਬ ਹਵਾ ਦਿੰਦੇ ਹਨ ਬਕੋਲੇ ਖ਼ਾਫੀ ਖ਼ਾਂ "ਖੱਤਰੀ ਕੌਮ ਦਾ ਏਕ ਆਦਮੀ

"ਗੁਲਾਬੂ" ਨਾਮੀ ਥਾ। ਉਸ ਕਾ ਪੇਸ਼ਾ ਤੰਬਾਕੂ ਫਰੋਸ਼ੀ ਥਾ।" ਦਿਲਗੀਰ ਸਾਹਿਬ ਫਿਰ ਤਹਿਰੀਰ ਫਰਮਾਉਂਦੇ ਹਨ। "ਉਨ੍ਹਾਂ (ਗੁਲਾਬ ਸਿੰਘ) ਨੇ ਬੂੜੀਆ ਦੀ ਲੜਾਈ ਵਿਚ ਬਹਾਦਰੀ ਦੇ ਖ਼ੂਬ ਜੌਹਰ ਦਿਖਾਏ ਸਨ...... ਹਿਰਾਸਤ ਵਿਚ ਉਨ੍ਹਾਂ ਨੂੰ ਬੜੇ ਤਸੀਹੇ ਦਿੱਤੇ ਗਏ। ਅਖ਼ੀਰ 9 ਜੂਨ 1716 ਨੂੰ ਉਨ੍ਹਾਂ ਨੂੰ ਬਾਬਾ ਬੰਦਾ ਸਿੰਘ ਦੇ ਨਾਲ ਸ਼ਹੀਦ ਕਰ ਦਿੱਤਾ ਗਿਆ।" ਬੰਦੇ ਬਹਾਦਰ ਸਮੇਤ ਕਈ ਬੇਨਾਮ ਤੇ ਗੁੰਮਨਾਮ ਸ਼ਖ਼ਸੀਅਤਾਂ ਨਾਮਵਰ ਹੋ ਗਈਆਂ ਸਨ। ਗੁਲਾਬ ਸਿੰਘ ਦੀ ਅਜ਼ੀਮ ਤੇ ਬੇਮਿਸਾਲ ਕੁਰਬਾਨੀ ਹੀ ਉਸ ਨੂੰ ਇਕ ਸੱਚਾ-ਸੁੱਚਾ ਸਿੱਖ ਸਾਬਿਤ ਕਰਨ ਲਈ ਬਹੁਤ ਹੈ। ਬਾਦਸ਼ਾਹ ਬਹਾਦਰ ਸ਼ਾਹ ਪੁਰ ਉਮੀਦ ਸੀ ਕਿ ਬੰਦਾ ਬਹਾਦਰ ਜੰਜ਼ੀਰਾਂ 'ਚ ਜਕੜਿਆ ਹੋਇਆ ਉਸ ਦੇ ਹਜ਼ੂਰ ਪੇਸ਼ ਕਰ ਦਿੱਤਾ ਜਾਏਗਾ ਪਰ ਜਦ ਉਹ ਮੁਨਇਮ ਖਾਂ ਤੇ ਉਸ ਦੇ ਸਿਪਾਹਸਾਲਾਰਾਂ ਦੀਆਂ ਅੱਖਾਂ ਤੋਂ ਉਜਲ ਹੋ ਗਿਆ ਤੇ ਕਿਸੇ ਨੂੰ ਇਸ ਦੀ ਖ਼ਬਰ ਤੱਕ ਨਹੀਂ ਕਿ ਉਹ ਕਿਸ ਤਰ੍ਹਾਂ ਨਿਕਲ ਗਿਆ ਹੈ। ਬਹਾਦਰ ਸ਼ਾਹ ਇਸ ਤੇ ਬੜੇ ਤੈਸ਼ 'ਤੇ ਗ਼ੁੱਸੇ 'ਚ ਆ ਗਿਆ ਤੇ ਗ਼ੈਜ਼-ਓ-ਗ਼ਜ਼ਬ ਦੇ ਆਲਮ 'ਚ ਕਹਿਣ ਲੱਗਾ ਕਿ ਇਸ ਦੀ ਕੋਈ ਅਹਿਮੀਅਤ ਨਹੀਂ ਕਿ ਕੁੱਤਾ (ਬੰਦਾ ਬਹਾਦਰ) ਕਿੱਧਰ ਨਿਕਲ ਗਿਆ ਹੈ। ਉਹ ਦਰਿਆ 'ਚ ਡੁੱਬ ਗਿਆ ਹੈ ਜਾਂ ਉਹ ਪਹਾੜੀ ਦੀ ਕਿਸੇ ਗ਼ਾਰ 'ਚ ਛੁਪਿਆ ਬੈਠਾ ਹੈ। ਵਜ਼ੀਰ (ਮੁਨਇਮ ਖਾਂ) ਉਸ ਬਾਗ਼ੀ ਨੂੰ ਹਰ ਹਾਲ 'ਚ ਮੇਰੇ ਹਜ਼ੂਰ ਜ਼ਰੂਰ ਪੇਸ਼ ਕਰਨਾ ਚਾਹੀਦਾ ਹੈ। ਖਾਹ ਕੁਛ ਵੀ ਹੋ ਜਾਏ ਬੰਦੇ ਬਹਾਦਰ ਦਾ ਦਾਮਨ ਬਚਾ ਕੇ ਨਿਕਲ ਜਾਣਾ ਉਹ ਕਿਸੇ ਕੀਮਤ ਤੇ ਬਰਦਾਸ਼ਤ ਨਹੀਂ ਕਰ ਸਕਿਆ। ਖਾਹ ਮੁਨਇਮ ਖਾਂ ਤੇ ਬਹਾਦਰ ਸ਼ਾਹ ਲਹੂ ਦੇ ਘੁੱਟ ਭਰ ਕੇ ਰਹਿ ਗਏ ਪਰ ਉਹ ਇਹ ਸਦਮਾ ਬਰਦਾਸ਼ਤ ਨਹੀਂ ਕਰ ਸਕੇ। ਦੋਵਾਂ ਦੇ ਦਿਲ ਦਿਮਾਗ਼ ਤੇ ਇਸ ਸ਼ਿਕਸਤ ਦਾ ਬੇਇੰਤਹਾ ਗਹਿਰਾ ਅਸਰ ਹੋਇਆ। ਲੋਹਗੜ੍ਹ ਤੇ ਸ਼ਾਹੀ ਫੌਜ਼ ਦਾ ਕਬਜ਼ਾ ਹੋਣ ਦੇ ਬਾਅਦ ਰੁਸਤਮ ਦਿਲ ਖਾਂ ਪੰਜ ਹਾਥੀ, ਤਿੰਨ ਤੋਪਾਂ ਤੇ ਕੁਛ ਹੋਰ ਸਾਮਾਨ ਲੈ ਕੇ ਬਾਦਸ਼ਾਹ ਦੇ ਹਜ਼ੂਰ ਆਇਆ। ਇਸ 'ਚ ਇਕ ਸ਼ਾਮਿਆਨਾ ਤੇ ਚਾਂਦੀ ਦੇ ਕੁੱਛ ਲੱਠ ਵੀ ਸ਼ਾਮਿਲ ਸਨ (ਇਸ ਤੋਂ ਸਾਫ ਜ਼ਾਹਿਰ ਹੈ ਕਿ ਬੰਦਾ ਬਹਾਦਰ ਸ਼ਾਹਾਨਾ ਲਿਬਾਸ ਪਹਿਨਦਾ ਸੀ ਤੇ ਸ਼ਾਹਾਨਾ ਅੰਦਾਜ਼ 'ਚ ਜ਼ਿੰਦਗੀ ਬਸਰ ਕਰਦਾ ਸੀ)। ਗੁਲਾਬ ਸਿੰਘ ਤੇ ਉਸ ਦੇ ਨਾਲ ਦੱਸ ਬਾਰਾਂ ਸਿੱਖ ਜੋ ਕਿ ਬੁਰੀ ਤਰ੍ਹਾਂ ਜ਼ਖ਼ਮੀ ਹਾਲਤ 'ਚ ਸਨ ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤੇ

ਗਏ ਤੇ ਇਨ੍ਹਾਂ ਸਭ ਨੂੰ ਕਤਲ ਕਰਨ ਦੇ ਲਈ ਸਰਬਰਾਹ ਖਾਂ ਕੋਤਵਾਲ ਦੇ ਹਵਾਲੇ ਕਰ ਦਿੱਤਾ। ਇਸ ਤੇ ਬਾਦਸ਼ਾਹ ਨੇ ਖੁਸ਼ ਹੋ ਕੇ ਕਈ ਸਿਪਾਹ ਸਾਲਾਰਾਂ ਨੂੰ ਇਨਾਮ-ਓ-ਇਕਰਾਮ ਨਾਲ ਨਿਵਾਜ਼ਿਆ। ਰਾਜਾ ਉਦੈਤ ਸਿੰਘ ਬੁੰਦੇਲਾ ਨੂੰ ਇੱਕ ਖ਼ਾਸ ਖ਼ਿਲਤ ਅਤਾ ਹੋਈ। ਰਾਜਾ ਚਤਰਸਾਲ ਨੂੰ ਕਲਗ਼ੀ ਮਰਹਿਮਤ ਫ਼ਰਮਾਈ ਗਈ ਤੇ ਚੂਰਾਮਨ ਜਾਟ ਨੂੰ ਇੱਕ ਹਾਥੀ ਨਾਲ ਨਵਾਜ਼ਿਆ ਗਿਆ। ਹਮੀਦ ਖਾਂ ਰਾਜਾ ਭੂਪ ਪ੍ਰਕਾਸ਼ ਦੇ ਇਲਾਕੇ 'ਚ ਦਾਖ਼ਿਲ ਹੋ ਕੇ ਬੰਦੇ ਬਹਾਦਰ ਤੇ ਉਸ ਦੇ ਸਿਪਾਹ-ਸਾਲਾਰਾਂ ਤੇ ਸਿਪਾਹੀਆਂ ਦਾ ਕੋਈ ਨਿਸ਼ਾਨ ਨਾ ਪਾ ਸਕਿਆ ਤੇ ਬੇਗੁਨਾਹ ਬਰਫ਼ੀ ਰਾਜੇ ਨੂੰ ਆਪਣੇ ਹਮਰਾਹ ਲੈ ਆਇਆ ਤੇ ਇਸ ਬੇਗੁਨਾਹ ਨੂੰ ਉਸ ਦੀ ਬੇਗੁਨਾਹੀ ਦੀ ਸਜ਼ਾ ਦੇ ਦਿੱਤੀ। ਇਹ ਉਸ ਵਕਤ ਦਾ ਇੰਨਸਾਫ਼ ਸੀ ਉਸ ਨੂੰ ਬਗ਼ੈਰ ਕਿਸੇ ਜੁਰਮ ਦੇ ਦਿੱਲੀ ਦੇ ਕਿਲ੍ਹੇ 'ਚ ਕੈਦ ਕਰ ਦਿੱਤਾ। ਸ੍ਰੀ ਨਗਰ ਦਾ ਰਾਜਾ ਫਤਹਿ ਸਿੰਘ ਤੋਹਫੇ ਤੇ ਨਜ਼ਰਾਨੇ ਹਜ਼ੂਰ ਦੀ ਨਜ਼ਰ ਕਰਕੇ ਮਹਿਫ਼ੂਜ ਰਿਹਾ। ਇਸ ਦੌਰਾਨ ਜਲਾਲਤ-ਉਲ-ਮਲਕ ਨੇ ਆਪਣੇ ਖ਼ੈਮੇਂ ਇਕ ਕਸਬੇ ਤੋਂ ਦੂਸਰੇ ਕਸਬੇ 'ਚ ਬਦਲੇ ਤੇ ਆਖਿਰ ਕਾਹਨੂੰਵਾਨ ਤੇ ਕਲਾਨੌਰ ਤੋਂ ਗੁਜ਼ਰਦਾ ਹੋਇਆ 11 ਅਗਸਤ 1711 ਨੂੰ ਲਾਹੌਰ ਪਹੁੰਚ ਗਿਆ। ਲਾਹੌਰ ਦੇ ਸ਼ਾਹੀ ਕਿਲ੍ਹੇ 'ਚ ਰਿਹਾਇਸ਼ ਦੀ ਬਜਾਏ ਉਸ ਨੇ ਲਾਹੌਰ ਤੋਂ ਬਾਹਰ ਸ਼ਾਹਦਰਹ ਦੇ ਨਜ਼ਦੀਕ ਆਪਣੇ ਖ਼ੈਮੇਂ ਨਸਬ ਕਰਵਾ ਲਏ। ਲੇਕਿਨ ਉਸ ਦੀ ਨਜ਼ਰ ਤੇ ਦਿਲ ਦਿਮਾਗ਼ ਤੇ ਸਿੱਖਾਂ ਦੀ ਬਗ਼ਾਵਤ ਸ਼ਦੀਦ ਅਸਰ ਕਰ ਚੁੱਕੀ ਸੀ। ਬਹਾਦਰ ਸ਼ਾਹ ਆਪਣੀ ਹਰ ਮੁਮਕਿਨ ਕੋਸ਼ਿਸ਼ ਦੇ ਬਾਵਜੂਦ ਖਾਲਸੇ ਦਾ ਸਫਾਇਆ ਨਾ ਕਰ ਸਕਿਆ। ਨਾਕਾਮੀ, ਨਾਕਾਮਯਾਬੀ, ਨਾਮੁਰਾਦੀ ਤੇ ਨਾਉਮੀਦੀ ਹਸਰਤ ਨੂੰ ਜਨਮ ਦਿੰਦੀ ਹੈ ਤੇ ਬਹਾਦਰ ਸ਼ਾਹ ਹਸਰਤ ਦੀ ਜ਼ਿੰਦਾ ਤਸਵੀਰ ਬਣ ਕੇ ਰਹਿ ਗਿਆ ਸੀ ਤੇ ਦੂਸਰੀ ਤਰਫ਼ ਸਿੱਖ ਆਪਣੀ ਲਸ਼ਕਰ ਕਸ਼ੀ ਦੀਆਂ ਤਦਬੀਰਾਂ ਸੋਚ ਰਹੇ ਸਨ। ਉਨ੍ਹਾਂ ਨੇ ਕਿਸ ਤਰਫ਼ ਤੋਂ ਸਿਰ ਉਠਾ ਲੈਣਾ ਹੈ ਇਸ ਦੀ ਖਬਰ ਤੇ ਮੁਗ਼ਲ ਸਿਪਾਹਸਾਲਾਰਾਂ ਨੂੰ ਵੀ ਨਹੀਂ ਸੀ। ਉਹ ਸੂਰਜ ਦੀ ਤਰ੍ਹਾਂ ਇੱਕ ਪਾਸੇ ਡੁੱਬਦੇ ਸਨ ਤੇ ਦੂਸਰੇ ਪਾਸੇ ਸੂਰਜ ਦੀ ਤਰ੍ਹਾਂ ਨਵੀਂ ਤਾਜ਼ਗੀ ਤਾਬਿੰਦਗੀ ਸ਼ਗੁਫਤਗੀ ਤੇ ਨੂਰਾਨੀ ਜੌਹਰ ਲੈ ਕੇ ਰਾਤ ਦੀ ਤਾਰੀਕੀ ਦਾ ਪਰਦਾ ਚਾਕ ਕਰਕੇ ਨਿਕਲ ਆਉਂਦੇ ਸਨ। ਦੂਰ ਦਰਾਜ਼ ਦੇ ਪਹਾੜੀ ਇਲਾਕਿਆਂ 'ਚ ਜੰਗੀ ਮੁਹਿੰਮ ਮਨਮ ਕੁਸ਼ਤਾ ਅਮ ਆਂ ਕੋਹਯਾਨੇ ਪੁਰ ਫਿਤਨ

ਕਿ ਆਂ ਬੁੱਤ ਪ੍ਰਸਤੰਦ ਓ ਮਨ ਬੁੱਤ ਸ਼ਿਕਨ (ਜ਼ਫਰਨਾਮਾ) ਇਹ ਫਿਤਨਾ ਫਸਾਦ ਪੈਦਾ ਕਰਨ ਵਾਲੇ ਪਹਾੜੀਏ ਮੈਂ ਕਤਲ ਕਰ ਦਿੱਤੇ ਹਨ ਕਿਉਂਕਿ ਉਹ ਬੁੱਤਾਂ ਨੂੰ ਪੂਜਣ ਵਾਲੇ ਹਨ ਤੇ ਮੈਂ ਬੁੱਤਾਂ ਨੂੰ ਤੋੜਨ ਵਾਲਾ ਹਾਂ। ਸਾਹਿਬ ਗੁਰੂ ਗੋਬਿੰਦ ਸਿੰਘ ਨੇ ਜ਼ਫ਼ਰਨਾਮੇ 'ਚ ਇਹ ਇਰਸ਼ਾਦੇ ਆਲੀਆ ਫਰਮਾਇਆ ਹੈ। ਅਗਰ ਮੁਗ਼ਲਾਂ, ਵਜ਼ੀਰ ਖਾਂ, ਸੁੱਚਾ ਨੰਦ ਖੱਤਰੀ ਤੇ ਹੋਰ ਦੂਸਰਿਆਂ ਨੇ ਹਰ ਤਰਫ ਜ਼ੁਲਮ-ਓ-ਸਿਤਮ ਫੈਲਾ ਰੱਖਿਆ ਸੀ ਤਾਂ ਉਨ੍ਹਾਂ ਨੂੰ ਇਬਰਤ ਨਾਕ ਸਜ਼ਾਵਾਂ ਦਿੱਤੀਆਂ ਗਈਆਂ ਸਨ। ਪਹਾੜੀ ਰਾਜਿਆਂ ਨੇ ਵੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਆਰਾਮ ਨਾਲ ਨਹੀਂ ਸੀ ਬੈਠਣ ਦਿੱਤਾ। ਖਾਲਸਾ ਹੁਣ ਇਨ੍ਹਾਂ ਪਹਾੜੀ ਰਾਜਿਆਂ ਨਾਲ ਇੰਤਕਾਮੀ ਜੰਗ ਲੜਨ ਲਈ ਤਿਆਰ ਬਰ ਤਿਆਰ ਸੀ। ਸ਼ਿਕਸਤ ਦਰ ਸ਼ਿਕਸਤ ਤੇ ਵੀ ਖਾਲਸਾ ਫਤਹਿ ਦਰ ਫਤਹਿ ਲਈ ਤਿਆਰੀਆਂ 'ਚ ਰਹਿੰਦਾ। ਹਰ ਵਕਤ ਤਲਵਾਰਾਂ ਤੇ ਤੇਗ਼ਾਂ ਨਿਆਮਾਂ 'ਚੋਂ ਬਾਹਰ ਰਹਿੰਦੀਆਂ ਤੇ ਦੇਗ਼ ਤੇਗ਼ ਫਤਹਿ ਉਨ੍ਹਾਂ ਦੀ ਮੰਜ਼ਿਲੇ ਮਕਸੂਦ ਹੁੰਦੀ। ਉਨ੍ਹਾਂ ਦੀ ਪਹਿਲੀ ਨਜ਼ਰ ਰਾਜਾ ਭੀਮ ਚੰਦ ਕਹਿਲੂਰ ਤੇ ਪਈ। ਸ਼ਾਹ ਸਵਾਰਾਂ ਨੇ ਆਪਣੇ ਘੋੜਿਆਂ ਦੇ ਰੁੱਖ ਉਸ ਤਰਫ਼ ਕਰ ਦਿੱਤੇ। ਭੀਮ ਚੰਦ ਮੁਗ਼ਲਾਂ ਦੇ ਅੰਜਾਮ ਤੋਂ ਬਾ ਖ਼ਬਰ ਸੀ ਇਸ ਲਈ ਉਹ ਪਹਿਲਾਂ ਹੀ ਆਪਣੀ ਫੌਜੀ ਤਿਆਰੀ ਕਰ ਚੁੱਕਾ ਸੀ। ਉਸ ਨੇ ਦੂਸਰੇ ਪਹਾੜੀ ਰਾਜਿਆਂ ਨੂੰ ਤੇ ਜਲੰਧਰ ਦੋਆਬ ਦੇ ਜ਼ਿੰਮੀਦਾਰਾਂ ਨੂੰ ਆਪਣੇ ਨਾਲ ਜੰਗੀ ਤਿਆਰੀ 'ਚ ਸ਼ਾਮਿਲ ਕਰ ਲਿਆ ਸੀ। ਖਾਲਸੇ ਨੇ ਰਾਜਾ ਭੀਮ ਚੰਦ ਦੇ ਮਜ਼ਬੂਤ ਤਰੀਂ ਕਿਲ੍ਹੇ ਦੀ ਫੌਜ ਦਾ ਆਨ ਹੀ ਆਨ 'ਚ ਸਫਾਇਆ ਕਰ ਦਿੱਤਾ। ਇਹ ਸ਼ਿਕਸਤ ਤੇ ਪਹਾੜੀ ਰਾਜਿਆਂ ਨੂੰ ਇਸ ਦਾ ਸ਼ਦੀਦ ਅਹਿਸਾਸ ਹੋ ਗਿਆ ਕਿ ਇਹ ਕਿਯਾਮਤ ਕਿਸੇ ਵਕਤ ਵੀ ਉਨ੍ਹਾਂ ਤੇ ਬਰਪਾ ਹੋ ਸਕਦੀ ਹੈ। ਖਾਲਸੇ ਦੇ ਕਹਿਰ ਦੀਆਂ ਬਿਜਲੀਆਂ ਕਿਸੇ ਲਮ੍ਹੇ ਵੀ ਉਨ੍ਹਾਂ ਨੂੰ ਜਲਾ ਕੇ ਰਾਖ ਕਰ ਸਕਦੀਆਂ ਹਨ। ਹਰ ਇਕ ਨੇ ਸਰੇ ਤਸਲੀਮ ਖਮ ਕਰ ਲਿਆ ਤੇ ਖਾਲਸੇ ਦੀ ਬਰਤਰੀ ਨੂੰ ਪੇਸ਼ੇ ਨਜ਼ਰ ਰਖਦਿਆਂ ਨਜ਼ਰਾਨੇ ਪੇਸ਼ ਕੀਤੇ। ਮੁਗ਼ਲ ਸਿਪਾਹ ਸਾਲਾਰ ਵੀ ਸਿੱਖਾਂ ਦਾ ਮੁਸਲਸਲ ਪਿੱਛਾ ਕਰ ਰਹੇ ਸਨ। ਜਦ ਸਿੱਖਾਂ ਨੂੰ ਇਹ ਖ਼ਬਰ ਮਿਲੀ ਕਿ ਮੁਹੰਮਦ ਅਮੀਨ ਖ਼ਾਨ ਬਰਮਾਣਾ ਨਦੀ ਦੇ ਕਿਨਾਰੇ ਖ਼ੇਮੇ ਲਾ ਕੇ ਸਿੱਖਾਂ ਤੇ ਨਜ਼ਰ ਜਮਾਈ ਬੈਠਾ ਹੈ ਤੇ ਉਨ੍ਹਾਂ ਨੇ ਮੁਹੰਮਦ ਅਮੀਨ ਖ਼ਾਨ ਦੀ ਫੌਜ ਤੇ

ਤੀਰ ਅੰਦਾਜ਼ੀ ਤੇ ਗੋਲੀਬਾਰੀ ਸ਼ੁਰੂ ਕਰ ਦਿੱਤੀ। ਮੁਗ਼ਲ ਸਿਪਾਹੀਆਂ ਤੇ ਸਿੱਖਾਂ ਦਾ ਕਾਫ਼ੀ ਨੁਕਸਾਨ ਹੋਇਆ। ਇਸ ਮਾਅਰਕਾ ਆਰਾਈ 'ਚ ਤਕਰੀਬਨ 500 ਸਿੱਖਾਂ ਨੇ ਸ਼ਹਾਦਤ ਪਾਈ। ਜਦ ਸੂਰਜ ਗ਼ਰੂਬ ਹੋਇਆ ਤੇ ਸਿੱਖ ਦਰਿਆ ਪਾਰ ਕਰਕੇ ਬਿਲਾਸਪੁਰ ਦੀ ਤਰਫ਼ ਨਿਕਲ ਗਏ। ਮੁਹੰਮਦ ਅਮੀਨ ਖ਼ਾਨ ਨੇ 500 ਸਿੱਖਾਂ ਦੇ ਸਿਰ ਤਨ ਤੋਂ ਜੁਦਾ ਕਰਕੇ ਬਾਦਸ਼ਾਹ ਦੀ ਖ਼ਿਦਮਤ 'ਚ ਭੇਜੇ। ਬਾਦਸ਼ਾਹ ਬਹਾਦਰ ਸ਼ਾਹ ਦੇ ਪਾਸ ਜਦ ਸਿੱਖਾਂ ਦੇ ਇਹ ਸਿਰ 12 ਜਨਵਰੀ, 1712 ਨੂੰ ਪਹੁੰਚੇ ਤੇ ਉਸ ਨੇ ਆਪਣਾ ਸ਼ਾਹੀ ਦਬਦਬਾ, ਜਲਾਲ ਤੇ ਸਿਤਵਤ ਕਾਇਮ ਕਰਨ ਦੇ ਲਈ ਸਿੱਖਾਂ ਦੇ ਸਿਰਾਂ ਦੀ ਨੁਮਾਇਸ਼ ਲਾਉਂਣ ਦਾ ਹੁਕਮ ਦਿੱਤਾ। ਇਸ ਤੋਂ ਇਲਾਵਾ ਬਾਦਸ਼ਾਹ ਨੇ ਮੁਗ਼ਲ ਫੌਜ ਦੀ ਇਸ ਨਾਮ-ਨਹਾਦ ਫਤਹਿ ਤੇ ਮੁਜਰਾ ਕਰਵਾਇਆ ਤੇ ਸ਼ਾਹੀ ਜਸ਼ਨ ਮਨਾਇਆ। ਇਸ ਤੋਂ ਇਲਾਵਾ ਨਜੂਮੀਆਂ ਦੀ ਤਜਵੀਜ਼ ਮੁਤਾਬਿਕ ਇਕ ਘੋੜਾ, ਇਕ ਜੰਗਲੀ ਸਾਂਢ, ਇਕ ਗ਼ੁਲਾਬ, ਕੁਛ ਜੜਾਊ ਤੇ ਸੋਨੇ ਦੀਆਂ ਅਸ਼ਿਆ, ਜ਼ੇਵਰਾਤ ਵਗ਼ੈਰਾ ਦਾਨ ਕੀਤੇ ਤੇ ਸ਼ਾਹੀ ਅਫਸਰਾਂ ਨੂੰ ਨਿਵਾਜ਼ਿਆ। ਪਹਾੜੀ ਰਾਜਿਆਂ ਦੇ ਮੁਤਅਲਕ ਸਿੱਖ ਤਾਰੀਖ਼ ਨਵੀਸ ਅਜੀਬੋ ਗ਼ਰੀਬ ਤਫਸੀਲਾਤ ਦਾ ਜ਼ਿਕਰ ਕਰਦੇ ਹਨ। ਕਿੱਤੇ ਸਿੱਧ ਸੈਨ ਮੰਡੀ ਦੇ ਰਾਜੇ ਦੇ ਜਾਦੂ ਟੂਣੇ ਦਾ ਜ਼ਿਕਰ ਹੋ ਰਿਹਾ ਹੈ। ਰਤਨ ਸਿੰਘ ਤੇ ਗਿਆਨ ਸਿੰਘ ਮਜ਼ੇ ਲੈ-ਲੈ ਕੇ ਬੇਮਾਅਨੀ ਹਿਕਾਇਤਾਂ ਬਿਆਨ ਕਰਦੇ ਹਨ। ਤਾਰੀਖ਼ 'ਚ ਖ਼ੂਬਸੂਰਤ ਤੇ ਹਸੀਨੋ ਜਮੀਲ ਰੰਗ ਆਮੇਜ਼ੀ ਦਾ ਨਾਮ ਨਹੀਂ। ਕਿਤੇ ਬੰਦਾ ਬਹਾਦਰ ਆਪਣੀ ਦਾੜ੍ਹੀ ਨੂੰ ਬੇਹਦ ਲੰਮਾ ਕਰ ਲੈਂਦਾ ਹੈ। ਐਸਾ ਮਹਿਸੂਸ ਹੁੰਦਾ ਹੈ ਕਿ ਉਹ ਇਥੇ ਵੀ ਨਦੇੜ ਦੇ ਕਰਿਸ਼ਮੇ ਤੇ ਸ਼ੋਬਦੇ ਦਿਖਾ ਰਿਹਾ ਹੈ ਜਦ ਕਿ ਕਰਿਸ਼ਮੇ, ਕਰਾਮਾਤਾਂ ਸਿੱਖੀ ਦੇ ਅਸੂਲਾਂ ਦੇ ਉਲਟ ਹਨ। ਪੀਰੇ ਹਿੰਦ ਗੁਰੂ ਗੋਬਿੰਦ ਸਿੰਘ ਨੇ ਨਾ ਮੌਲਾਨਿਆਂ ਤੇ ਨਾ ਹੀ ਬਹਾਦਰ ਸ਼ਾਹ ਬਾਦਸ਼ਾਹ ਨੂੰ ਕੋਈ ਕਰਿਸ਼ਮਾ ਦਿਖਾਇਆ ਸੀ। ਉਹ ਨਾਟਕ ਤੇ ਯਕੀਨ ਨਹੀਂ ਸਨ ਕਰਦੇ। ਕਿਉਂਕਿ ਕਰਿਸ਼ਮਾ ਸਾਜ਼ੀ ਕੁਦਰਤ ਦੇ ਅਸੂਲਾ ਦੇ ਖਿਲਾਫ ਹੈ। ਰਾਜੇ ਨੇ ਆਪਣੀ ਕਰਾਮਾਤ ਦੇ ਜ਼ੋਰ ਨਾਲ ਬੰਦੇ ਬਹਾਦਰ ਦੀ ਦਾੜ੍ਹੀ ਨੂੰ ਅੱਗ ਲਾ ਦਿੱਤੀ ਤੇ ਬੰਦੇ ਬਹਾਦਰ ਨੂੰ ਕਰਿਸ਼ਮੇ ਦੇ ਜ਼ੋਰ ਨਾਲ ਪਿੰਜਰੇ 'ਚ ਬੰਦ ਕਰ ਲਿਆ ਤੇ ਉਹ ਆਪਣੇ ਜਾਦੂ ਦੇ ਜ਼ੋਰ ਨਾਲ ਪਿੰਜਰਾ ਉੱਡਾ ਕੇ ਲੈ ਜਾਂਦਾ ਹੈ। ਹੈਰਾਨਕੁਨ

ਬਾਤ ਤੇ ਇਹ ਹੈ ਕਿ ਮੁਗ਼ਲਾਂ ਦੇ ਪਿੰਜਰੇ ਉਹ ਉੜਾ ਨਾ ਸਕਿਆ। ਇਸ ਤਰ੍ਹਾਂ ਇਹ ਤਾਰੀਖ਼ ਨਵੀਸ ਬੇ ਪਰ ਦੀਂ ਉੱੜਾ ਰਹੇ ਹਨ ਤੇ ਖ਼ੂਬ ਉੱੜਾ ਰਹੇ ਹਨ। ਡਾ: ਗੰਡਾ ਸਿੰਘ ਜੋ ਕਿ ਨਾਹਿਤ ਮੁਸਤਨਦ ਤਾਰੀਖ਼ ਨਵੀਸ ਸਮਝਿਆ ਜਾਂਦਾ ਹੈ। ਉਹ ਵੀ ਇਸੇ ਨੈਰੰਗੇ ਜਲਵਾ-ਏ-ਸੁਰਾਬ ਦਾ ਲੁਤਫ ਲੈ ਰਿਹਾ ਹੈ। ਲਿਖਦਾ ਹੈ ਕਿ ਲੋਹਗੜ੍ਹ ਦੇ ਕਿਲ੍ਹੇ ਦੀ ਖ਼ੁਦਾਈ ਦੇ ਬਾਅਦ ਤਕਰੀਬਨ ਅਠ ਲੱਖ ਰੁਪਏ ਤੇ ਸੋਨੇ ਦੀਆਂ ਅਸ਼ਰਫੀਆਂ ਮਿਲੀਆਂ। ਬੰਦਾ ਸਿੰਘ ਬਹਾਦਰ 'ਚ ਡਾਕਟਰ ਹਰਜਿੰਦਰ ਸਿੰਘ ਰਕਮ ਤਰਾਜ਼ ਹੈ ਕਿ ਦਸੰਬਰ ਨੂੰ ਹੀ ਬਾਦਸ਼ਾਹ ਨੂੰ ਦੱਸਿਆ ਗਿਆ ਕਿ ਲੋਹਗੜ੍ਹ ਕਿਲ੍ਹੇ ਵਿਚੋਂ ਸਿੱਖਾਂ ਦਾ ਦੱਬਿਆ ਖ਼ਜ਼ਾਨਾ ਮਿਲ ਗਿਆ ਹੈ ਤੇ ਇਸ ਵਿੱਚ ਪੰਜ ਲੱਖ ਰੁਪੈ ਅਤੇ ਚੌਂਤੀ ਸੌ ਅਸ਼ਰਫੀਆਂ ਸ਼ਾਮਿਲ ਹਨ।" ਇਸ ਫਰਕ ਦਾ ਜ਼ਿਮੇਂਦਾਰ ਕੌਣ ਹੈ? ਡਾ: ਗੰਡਾ ਸਿੰਘ ਕਹਿਲੂਰ ਦੇ ਰਾਜਾ ਭੀਮ ਚੰਦ ਦੇ ਬਾਰੇ ਰਕਮ ਕਰਦਾ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਰਸਤੇ 'ਚ ਕਾਂਟੇ ਬੋਣ ਵਾਲਾ ਭੀਮ ਚੰਦ ਸੀ ਤੇ ਉਨ੍ਹਾਂ ਤੇ ਹਰ ਨਾਜ਼ਿਲ ਹੋਈ ਆਫ਼ਤ ਤੇ ਮੁਸੀਬਤ ਦਾ ਜ਼ਿਮੇਂਦਾਰ ਇਹ ਸ਼ਖ਼ਸ ਸੀ। ਡਾ: ਹਰਜਿੰਦਰ ਸਿੰਘ ਕਹਿੰਦਾ ਹੈ ਕਿ ਰਾਜਾ ਅਜਮੇਰ ਚੰਦ ਹੀ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਅਜ਼ਾਬ ਨਾਜ਼ਿਲ ਕਰਦਾ ਰਿਹਾ।" ਇਕ ਖ਼ਿਆਲ ਇਹ ਵੀ ਕੀਤਾ ਜਾਂਦਾ ਹੈ ਕਿ ਇੱਥੇ ਬੰਦਾ ਸਿੰਘ ਨੇ ਇਕ ਗ਼ਲਤੀ ਕਰ ਲਈ। ਉਸ ਨੇ ਅਜਮੇਰ ਚੰਦ 'ਤੇ ਹਮਲਾ ਕਰਨ ਦੀ ਬਜਾਏ ਪਹਿਲਾਂ ਉਸ ਨੂੰ ਅਧੀਨਤਾ (ਗ਼ੁਲਾਮੀ) ਕਬੂਲ ਕਰਨ ਦਾ ਪੈਗ਼ਾਮ ਭੇਜਿਆ ਕਿ ਉਹ ਈਨ ਮੰਨ ਲਵੇ.... ਈਨ ਮੰਨਣ ਦੀ ਥਾਂ ਉਸ ਨੇ ਪਹਾੜੀ ਰਾਜਿਆਂ ਅਤੇ ਕਾਂਗੜਾ ਤੇ ਜਲੰਧਰ ਦੋਆਬ ਦੇ ਫ਼ੌਜਦਾਰਾਂ ਕੋਲੋਂ ਮਦਦ ਮੰਗ ਲਈ। ਉਨ੍ਹਾਂ ਨੇ ਆਪਣੀਆਂ ਫ਼ੌਜਾਂ ਅਤੇ ਅਸਲ੍ਹਾ ਭੇਜ ਦਿੱਤਾ। ਅਜਮੇਰ ਚੰਦ ਨੇ ਬਿਲਾਸਪੁਰ ਦੇ ਕਿਲ੍ਹੇ ਨੂੰ ਚੰਗੀ ਤਰ੍ਹਾਂ ਮਜ਼ਬੂਤ ਕਰ ਲਿਆ। ਪਰ ਬਿਲਾਸਪੁਰ ਦਾ ਕਿਲ੍ਹਾ ਪਹਾੜਾਂ ਵਿੱਚ ਘਿਰਿਆ ਹੋਣ ਦੇ ਬਾਵਜੂਦ ਸਿੱਖਾਂ ਦੇ ਇਕ ਜ਼ੋਰਦਾਰ ਹੱਲ੍ਹੇ ਅੱਗੇ ਬਹੁਤੀ ਦੇਰ ਨਹੀਂ ਸੀ ਟਿਕ ਸਕਦਾ। ਦੂਜਾ, ਸਿੱਖ ਫ਼ੌਜੀ ਗੁਰੂ ਵਾਸਤੇ ਲੜ ਰਹੇ ਸਨ ਨਾ ਕਿ ਉਹ ਪਹਾੜੀ ਫ਼ੌਜੀਆਂ ਵਾਂਗ ਕਿਸੇ ਰਾਜੇ ਦੇ ਤਨਖ਼ਾਹਦਾਰ ਸਨ। ਇਸ ਕਰਕੇ ਭਾਵੇਂ ਸਿੱਖਾਂ ਅਤੇ ਬਿਲਾਸਪੁਰੀਆਂ ਵਿਚ ਖ਼ੂਬ ਲੜਾਈ ਹੋਈ ਪਰ ਛੇਤੀ ਹੀ ਅਜਮੇਰ ਚੰਦ ਨੇ ਹੱਥਿਆਰ ਸੁੱਟ ਦਿੱਤੇ। ਇਸ ਲੜਾਈ ਵਿੱਚ 13 ਸੌ ਪਹਾੜੀ ਫ਼ੌਜਾਂ

ਮਾਰੀਆਂ ਗਈਆਂ (ਇਨ੍ਹਾਂ ਦਾ ਸਸਕਾਰ ਕਰਨ ਦੀ ਬਜਾਏ, ਇਨ੍ਹਾਂ ਲਾਸ਼ਾਂ ਨੂੰ ਡੂੰਗੀਆਂ ਖਾਈਆਂ ਪੁੱਟ ਕੇ ਦਬਾ ਦਿੱਤਾ ਗਿਆ ਸਿੱਖਾਂ ਵਿੱਚੋਂ ਬਹੁਤ ਥੋੜ੍ਹੇ ਬੰਦੇ ਸ਼ਹੀਦ ਹੋਏ ਸਨ"। ਸਿੱਖ ਤਾਰੀਖ ਨਵੀਸ ਬੇਮਾਨੀ ਰੰਗਆਮੇਜ਼ੀ ਕਰਦੇ ਹਨ, ਗੁੱਲ ਖਿਲਾਉਂਦੇ ਹਨ। Banda The Brave ਦਾ ਸਰਦਾਰ ਸੋਹਣ ਸਿੰਘ ਤਾਰੀਖ਼ ਨੂੰ ਅਫ਼ਸਾਨਵੀ ਰੰਗ ਦਿੰਦਾ ਹੈ। ਜਿਨ੍ਹਾਂ ਬੇਹਕੀਕਤ ਦਾਸਤਾਨਾਂ ਦਾ ਜ਼ਿਕਰ ਸਿੱਖ ਤਾਰੀਖ਼ ਨਵੀਸ ਕਰਦੇ ਹਨ। ਮੁਸਲਮਾਨ ਤਾਰੀਖ਼ ਨਵੀਸ ਇਨ੍ਹਾਂ ਦੇ ਬਾਰੇ ਇਕ ਲਫ਼ਜ਼ ਵੀ ਨਹੀਂ ਕਹਿੰਦੇ। ਮੁਸਲਮ ਤਾਰੀਖ਼ ਨਵੀਸਾਂ ਦੀ ਸਿੱਖਾਂ ਤੇ ਕੜੀ ਨਜ਼ਰ ਹੈ ਤੇ ਉਹ ਇਨ੍ਹਾਂ ਦੀ ਨਕਲ-ਓ-ਹਰਕਤ ਦਾ ਪੂਰਾ ਤੇ ਸਹੀ ਜਾਇਜ਼ਾ ਲੈਂਦੇ ਹਨ। ਬੰਦਾ ਬਹਾਦਰ ਨੇ ਚੰਬੇ 'ਚ ਹੀ ਆਪਣੀ ਦੂਸਰੀ ਸ਼ਾਦੀ ਕਰਵਾਈ। ਰਾਜਾ ਉਦੈ ਸਿੰਹ ਨੇ ਆਪਣੀ ਖੂਬਸੂਰਤ ਬੇਟੀ ਸੁਸ਼ੀਲ ਦੀ ਸ਼ਾਦੀ ਬੰਦੇ ਬਹਾਦਰ ਨਾਲ ਕਰ ਕੇ ਉਸ ਨੂੰ ਆਪਣਾ ਦਾਮਾਦ ਬਣਾ ਲਿਆ, ਬਾਅਦ 'ਚ ਇਹ ਸੁਸ਼ੀਲ ਕੌਰ ਹੋ ਜਾਂਦੀ ਹੈ ਤੇ ਅਜੈ ਸਿੰਘ ਨੂੰ ਜਨਮ ਦਿੰਦੀ ਹੈ। ਬੰਦਾ ਬਹਾਦਰ ਤੇ ਉਸ ਦੇ ਸਿਪਾਹ ਸਾਲਾਰ ਮੁਗ਼ਲ ਸਿਪਾਹ ਸਾਲਾਰਾਂ ਤੇ ਸਿਪਾਹੀਆਂ ਨੂੰ ਸ਼ਿਕਸਤ ਦੇ ਕੇ ਮੈਦਾਨੀ ਇਲਾਕੇ ਦੀ ਤਰਫ਼ ਨਿਕਲ ਆਉਂਦੇ ਹਨ। 6 ਮਾਰਚ ਨੂੰ ਬਹਾਦਰ ਸ਼ਾਹ ਬਾਦਸ਼ਾਹ ਨੂੰ ਗ਼ਾਜ਼ੀ ਖਾਂ ਬਾਖ਼ਬਰ ਕਰਦਾ ਹੈ ਕਿ ਸਿੱਖ ਸਿਪਾਹੀ ਲਾਹੌਰ ਤੇ ਹਮਲਾ ਕਰਨ ਦੀ ਤਿਆਰੀ ਕਰ ਰਹੇ ਹਨ। ਬਾਦਸ਼ਾਹ ਮੁਨਇਮ ਖਾਂ ਖ਼ਾਨੇ ਖ਼ਾਨਾਂ ਦੇ ਬੇਟੇ ਮਹਾਬਤ ਖਾਂ ਨੂੰ 14 ਹਜ਼ਾਰ ਫ਼ੌਜ ਦੇ ਕੇ ਬੰਦਾ ਬਹਾਦਰ ਦੀ ਪੇਸ਼ਕਦਮੀ ਰੋਕਣ ਲਈ ਭੇਜ ਦਿੰਦਾ ਹੈ ਤੇ ਬਾਦਸ਼ਾਹ ਨੂੰ ਇਹ ਖ਼ਬਰ ਮਿਲਦੀ ਹੈ ਕਿ ਸਿੱਖਾਂ ਦੀ ਤਾਅਦਾਦ 25 ਹਜ਼ਾਰ ਹੈ। ਸਾਰਾ ਮੈਦਾਨੀ ਇਲਾਕਾ ਸਿੱਖਾਂ ਦੇ ਹੱਥੋਂ ਨਿਕਲ ਚੁੱਕਾ ਸੀ। ਇਸ ਦੇ ਬਾਅਦ ਉਨ੍ਹਾਂ ਨੇ ਪਹਾੜੀ ਇਲਾਕਿਆਂ ਤੇ ਗ੍ਰਿਫ਼ਤ ਮਜ਼ਬੂਤ ਕਰ ਲਈ। ਰਾਇਪੁਰ ਤੇ ਬਹਿਰਾਮਪੁਰ ਦੀਆਂ ਮਾਅਰਕਾ ਆਰਾਈਆਂ ਦੇ ਬਾਅਦ ਉਹ ਕਲਾਨੌਰ ਤੇ ਬਟਾਲੇ 'ਚ ਆਪਣੇ ਕਦਮ ਜਮਾ ਲੈਂਦੇ ਹਨ। ਇਸ ਇਲਾਕੇ 'ਚ ਅਫ਼ਰਾਤਫ਼ਰੀ ਫੈਲ ਜਾਂਦੀ ਹੈ ਤੇ ਇਸ ਇਲਾਕੇ ਦੇ ਅਮੀਰ, ਰਈਸ ਤੇ ਸਾਹਿਬੇ ਹਸੀਅਤ ਲੋਕ ਕਲਾਨੌਰ ਤੇ ਬਟਾਲੇ 'ਚੋਂ ਨਿਕਲ ਕੇ ਮਹਿਫ਼ੂਜ਼ ਜਗ੍ਹਾ ਵੱਲ ਨਿਕਲ ਜਾਂਦੇ ਹਨ। ਉਸ ਵਕਤ ਬਟਾਲੇ 'ਚ ਸਈਅਦ ਮੁਹੰਮਦ ਫ਼ਜ਼ਲ ਕਾਦਰੀ ਸਿਲਸਿਲੇ ਦੀ ਇੱਕ ਮਸ਼ਹੂਰ ਹਸਤੀ ਸੀ। ਇਹ ਸਾਹਿਬੇ ਇਲਮ

ਸਨ ਤੇ ਇਨ੍ਹਾਂ ਨੇ ਇੱਕ ਮਦਰੱਸਾ ਕਾਇਮ ਕਰ ਰੱਖਿਆ ਸੀ। ਇਸ ਤੋਂ ਇਲਾਵਾ ਉਨ੍ਹਾਂ ਦੀ ਕਾਇਮ ਕਰਦਾ ਖਾਨਕਾਹ (ਡੇਰਾ) ਵੀ ਸੀ। ਉਹ ਸਿੱਖਾਂ ਨਾਲ ਮਾਅਰਕਾ ਆਰਾਈ ਕਰਕੇ ਖ਼ੂਨ ਰੇਜ਼ੀ ਤੇ ਤਬਾਹੀ, ਬਰਬਾਦੀ ਦਾ ਮੂੰਹ ਨਹੀਂ ਸਨ ਦੇਖਣਾ ਚਾਹੁੰਦੇ। ਇਸ ਲਈ ਉਹ ਆਪਣੇ ਨਜ਼ਦੀਕੀ ਰਿਸ਼ਤੇਦਾਰਾਂ, ਮੁਰੀਦਾਂ ਤੇ ਦਰਵੇਸ਼ਾਂ ਨਾਲ ਮਹਿਫ਼ੂਜ ਇਲਾਕੇ ਵੱਲ ਨਿਕਲ ਗਏ। ਸ਼ੈਖ਼ ਅਹਿਮਦ (ਸ਼ੈਖ਼ਉਲਹਿੰਦ') ਇਸਲਾਮੀ ਜਜ਼ਬੇ ਨਾਲ ਸਰਸ਼ਾਰ ਸਨ ਤੇ ਜਹਾਦੀ ਜਨੂਨ ਦੇ ਨਾਲ ਸ਼ਮਸ਼ੀਰ ਬਦਸਤ ਹੋ ਕੇ ਆਪਣੀ ਮਰਦਾਨਗੀ ਦੇ ਜੌਹਰ ਦਿਖਾਉਂਣ ਦੇ ਲਈ ਸਰੇ ਮੈਦਾਨ ਨਿਕਲ ਆਏ। ਸ਼ੈਖ਼ਉਲਹਿੰਦ ਨੇ ਹਾਥੀ ਦਰਵਾਜ਼ੇ ਦੇ ਬਾਹਰ ਆਪਣੇ ਲਸ਼ਕਰ ਨੂੰ ਲੈ ਕੇ ਸਿੱਖਾਂ ਨਾਲ ਜ਼ਬਰਦਸਤ ਜੰਗ ਕੀਤੀ ਪਰ ਉਹ ਜ਼ਿਆਦਾ ਦੇਰ ਤੱਕ ਸਿੱਖਾਂ ਦੇ ਸਾਹਮਣੇ ਆਪਣੇ ਕਦਮ ਜਮਾ ਨਾ ਸਕਿਆ ਤੇ ਬੜੀ ਬਹਾਦਰੀ ਤੇ ਦਲੇਰੀ ਨਾਲ ਜੰਗ ਕਰਦਾ ਹੋਇਆ ਮੈਦਾਨੇ ਜੰਗ 'ਚ ਮਾਰਿਆ ਗਿਆ। ਫਤਹਿ ਹਾਸਿਲ ਕਰਨ ਦੇ ਬਾਅਦ ਸਿੱਖ ਦਰਵਾਜ਼ੇ ਤੋੜ ਕੇ ਬਟਾਲੇ ਦੇ ਅੰਦਰ ਦਾਖਿਲ ਹੋ ਗਏ। ਸਈਅੱਦ ਮੁਹੰਮਦ ਫਜ਼ਲ-ਉਦ-ਦੀਨ ਕਾਦਰੀ ਦਾ ਮਦਰੱਸਾ ਤੇ ਮਹੱਲਾਂ ਜੈਸੀਆਂ ਇਮਾਰਤਾਂ ਤੇ ਕਾਜ਼ੀ ਅਬਦੁਲ ਹੱਕ ਦਾ ਮਹੱਲਾ ਜਲਾ ਕੇ ਰਾਖ ਕਰ ਦਿੱਤਾ। ਕਲਾਨੌਰ ਕਦੀ ਸ਼ਹਿਰ ਦੀ ਹਸੀਅਤ ਰੱਖਦਾ ਸੀ। ਇਸ ਜਗ੍ਹਾ ਤੇ ਕਈ ਖ਼ੂਬਸੂਰਤ ਤੇ ਖੁਸ਼ਨੁਮਾ ਇਮਾਰਤਾਂ ਵੀ ਸਨ। ਇੱਥੇ ਦਾ ਫੌਜਦਾਰ ਸੁਹਰਾਬ ਖ਼ਾਨ, ਕਾਨੂੰਨਗੋ ਸੰਤੋਖ ਰਾਏ ਤੇ ਉਸ ਦਾ ਭਰਾ ਅਨੋਖ ਰਾਏ ਸਿੱਖ ਫੌਜ ਦਾ ਸਾਹਮਣਾ ਨਾ ਕਰ ਸਕੇ ਤੇ ਜ਼ਖ਼ਮੀ ਹਾਲਤ 'ਚ ਮੈਦਾਨ 'ਚੋਂ ਨਿਕਲ ਗਏ। ਕਲਾਨੌਰ 'ਚ ਬੰਦੇ ਬਹਾਦਰ ਨੇ ਖੁੱਲ੍ਹਾ ਦਰਬਾਰ ਲਾ ਕੇ ਮੁਸਲਮਾਨਾਂ ਨਾਲ ਦਿਲੀ ਹਮਦਰਦੀ ਦਾ ਇਜ਼ਹਾਰ ਕੀਤਾ ਤੇ ਉਨ੍ਹਾਂ ਨਾਲ ਹਰ ਤਰ੍ਹਾਂ ਦੀ ਇਨਸਾਫ਼ ਪਰਵਰੀ ਦੀ ਯਕੀਨ ਦਹਾਨੀ ਕੀਤੀ। ਭਗਵਤੀ ਦਾਸ ਹਰਕਾਰਾ ਇਸ ਦਾ ਜ਼ਿਕਰ ਇਨ੍ਹਾਂ ਲਫ਼ਜ਼ਾਂ 'ਚ ਕਰਦਾ ਹੈ। "ਨਾਨਕ ਪ੍ਰਸਤ ਦਾ ਡੇਰਾ 26 ਅਪ੍ਰੈਲ, 1711 ਤੱਕ ਕਲਾਨੌਰ ਦੇ ਕਸਬੇ 'ਚ ਸੀ। ਉਸ ਨੇ ਵਾਅਦਾ ਕੀਤਾ ਹੈ ਤੇ ਇਕਰਾਰ ਕੀਤਾ ਹੈ ਕਿ ਉਹ ਮੁਸਲਮਾਨਾਂ ਨੂੰ ਕੋਈ ਤਕਲੀਫ਼ ਨਹੀਂ ਦੇਵੇਗਾ। ਚੁਨਾਂਚਿ ਜਿਹੜਾ ਕੋਈ ਵੀ ਮੁਸਲਮਾਨ ਉਸ ਵੱਲ ਰਜੂ ਹੁੰਦਾ ਹੈ ਉਹ ਉਸ ਦੀ ਦਿਹਾੜੀ ਅਤੇ ਤਨਖ਼ਾਹ ਨੱਯਅਤ ਕਰ ਕੇ ਉਸ ਦਾ ਖ਼ਿਆਲ ਵੀ ਰਖਦਾ ਹੈ। ਉਸ ਨੇ ਉਨ੍ਹਾਂ

ਨੂੰ ਖ਼ੁਤਬਾ ਅਤੇ ਨਮਾਜ਼ ਦੀ ਇਜਾਜ਼ਤ ਵੀ ਦਿੱਤੀ ਹੋਈ ਹੈ। ਚੁਨਾਂਚਿ ਪੰਜ ਹਜ਼ਾਰ ਮੁਸਲਮਾਨ ਉਸ ਬਾਗ਼ੀ ਸਿੱਖ ਆਗੂ ਕੋਲ ਨੌਕਰ ਹੋ ਗਏ ਹਨ। ਅਜ਼ਾਨ ਤੇ ਨਮਾਜ਼ ਦੀ ਇਜਾਜ਼ਤ ਮਗਰੋਂ ਮੁਸਲਮਾਨ ਇਨ੍ਹਾਂ ਬਾਗ਼ੀਆਂ ਦੀ ਫ਼ੌਜਾਂ ਵਿੱਚ ਸਕੂਨ ਮਹਿਸੂਸ ਕਰ ਰਹੇ ਹਨ। ਮੁਗ਼ਲਾਂ, ਪਠਾਨਾਂ ਤੇ ਅਫ਼ਗਾਨਾਂ ਨੇ ਸਿੱਖਾਂ ਦੀਆਂ ਲਾਸ਼ਾਂ ਦੀ ਬੇਹੁਰਮਤੀ ਕੀਤੀ। ਉਨ੍ਹਾਂ ਨੇ ਸਿੱਖਾਂ ਦੇ ਸਿਰ ਤਨ ਤੋਂ ਜੁਦਾ ਕਰ ਕੇ ਬਾਰ-ਬਾਰ ਬਾਦਸ਼ਾਹ ਦੀ ਹਜ਼ੂਰੀ 'ਚ ਭੇਜੇ ਤੇ ਬਾਦਸ਼ਾਹ ਨੇ ਵੀ ਸਿੱਖਾਂ ਦੇ ਸਿਰਾਂ ਦੀ ਮਿਨਾਰ ਸਜਾਏ। ਪਰ ਸਿੱਖਾਂ ਨੇ ਮੁਗ਼ਲਾਂ ਦੀ ਤਰ੍ਹਾਂ ਆਪਣੀ ਦਹਿਸ਼ਤ, ਵਹਿਸ਼ਤ ਤੇ ਬਰਬਰੀਅਤ ਦਾ ਸਬੂਤ ਨਹੀਂ ਦਿੱਤਾ ਤੇ ਨਾ ਹੀ ਉਨ੍ਹਾਂ 'ਚ ਕੋਈ ਐਸਾ ਇੰਤਕਾਮੀ ਜਜ਼ਬਾ ਕਾਰਫਰਮਾ ਸੀ। ਅਗਰ ਸਿੱਖਾਂ ਦੀ ਸ਼ਖ਼ਸੀਅਤ ਦਾ ਸਰਸਰੀ ਜਾਇਜ਼ਾ ਵੀ ਲਿਆ ਜਾਏ ਤੇ ਉਹ ਕੁਰਬਾਨੀ ਦੇ ਪੈਕਰ ਹਨ। ਕਿੰਨੀ ਅਜ਼ੀਮ ਕੁਰਬਾਨ ਹੋਏ ਉਹ ਇਸ ਤੋਂ ਗੁਰੇਜ਼ ਨਹੀਂ ਕਰਦੇ। ਕੁਰਬਾਨੀ ਦਾ ਜਜ਼ਬਾ ਉਨ੍ਹਾਂ ਦੇ ਲਹੂ ਤੇ ਰਗ-ਰਗ 'ਚ ਸਮਾਇਆ ਹੋਇਆ ਹੈ। ਕਾਸ਼ ਅੱਜ ਦੇ ਸਿੱਖ ਦਾ ਵੀ ਇਹ ਕਿਰਦਾਰ ਹੁੰਦਾ। ਬਹਾਦਰ ਸ਼ਾਹ ਨੇ ਹਰ ਉਸ ਨੂੰ ਖ਼ੂਬ ਜੀ ਭਰ ਕੇ ਨਿਵਾਜ਼ਿਆ ਜਿਸ ਨੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਚ ਹਿੱਸਾ ਲਿਆ। ਹਿੰਦੂ ਹਰਕਾਰੇ ਵੀ ਮੁਗ਼ਲਾਂ ਦੇ ਬੇਹਦ ਵਫ਼ਾਦਾਰ ਰਹੇ। ਕੇਸ਼ੋ ਰਾਓ ਹਰਕਾਰੇ ਨੇ ਖ਼ਬਰ ਦਿੱਤੀ ਕਿ ਸਿੱਖਾਂ ਨੇ ਰਾਵੀ ਤੇ ਬਿਆਸ ਦੇ ਇਲਾਕੇ 'ਚ ਅਜ਼ ਸਰੇ ਨੌਂ ਠਾਣੇ ਕਾਇਮ ਕਰ ਲਏ ਹਨ ਤੇ ਇਲਾਕੇ ਦੇ ਸਿਪਾਹ-ਸਾਲਾਰਾਂ ਤੇ ਜਾਗੀਰਦਾਰਾਂ ਨੂੰ ਕਤਲ ਕਰ ਕੇ ਉਨ੍ਹਾਂ ਦੇ ਖ਼ਜ਼ਾਨੇ ਤੇ ਅਸਲ੍ਹੇ ਤੇ ਕਬਜ਼ਾ ਕਰ ਲਿਆ ਹੈ। ਹਿੰਦੂ ਸਿਪਾਹ-ਸਾਲਾਰਾਂ ਨੇ ਵੀ ਬੜੇ ਜੋਸ਼ੋ-ਖਰੋਸ਼ ਤੇ ਪੂਰੀ ਤਾਕਤ ਨਾਲ ਸਿੱਖਾਂ ਦੇ ਖ਼ਿਲਾਫ਼ ਜੰਗ 'ਚ ਹਿੱਸਾ ਲਿਆ। ਦੋ-ਚਾਰ-ਦਸ ਨਹੀਂ ਬਲਕਿ ਬੇਸ਼ੁਮਾਰ ਹਿੰਦੂ ਜ਼ਿਮੀਂਦਾਰਾਂ ਨੇ ਸਿੱਖਾਂ ਨੂੰ ਸ਼ਿਕਸਤ ਦੇਣ ਦੀ ਹਰ ਮੁਮਕਿਨ ਕੋਸ਼ਿਸ਼ ਕੀਤੀ। ਉਨ੍ਹਾਂ ਨੂੰ ਮੁਹਿੰਮ ਦੀ ਕਾਰਗੁਜ਼ਾਰੀ ਦੀ ਬਦੌਲਤ ਬਾਦਸ਼ਾਹ ਬਹਾਦਰ ਸ਼ਾਹ ਨੇ ਇਨ੍ਹਾਂ ਤੇ ਬੇਹਦ ਇਨਾਇਤ ਫਰਮਾਈ ਤੇ ਇਨਾਮਾਂ ਨਾਲ ਨਿਵਾਜ਼ਿਆ। ਜੰਮੂ ਦਾ ਜ਼ਮੀਂਦਾਰ ਕਿਰਪਾਲ ਦੇਵ, ਨੂਰਪੁਰ ਦਾ ਦਯਾ ਧੰਮਾ, ਉਦਿਤ ਸਿੰਘ, ਸਾਦਾਤ ਖ਼ਾਨ ਤੇ ਹੋਰ ਕਈ ਜ਼ਮੀਂਦਾਰਾਂ ਨੂੰ ਖ਼ਿਲਤਾਂ ਇਨਾਇਤ ਫਰਮਾਈਆਂ ਤੇ ਰਾਜੌਰੀ ਦੇ ਸਈਅਦ ਅਜ਼ਮਤ-ਉਲ੍ਹਾ-ਖ਼ਾਨ ਤੇ ਹੋਰ ਜ਼ਮੀਂਦਾਰਾਂ ਨੂੰ ਹੁਕਮ ਦਿੱਤਾ ਕਿ ਉਹ ਨਾਨਕ

ਪ੍ਰਸਤ (ਸਿੱਖਾਂ) ਦਾ ਸਫ਼ਾਇਆ ਕਰਨ 'ਚ ਅਹਿਮ ਕਿਰਦਾਰ ਅਦਾ ਕਰਨ। ਜਦ ਇਹ ਸਿਪਾਹ-ਸਾਲਾਰ ਸਿੱਖਾਂ ਤੋਂ ਜ਼ਬਰਦਸਤ ਸ਼ਿਕਸਤ ਖਾ ਜਾਂਦੇ ਜਾਂ ਜਿਸ ਵਕਤ ਇਨ੍ਹਾਂ ਦੀਆਂ ਸਫ਼ਾਂ ਚੀਰਦੇ ਹੋਏ ਸਿੱਖ ਸਾਫ਼ ਨਿਕਲ ਜਾਂਦੇ ਤੇ ਇਹ ਹਿੰਦੂਆਂ ਤੇ ਸਿੱਖ ਹੋਣ ਦਾ ਇਲਜ਼ਾਮ ਲਾ ਦਿੰਦੇ ਜਾਂ ਉਨ੍ਹਾਂ ਨੂੰ ਸਿੱਖਾਂ ਦੇ ਮਦਦਗਾਰ ਜਾਂ ਤਰਫ਼ਦਾਰ ਕਹਿੰਦੇ ਤੇ ਉਨ੍ਹਾਂ ਨੂੰ ਬੜੀ ਬੇਰਹਮੀ ਨਾਲ ਕਤਲ ਕਰ ਦਿੰਦੇ। ਹਿੰਦੂ ਜਿਮੀਂਦਾਰਾਂ ਤੋਂ ਸਿੱਖ ਆਪਣੀ ਹਿੰਮਤ ਨਾਲ ਜਦ ਜੰਮੂ ਜਾਂ ਇਸ ਦੇ ਇਰਧ-ਗਿਰਧ ਦੇ ਇਲਾਕੇ 'ਚ ਸ਼ੇਰਾਂ ਦੀ ਤਰ੍ਹਾਂ ਦਹਾੜਦੇ ਨਿਕਲ ਜਾਂਦੇ ਤੇ ਇਹ ਮੁਗ਼ਲ ਹਾਥੀਆਂ ਦੀ ਤਰ੍ਹਾਂ ਚਿੰਗਾਰਦੇ ਰਹਿ ਜਾਂਦੇ। ਸਿੱਖ ਪਹਾੜਾਂ ਦੀਆਂ ਭੂਲ-ਭੁਲਈਆਂ 'ਚ ਇਨ੍ਹਾਂ ਦੇ ਇਰਧ ਗਿਰਧ ਗਸ਼ਤ ਕਰਦੇ ਰਹਿੰਦੇ ਜਾਂ ਇਨ੍ਹਾਂ ਦੇ ਸਾਹਮਣੇ ਆ ਕੇ ਹਮਲੇ ਕਰਦੇ ਤੇ ਇਨ੍ਹਾਂ ਦੀਆਂ ਸਫ਼ਾਂ ਨੂੰ ਇਸ ਤਰ੍ਹਾਂ ਚੀਰ ਦਿੰਦੇ ਜਿਸ ਤਰ੍ਹਾਂ ਕਿ ਤੀਰ ਹਵਾ ਨੂੰ ਚੀਰ ਦਿੰਦਾ ਹੈ। ਕਠੂਹਾ ਤੇ ਉਸ ਦੇ ਇਰਧ ਗਿਰਧ ਦੇ ਇਲਾਕੇ ਦੇ ਬੇਗੁਨਾਹ ਲੋਕਾਂ ਤੇ ਸਿੱਖ ਹੋਣ ਦਾ ਇਲਜ਼ਾਮ ਆਇਦ ਕਰ ਦਿੱਤਾ ਤੇ ਇਨ੍ਹਾਂ ਨੂੰ ਲਾਹੌਰ ਦੇ ਨਖ਼ਾਸ ਚੌਂਕ 'ਚ ਸ਼ਰੇਆਮ ਫਰੋਖ਼ਤ ਕਰ ਦਿੱਤਾ। ਸਿੱਖ ਇਨ੍ਹਾਂ ਮੁਗ਼ਲਾਂ ਤੋਂ ਕਿਤੇ ਜ਼ਿਆਦਾ ਤਕਲੀਫ਼ ਤੇ ਦੁੱਖ-ਦਰਦ ਬਰਦਾਸ਼ਤ ਕਰ ਰਹੇ ਸਨ। ਪਰ ਉਨ੍ਹਾਂ ਦੀ ਪੇਸ਼ਾਨੀ ਤੇ ਨਾ ਸ਼ਿਕਨ ਪੈਦਾ ਹੋਈ ਤੇ ਨਾ ਹੀ ਮੱਥੇ ਤੇ ਕੋਈ ਬਲ ਦਿਖਾਈ ਦਿੰਦਾ ਸੀ। ਨਾ ਉਹ ਕਿਸੇ ਬੇਗੁਨਾਹ ਤੇ ਮਾਸੂਮ ਮੁਸਲਮਾਨ ਤੇ ਹੱਥ ਉਠਾਉਂਦੇ ਸਨ। ਜੁਲਮ-ਓ-ਸਿਤਮ ਕਰਨਾਂ ਮੁਗ਼ਲਾਂ ਦੀ ਫਿਤਰਤ ਬਣ ਚੁੱਕੀ ਸੀ। ਮਜ਼ਾਲਿਮ ਤੋੜਨਾ ਤੇ ਸਿਤਮ ਗਿਰੀ ਕਰਨਾ ਇਹ ਮੁਗ਼ਲ ਆਪਣਾ ਪੈਦਾਇਸ਼ੀ ਹੱਕ ਸਮਝਦੇ ਸਨ। ਪਾਕ ਤੇ ਮੁਕਦਸ ਕੁਰਾਨ ਦੀਆਂ ਮੁਬਾਰਕ ਆਇਤਾਂ ਇਹ ਨਜ਼ਰ ਅੰਦਾਜ਼ ਕਰ ਚੁੱਕੇ ਸਨ। ਹਿੰਦੂਆਂ ਨੂੰ ਇਹ ਉਨ੍ਹਾਂ ਦੀ ਤਰਜ਼ ਦੀ ਇਬਾਦਤ, ਬੰਦਗੀ ਤੇ ਪੂਜਾ ਵੀ ਨਹੀਂ ਸਨ ਕਰਨ ਦਿੰਦੇ। ਇਨ੍ਹਾਂ ਨੇ ਇੱਕ ਹਿੰਦੂ ਔਰਤ ਨੂੰ ਕਤਲ ਕਰ ਦਿੱਤਾ। ਜਿਸ ਦਾ ਗੁਨਾਹ ਸਿਰਫ਼ ਇਹ ਸੀ ਕਿ ਉਹ ਮੁਸਲਮਾਨ ਨਹੀਂ ਸੀ,ਹਿੰਦੂ ਸੀ। ਲਾਹੌਰ 'ਚ ਕੁੱਛ ਬੇਰਾਗੀਆਂ, ਸਨਯਾਸੀਆਂ ਤੇ ਸਾਧੂਆਂ ਦੇ ਮੱਠ ਤੇ ਆਸ਼ਰਮ ਸਨ। ਇਸ ਜਗ੍ਹਾ ਤੇ ਉਹ ਬੜੀ ਸਖ਼ਤ ਕਿਸਮ ਦੀ ਰਿਆਜ਼ੱਤ ਤੇ ਇਬਾਦਤ ਕਰਦੇ ਸਨ। ਇਨ੍ਹਾਂ 'ਚੋਂ ਇੱਕ ਔਰਤ ਆਪਣੀ ਬੰਦਗੀ ਦੇ ਸਰੂਰ 'ਚ ਡੁੱਬੀ ਹੋਈ ਸੀ ਤੇ ਦੁਨੀਆਂ ਤੋਂ ਬੇਨਿਆਜ਼ ਸੀ। ਕੁਛ

ਮੁਤਅਸਬੀ ਤੇ ਜਨੂਨੀ ਮੁਸਲਮਾਨਾਂ ਨੇ ਉਸ ਦੇ ਸੀਨੇ 'ਚੋਂ ਖੰਜਰ ਪਾਰ ਕਰ ਦਿੱਤਾ ਤੇ ਉਸ ਦੀ ਖੋਪਰੀ ਤੋੜ ਦਿੱਤੀ। ਉਸ ਦਾ ਲਹੂ ਪਾਣੀ ਦੀ ਤਰ੍ਹਾਂ ਬਹਿ ਰਿਹਾ ਸੀ ਤੇ ਆਖ਼ਿਰ ਇੱਕ ਰੌਸ਼ਨੀ ਦੀ ਕਿਰਨ ਉਸ ਦੇ ਸੀਨੇ ਦੇ ਜ਼ਖ਼ਮ 'ਚੋਂ ਨਿਕਲੀ ਤੇ ਹਵਾ 'ਚ ਮਿਲ ਕੇ ਗ਼ਾਇਬ ਹੋ ਗਈ। ਹਿੰਦੂ ਇਹ ਸੱਭ ਕੁੱਛ ਦੇਖਦੇ ਰਹੇ ਤੇ ਲਹੂ ਦੇ ਘੁੱਟ ਭਰ ਕੇ ਰਹਿ ਗਏ। ਇਨ੍ਹਾਂ ਵਾਕਿਆਤ ਦਾ ਜ਼ਿਕਰ ਇਕ ਮੁਸਲਮਾਨ ਹੀ ਤਾਰੀਖ਼ੇ ਮੁਹੰਮਦ ਸ਼ਾਹੀ 'ਚ ਕਰਦਾ ਹੈ। ਇਨ੍ਹਾਂ ਵਾਕਿਆਤ ਤੋਂ ਉਸ ਵਕਤ ਦੀ ਦਰਿੰਦਗੀ ਦਹਿਸ਼ਤ ਤੇ ਬਰਬਰੀਅਤ ਦਾ ਅੰਦਾਜ਼ਾ ਬਾਖ਼ੂਬੀ ਹੋ ਸਕਦਾ ਹੈ। ਮੁਸਲਾਨ ਹੁਕਮਰਾਨ ਈਮਾਨ ਦੀ ਆਗ਼ੋਸ਼ 'ਚ ਕੁਫ਼ਰ ਨਹੀਂ ਸੀ ਦੇਖ ਸਕਦੇ। ਉਹ ਤੇ ਕੁਫ਼ਰ ਦੀ ਆਗ਼ੋਸ਼ 'ਚ ਈਮਾਨ ਦੇਖਣਾ ਚਾਹੁੰਦਾ ਸੀ। ਹਕੀਕਤ ਇਹ ਹੈ ਕਿ ਉਨ੍ਹਾਂ ਦਾ ਈਮਾਨ ਦਾ ਨਜ਼ਰੀਆ ਹਕੀਕੀ ਇਸਲਾਮੀ ਨਜ਼ਰੀਏ ਤੋਂ ਬਹੁਤ ਮੁਖ਼ਤਲਿਫ਼ ਕਿਸਮ ਦਾ ਸੀ। ਖ਼ਾਨੇ-ਖ਼ਾਨਾਂ ਦਾ ਇੱਕ ਹਿੰਦੂ ਮੁਲਾਜ਼ਮ ਸ਼ਿਵ ਸਿੰਘ ਜਿਸ ਦੇ ਲੜਕੇ ਨੂੰ ਚੇਚਕ ਹੋ ਗਈ ਸੀ। ਉਹ ਗਾਉਂਦੇ, ਨੱਚਦੇ, ਢੋਲ ਵਜਾਉਂਦੇ ਸੀਤਲਾ ਦੇਵੀ ਦੇ ਮੰਦਰ ਪੂਜਾ ਪਾਠ ਦੇ ਲਈ ਜਾ ਰਹੇ ਸਨ। ਇਸ ਤੇ ਮੁਸਲਮਾਨਾਂ, ਮੌਲਾਨਿਆਂ ਤੇ ਮੌਲਵੀਆਂ ਨੇ ਉਹ ਹੰਗਾਮਾ ਬਰਪਾ ਕੀਤਾ ਕਿ ਖ਼ੁਦਾ ਪਨਾਹ ਲਾਹੌਰ ਸ਼ਹਿਰ 'ਚ ਕੁਫ਼ਰ ਫੈਲ ਗਿਆ ਹੈ। ਮੁਤਅਸਬੀ ਮੁਸਲਮਾਨ ਹਜ਼ਾਰਾਂ ਦੀ ਤਾਅਦਾਦ 'ਚ ਨਿਕਲ ਆਏ ਬੇਸਹਾਰਾ ਤੇ ਮਜਬੂਰ ਹਿੰਦੂਆਂ ਦੀ ਲੁੱਟਮਾਰ ਸ਼ੁਰੂ ਕਰ ਦਿੱਤੀ। ਉਹ ਆਪਣੀ ਰਵਾਇਤੀ ਬੁਜ਼ਦਿਲੀ ਦੇ ਬਾਇਸ, ਗਿਲ੍ਹਾ, ਸ਼ਿਕਵਾ ਤੇ ਸ਼ਿਕਾਇਤ ਵੀ ਨਾ ਕਰ ਸਕੇ। ਲਬ੍ਹਾ ਤੇ ਮੋਹਰੇ ਖਾਮੋਸ਼ੀ ਲਗੀ ਰਹੀ ਤੇ ਹਰ ਕਿਸਮ ਦੀ ਜ਼ਿਲਤ, ਲਾਅਨਤ, ਚੁੱਪ-ਚਾਪ ਤੇ ਖਾਮੋਸ਼ ਬਰਦਾਸ਼ਤ ਕਰਦੇ ਰਹੇ। ਜੁਲਮ ਦੇ ਖਿਲਾਫ਼ ਆਵਾਜ਼ ਉਠਾਉਣ ਦੇ ਲਈ ਉਨ੍ਹਾਂ ਦੇ ਮੂੰਹ 'ਚ ਜੁਬਾਨ ਹੀ ਨਾ ਰਹੀ।

ਤੜਪਨੇ ਕੀ ਇਜਾਜ਼ਤ ਹੈ ਨਾ ਫਰਿਯਾਦ ਕੀ ਹੈ।
ਦਮ ਘੁੱਟ ਕੇ ਮਰ ਜਾਉ ਯਿ ਮਰਜ਼ੀ ਮੇਰੇ ਸੱਯਾਦ ਕੀ ਹੈ।

ਬਚਨ ਸਿੰਘ ਕੱਛ ਵਾਹਯਾ ਤੇ ਬਦਨ ਸਿੰਘ ਬੁੰਦੇਲੇ ਜਿਨ੍ਹਾਂ ਨੂੰ ਕਿ ਬਹਾਦਰ ਸ਼ਾਹ ਨੇ ਲਾਹੌਰ ਸ਼ਹਿਰ ਦੀ ਹਿਫ਼ਾਜਤ ਲਈ ਤਾਇਨਾਤ ਕਰ ਰੱਖਿਆ ਸੀ। ਉਨ੍ਹਾਂ ਨੇ ਹਿੰਦੂਆਂ ਨੂੰ ਸ਼ਹਿਰ ਤੋਂ ਬਾਹਰ ਬੁਲਾ ਕੇ ਆਪਣੀ ਹਿਫ਼ਾਜ਼ਤ 'ਚ ਲੈ ਲਿਆ। ਇਸ ਤੇ ਹਿੰਦੂ ਆਮ ਕਤਲੇ ਆਮ ਤੋਂ ਮਹਿਫ਼ੂਜ਼

ਹੋ ਗਏ। ਇਹ ਹਿੰਦੂ ਰਾਜੇ ਜੋ ਜ਼ਮੀਂਦਾਰ ਹਿੰਦੂਆਂ ਦੀ ਤੇ ਪੂਰੀ ਤਰ੍ਹਾਂ ਹਿਫ਼ਾਜ਼ਤ ਕਰਦੇ ਸਨ ਪਰ ਸਿੱਖਾਂ ਦਾ ਬੜੀ ਬੇਰਹਮੀ ਨਾਲ ਕਤਲ ਕਰਦੇ ਸਨ। ਰਾਜਪੂਤ ਤੇ ਜਾਟ ਆਪਣੀ ਜਾਤੀ ਗ਼ਰਜ਼ ਤੇ ਮਕਸਦ ਲਈ ਹੀ ਲੜ੍ਹਦੇ ਰਹੇ ਸਨ। ਇਸ 'ਚ ਹੀ ਨਾਮ ਨਾਹਾਦ ਭਾਈ ਪਰਮਾਨੰਦ ਜੋ ਕਿ ਆਪਣੇ ਆਪ ਨੂੰ ਭਾਈ ਮਤੀ ਦਾਸ ਤੇ ਭਾਈ ਸਤੀ ਦਾਸ ਜੋ ਗੁਰੂ ਕੇ ਜਾਨ ਨਿਸਾਰ ਸਿੱਖ ਸਨ ਦੇ "ਬੰਦੇ ਬੇਰਾਗੀ" ਦੀ ਹਕੀਕਤ ਖੁਲ ਕੇ ਸਾਹਮਣੇ ਆ ਜਾਂਦੀ ਹੈ ਉਸ ਨੇ ਜਿਸ ਤਰ੍ਹਾਂ ਤਾਰੀਖ਼ ਨੂੰ ਮਸਖ਼ ਕੀਤਾ ਹੈ। ਇਸ ਤਰ੍ਹਾਂ ਤੇ ਕੋਈ ਤਾਰੀਖ਼ੀ ਨਾਵਲ ਵੀ ਨਹੀਂ ਲਿਖਿਆ ਜਾ ਸਕਦਾ। ਇਸ ਦੇ ਕਿਰਦਾਰ ਤਾਰੀਖ਼ੀ ਕਿਰਦਾਰਾਂ ਤੋਂ ਕੋਸਾਂ ਦੂਰ ਹਨ। ਖ਼ਾਫ਼ੀ ਖਾਂ ਲਿਖਦਾ ਹੈ "ਸਿੱਖੋਂ ਮੇਂ ਸਿਰ ਕੇ ਔਰ ਦਾੜੀ ਕੇ ਬਾਲ ਕਟਵਾਨੇ ਕੋ ਗੁਨਾਹੇ ਅਜ਼ੀਮ ਸਮਝਾ ਜਾਤਾ ਹੈ...... ਬਾਦਸ਼ਾਹ ਨੇ ਸ਼ਨਾਖਤ ਕੇ ਲੀਏ (ਗ਼ੈਰ ਸਿੱਖ) ਸਭ ਕੀ ਦਾੜ੍ਹੀਆਂ ਮੁੰਡਵਾਨੇ ਕਾ ਹੁਕਮ ਦੇ ਦੀਆ। ਚੰਦ ਦਿਨ ਤੱਕ ਹਜਾਮੋਂ ਕੀ ਖ਼ੂਬ ਚਾਂਦੀ ਰਹੀ ਕਿਉਂ ਕਿ ਬਕੱਸਰਤ ਆਦਮੀਓਂ ਕੀ ਦਾੜੀਆਂ ਮੂੰਡੀ ਗਈ। ਬਾਅਜ਼ ਮੁਅਤਬਰ ਵਜ਼ਆਦਾਰ ਲੋਗੋਂ ਕੋ ਭੀ ਅਪਨੀ ਦਾੜ੍ਹੀਓਂ ਸੇ ਮਹਿਰੂਮ ਹੋਨਾ ਪੜਾ"। ਇਸ ਤੋਂ ਇਲਾਵਾ ਲਿੱਖਦਾ ਹੈ "ਇਨ ਲੋਗੋਂ (ਸਿੱਖ) ਨੇ ਔਰ ਦਾੜੀ ਕੇ ਬਾਲ ਮੁੰਡਵਾਨੇ ਕੋ ਅਪਨੀ ਮੁਸੱਲਕ ਕੇ ਖਿਲਾਫ਼ ਕਰਾਰ ਦੇ ਦੀਆ ਥਾ।" ਦਿੱਲੀ ਦੀ ਕਤਲਗਾਹ 'ਚ ਬੰਦਾ ਬਹਾਦਰ, ਉਸ ਦੇ ਸਿਪਾਹ-ਸਾਲਾਰਾਂ ਤੇ 740 ਸਿੱਖਾਂ ਨੇ ਸਿੱਖੀ ਸਿੱਦਕ ਕੇਸਾਂ ਸਵਾਸਾਂ ਨਾਲ ਨਿਭਾਇਆ ਸੀ, ਸਿੱਖਾਂ ਦੇ ਦਾੜ੍ਹੀ ਤੇ ਕੇਸਾਂ ਦੇ ਸਬੂਤ ਕਈ ਜਗ੍ਹਾ ਤੇ ਮਿਲਦੇ ਹਨ। ਬਾਦਸ਼ਾਹ ਬਹਾਦਰ ਸ਼ਾਹ ਨੇ ਫੁਰਮਾਨ ਜਾਰੀ ਕੀਤਾ ਕਿ "ਸ਼ਾਹੀ ਲਸ਼ਕਰ ਦੇ ਸਾਰੇ ਹਿੰਦੂ ਆਪਣੀਆਂ ਦਾੜ੍ਹੀਆਂ ਮੁੰਨਵਾ ਦੇਣ ਤਾਂ ਜੋ ਉਨ੍ਹਾਂ ਨੂੰ ਕੋਈ ਸਿੱਖ ਨਾ ਸਮਝ ਲਵੇ।" ਇਸ 'ਤੇ ਸਾਰੇ ਹਿੰਦੂਆਂ ਨੇ ਆਪਣੀਆਂ ਦਾੜ੍ਹੀਆਂ, ਮੁੱਛਾਂ ਤੇ ਵਾਲ ਮੁੰਨਾ ਦਿੱਤੇ (ਤਾਰੀਖ਼ੇ ਮੁਹੰਮਦ ਸ਼ਾਹੀ)। ਪਰ ਦਿੱਲੀ ਦੇ ਫ਼ੌਜਦਾਰ ਯਾਰ ਮੁਹੰਮਦ ਖ਼ਾਨ ਕਲੰਦਰੀ ਦੀ ਦਸਤੂਰ-ਉਲ-ਇਨਸ਼ਾ (ਰੁੱਕਾਤਿ ਅਮੀਨਉਦੌਲਾ, ਰੁੱਕਾ ਪੰਜਵਾਂ) ਮੁਤਾਬਿਕ ਹਿੰਦੂਆਂ ਨੇ ਆਪ ਦਾੜ੍ਹੀਆਂ ਨਹੀਂ ਸਨ ਮੁੰਨਵਾਈਆਂ। ਇਹ ਤਾਂ ਬਾਦਸ਼ਾਹ ਦੇ ਹੁਕਮ 'ਤੇ ਜ਼ਬਰਦਸਤੀ ਕੀਤਾ ਗਿਆ ਸੀ: ".....ਸ਼ਾਹੀ ਹੁਕਮ ਹੋਇਆ ਕਿ ਸ਼ਾਹੀ ਲਸ਼ਕਰ ਦੇ ਸਾਰੇ ਹਿੰਦੂਆਂ ਦੀਆਂ ਦਾੜ੍ਹੀਆਂ

ਕੱਟ ਦਿੱਤੀਆਂ ਜਾਣ ਤੇ ਸਾਰੇ ਸੂਬਿਆਂ ਵਿੱਚ ਹੁਕਮ ਜ਼ਾਹਿਰ ਕਰ ਦਿੱਤਾ ਜਾਏ ਕਿ ਕੋਈ ਬੇਦੀਨ (ਗ਼ੈਰ ਮੁਸਲਮਾਨ) ਲੰਬੀ ਦਾੜ੍ਹੀ ਨਾ ਰੱਖੇ ਤੇ ਜੇ ਕੋਈ ਅਜਿਹਾ ਮਿਲ ਜਾਏ(ਜਿਸ ਨੇ ਦਾੜ੍ਹੀ ਰੱਖੀ ਹੋਈ ਹੋਏ) ਤਾਂ ਉਸ ਦੀ ਦਾੜ੍ਹੀ ਪੁੱਟ ਦਿੱਤੀ ਜਾਵੇ। ਚੁਨਾਚਿਹ ਸਾਰੇ ਬਾਦਸ਼ਾਹੀ ਮੁਲਕਾਂ ਵਿੱਚ ਇਹ ਹੁਕਮ ਨਸ਼ਰ ਕਰ ਦਿੱਤਾ ਗਿਆ। ਬਾਦਸ਼ਾਹੀ ਕੈਂਪ ਵਿੱਚ ਇਸ ਹੁਕਮ ਨੇ ਇਹ ਸ਼ਕਲ ਅਖ਼ਤਿਆਰ ਕਰ ਲਈ ਕਿ ਫ਼ੌਜਾਂ ਦੇ ਦਿਉ-ਕੱਦ ਸਰਦਾਰ ਨਾਈਆਂ ਨੂੰ ਨਾਲ ਲਈ ਗੰਦੇ ਪਾਣੀ ਦੀਆਂ ਚਿਲਮਚੀਆਂ ਸਮੇਤ ਗਲੀਆਂ ਤੇ ਬਾਜ਼ਾਰਾਂ ਵਿਚ ਜਿਸ ਕਿਸੇ ਨੂੰ ਦੇਖਦੇ ਬੇਇਜ਼ਤੀ ਨਾਲ ਉਸ ਦੀ ਦਾੜ੍ਹੀ ਮੁੰਨ ਦੇਂਦੇ ਤੇ ਉਸ ਦੀ ਪਗੜੀ ਤੇ ਜਾਮ੍ਹੇ ਲਾਹ ਦੇਂਦੇ। ਬਾਦਸ਼ਾਹ ਤੇ ਸ਼ਾਹਜ਼ਾਦਿਆਂ ਦੇ ਮੁਸਤੱਦੀ ਤੇ ਦੂਜੇ ਹਿੰਦੂ ਆਪਣੀਆਂ ਦਾੜ੍ਹੀਆਂ ਮੁਨਾ ਕੇ ਹੀ (ਬਾਦਸ਼ਾਹ ਤੇ ਸ਼ਹਿਜ਼ਾਦਿਆਂ ਦੇ) ਹਜ਼ੂਰ ਆਉਂਦੇ....'' ਰੁਕਾਤੇ ਅਮੀਨ-ਉ-ਦੌਲ੍ਹਾ ਦਸਤੂਰ-ਉੱਲ-ਇੰਸ਼ਾ 'ਚ ਲਿਖਿਆ ਹੈ "ਤਸੱਲਤੇ ਆਂ ਫਰੀਕੇ ਬਦ...... ਇਸ ਬਦ ਫਰੀਕ (ਸਿੱਖਾਂ) ਦਾ ਤਸਲਤ ਇਸ ਹੱਦ ਤੱਕ ਪਹੁੰਚ ਚੁੱਕਾ ਹੈ ਕਿ ਸਭ ਹਿੰਦੂ ਤੇ ਮੁਸਲਮਾਨ ਇਨ੍ਹਾਂ ਦੀ ਇਤਾਇਤ ਤੇ ਫ਼ਰਮਾਨ ਬਰਦਾਰੀ ਤੋਂ ਸਿਵਾ ਉਨ੍ਹਾਂ ਦਾ ਕੋਈ ਚਾਰਾ ਨਹੀਂ। ਇਨ੍ਹਾਂ ਉਨ੍ਹਾਂ ਦੇ ਹੀ ਤੌਰ ਅਤਵਾਰ ਤੇ ਤਰੀਕੇ ਅਖ਼ਤਿਆਰ ਕਰ ਲਏ ਹਨ...... ਕੀ ਹਿੰਦੂ ਤੇ ਕੀ ਮੁਸਲਮਾਨ ਜੋ ਉਸ ਦੇ ਪਾਸ (ਬੰਦਾ ਬਹਾਦਰ) ਉਸ ਨੂੰ ਉਹ ਸਿੰਘ ਕਰਕੇ ਖ਼ਿਤਾਬ ਕਰਦਾ ਹੈ।'' ਲੰਮੇ-ਲੰਮੇ ਵਾਲਾਂ ਨਾਲ ਸਿੱਖਾਂ ਨੂੰ ਦਰਖ਼ਤਾਂ ਨਾਲ ਬੰਨ੍ਹ ਕੇ ਲਟਕਾਇਆ ਗਿਆ ਸੀ। ਹਿੰਦੂ ਰਾਜਿਆਂ ਤੇ ਚੌਧਰੀਆਂ ਨੇ ਮੁਗ਼ਲਾਂ ਦੀ ਸਿੱਖਾਂ ਦੇ ਖਿਲਾਫ਼ ਬੇਹਦ ਇਮਦਾਦ ਕੀਤੀ। ਪਰ ਬਹਾਦਰ ਸ਼ਾਹ ਨੇ ਇਹ ਸੱਭ ਕੁੱਛ ਹੋਣ ਦੇ ਬਾਵਜੂਦ ਉਨ੍ਹਾਂ ਨੂੰ ਖ਼ਾਤਿਰ 'ਚ ਨਾ ਆਂਦਾ। ਬਹਾਦਰ ਸ਼ਾਹ ਦਾ ਫੁਰਮਾਨ ਸੀ ਕਿ ਸ਼ਾਹੀ ਫ਼ੌਜ ਦੇ ਹਿੰਦੂ ਅਫ਼ਸਰਾਂ 'ਚੋਂ ਕੋਈ ਵੀ ਨਾ ਤੇ ਗੁਲਾਮਾਂ ਨੂੰ ਨਾ ਹੀ ਔਰਤਾਂ ਨੂੰ ਖ਼ਰੀਦ ਸਕਦਾ ਹੈ ਤੇ ਨਾ ਹੀ ਬਾਗ਼ੀਆਂ ਦੇ ਮਾਲ ਦੀ ਲੁੱਟ-ਮਾਰ ਕਰ ਸਕਦਾ ਹੈ.....ਕਿਸੇ ਹਿੰਦੂ ਅਫ਼ਸਰ ਨੇ ਕੋਈ ਗ਼ੁਲਾਮ ਜਾਂ ਔਰਤ ਫੜੀ ਹੋਈ ਤਾਂ ਉਸ ਨੂੰ ਅਜ਼ਾਦ ਕਰ ਦੇਵੇ।'' ਇਸ ਦੇ ਬਾਵਜੂਦ ਹਿੰਦੂ ਸਿੱਖਾਂ ਦਾ ਸ਼ਰੇਆਮ ਕਤਲ ਹੀ ਕਰਦੇ ਰਹੇ ਹਨ। ਬੰਦੇ ਬਹਾਦਰ ਦਾ ਜਾਰੀ ਕਰਦਾ ਫਰਮਾਨ ਜਿਸ ਦੇ ਲਫ਼ਜ-ਲਫ਼ਜ ਤੋਂ ਸਿੱਖੀ ਦੀ ਰੂਹ ਬਿਆਨ ਹੋ ਰਹੀ ਹੈ। ਇਸ ਦੇ ਉੱਪਰ ਮੋਹਰ ਲੱਗੀ ਹੋਈ ਹੈ। ਇਹ

ਹੁਕਮਨਾਮਾ ਜੌਨਪੁਰ ਦੇ ਸਿੱਖਾਂ ਦੇ ਨਾਮ ਹੈ:

ਦੇਗ਼-ਓ-ਤੇਗ਼-ਓ-ਫਤਹਿ-ਓ-ਨੁਸਰਤ ਬੇਦਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ
ੴ ਫਤਹਿ ਦਰਸ਼ਨ

ੴ ਸਿੱਖਾਂ ਦਾ ਖਾਲਸ ਇਲਾਹੀ ਨਾਮ ਹੈ। ਇਸ ਕਲਮੇ 'ਚ ਤੌਹੀਦ ਦੀ ਮਹਿਕਦੀ ਖ਼ੁਸ਼ਬੂ ਰਚੀ ਹੋਈ ਹੈ। ਬੰਦਾ ਬਹਾਦਰ ਜੌਨਪੁਰ ਦੇ ਖ਼ਾਲਸੇ ਨੂੰ ਖ਼ਿਤਾਬ ਕਰਕੇ ਕਹਿੰਦਾ ਹੈ ਇਹ ਸ੍ਰੀ ਸੱਚਾ ਸਾਹਿਬ ਦਾ ਹੁਕਮ ਹੈ ਕਿ ਗੁਰੂ (ਗੁਰੂ ਤੋਂ ਮਕਸਦ ਗੁਰੂ ਸਾਹਿਬ ਹਨ) ਜੌਨਪੁਰ ਦੇ ਸਾਰੇ ਖਾਲਸੇ ਦੀ ਹਿਫ਼ਾਜ਼ਤ ਕਰੇਗਾ। ਤੁਸੀਂ ਗੁਰੂ ਗੁਰੂ ਦਾ ਜਾਪ ਕਰੋ ਤੇ ਤੁਹਾਡੀ ਜ਼ਿੰਦਗੀ ਪਾਕ ਤੇ ਪਵਿੱਤਰ ਹੋ ਜਾਏਗੀ। ਤੁਸੀਂ ਅਜ਼ੀਮ ਅਕਾਲ ਪੁਰਖ ਦੇ ਖਾਲਸੇ ਹੋ (ਅਕਾਲ ਪੁਰਖ ਵੱਲ ਇਸ਼ਾਰਾ ਹੈ) ਜਿਸ 'ਚੋਂ ਦੂਈ ਦੀ ਬੂ ਨਹੀਂ ਆਉਂਦੀ। ਹੁਕਮਨਾਮੇ 'ਚ (ਬੰਦਾ ਬਹਾਦਰ) ਇਹ ਵੀ ਲਿੱਖਦਾ ਹੈ ਆਪਣੇ ਪੰਜ ਨਿਸ਼ਾਨ ਪਹਿਨੋ ਖਾਲਸੇ ਦੀ ਰਹਿਤ ਦੇ ਮੁਤਾਬਿਕ ਰਹੋ। ਗੁਰੂ ਗੋਬਿੰਦ ਸਿੰਘ ਸਾਹਿਬ ਆਪਣੀ ਮੁਬਾਰਕ ਜ਼ਬਾਨ ਤੋਂ ਫੁਰਮਾਉਂਦੇਹਨ

"ਰਹਿਣੀ ਰਹੈ ਸੋਈ ਸਿੱਖ ਮੇਰਾ॥
ਉਹ ਸਾਹਿਬ ਮੈ ਉਸ ਕਾ ਚੇਰਾ॥
ਰਹਿਤ ਬਿਨਾਂ ਨਹਿ ਸਿੱਖ ਕਹਾਵੈ॥"

ਰਹਿਤਨਾਮਿਆਂ 'ਚ ਰਹਿਤ ਬਾਰੇ ਕਾਫ਼ੀ ਤਫ਼ਸੀਲ ਮਿਲਦੀ ਹੈ। ਭੰਗ, ਤੰਬਾਕੂ, ਪੋਸਤ, ਸ਼ਰਾਬ ਜਾਂ ਹੋਰ ਕੋਈ ਨਸ਼ਾ ਆਵਰ ਚੀਜ਼ ਇਸਤੇਮਾਲ ਨਹੀਂ ਕਰਨੀ। ਬਾਣੀ 'ਚ ਵੀ ਹੈ "ਤਨ ਮੇ ਚਲੇ ਵਕਾਰ" ਯਾਨਿ ਐਸੀਆਂ ਨਸ਼ਾ ਆਵਰ ਚੀਜ਼ਾ ਦਾ ਇਸਤੇਮਾਲ ਨਹੀਂ ਕਰਨਾ ਜਿਸ ਦੇ ਨਾਲ ਤਨ 'ਚ ਵਕਾਰ ਪੈਦਾ ਹੋ ਜਾਏ। ਇਹ ਤੇ ਬਹੁਤ ਹੀ ਮਸ਼ਹੂਰ ਹੈ ਕਿ ਗੁਰੂ ਹਰਗੋਬਿੰਦ ਸਾਹਿਬ ਦੇ ਘੋੜੇ ਨੇ ਤੰਬਾਕੂ ਦੇ ਖੇਤ 'ਚ ਆਪਣਾ ਕਦਮ ਨਹੀਂ ਸੀ ਰੱਖਿਆ। ਮਾਸ, ਮੱਛੀ ਤੇ ਪਿਆਜ਼ ਨਹੀਂ ਖਾਣਾ। ਚੋਰੀ ਨਹੀਂ ਕਰਨੀ, ਬਦਕਾਰੀ ਨਹੀਂ ਕਰਨੀ ਜਾਂ ਹਵਸ, ਹਿਰਸ ਦਾ ਸ਼ਿਕਾਰ ਨਹੀਂ ਹੋਣਾ। ਅਸੀਂ ਸੱਤਯੁਗ ਦਾ ਜ਼ਮਾਨਾ ਆਂਦਾ ਹੈ। ਇਕ ਦੂਸਰੇ ਦੇ ਨਾਲ ਪਿਆਰ-ਮੁਹੱਬਤ ਨਾਲ ਪੇਸ਼ ਆਓ। ਮੈਂ ਇਹ ਹਦਾਇਤ ਕਰਦਾ ਹਾਂ ਜੋ ਵੀ ਖਾਲਸੇ ਦੀ ਰਹਿਤ ਦੇ ਮੁਤਾਬਿਕ ਜ਼ਿੰਦਗੀ ਬਸਰ ਕਰੇਗਾ। ਗੁਰੂ ਉਸ ਦੀ ਹਿਫ਼ਾਜ਼ਤ ਕਰੇਗਾ।

ਪੋਹ 12 ਸਮਤ।

ਬੰਦੇ ਬਹਾਦਰ ਦੇ ਹੁਕਮਨਾਮੇ ਦੀ ਜ਼ਰਾ ਵਜ਼ਾਹਤ ਕਰ ਦਿੱਤੀ ਜਾਏ। ਸਾਫ਼ ਜ਼ਾਹਿਰ ਹੈ ਕਿ ਅਗਰ ਉਹ ਦੂਸਰੇ ਸਿੱਖਾਂ ਨੂੰ ਇਹ ਕਹਿੰਦਾ ਹੈ ਕਿ ਤੁਸੀਂ ਅਜ਼ੀਮ ਹਸਤੀ ਅਕਾਲ ਪੁਰਖ ਦੇ ਖਾਲਸੇ ਹੋ ਹਰ ਕਿਸਮ ਦੇ ਨਸ਼ਿਆਂ ਤੋਂ ਦੂਰ ਰਹਿਣਾ ਹੈ। ਜ਼ਿੰਦਗੀ ਖਾਲਸੇ ਦੀ ਰਹਿਤ ਤੇ ਮੁਤਾਬਿਕ ਬਸਰ ਕਰਨੀ ਹੈ ਤੇ ਉਹ ਆਪ ਵੀ ਇਨ੍ਹਾਂ ਦਾ ਬੜੀ ਸਖ਼ਤੀ ਨਾਲ ਪਾਬੰਧ ਹੋਏਗਾ ਤੇ ਇਹ ਵੀ ਸਾਬਤ ਹੋ ਜਾਂਦਾ ਹੈ ਕਿ ਉਹ ਆਪਣੇ ਆਪ ਨੂੰ ਗੁਰੂ ਨਹੀਂ ਸੀ ਸਮਝਦਾ ਬਲਕਿ ਗੁਰੂ ਦਾ ਬੰਦਾ, ਸਿੰਘ ਤੇ ਖਾਲਸਾ ਸਮਝਦਾ ਸੀ। ਖ਼ਾਫ਼ੀ ਖਾਂ ਨਾ ਹੀ ਗੁਰੂ ਦੇ ਮਾਅਨੇ ਸਮਝ ਸਕਿਆ ਹੈ ਤੇ ਉਹ ਇਸ ਹਕੀਕਤ ਤੋਂ ਵੀ ਬੇਖ਼ਬਰ ਹੈ ਕਿ ਸਿੱਖ ਜਾਂ ਖਾਲਸੇ ਗੁਰੂ ਕਿਸ ਨੂੰ ਸਮਝਦੇ ਹਨ। ਗੁਰੂ ਲਫ਼ਜ਼ ਸਿੱਖੀ ਦੀ ਰੂਹੇ ਰਵਾਂ ਹੈ। ਅੰਗ੍ਰੇਜ਼ ਵੀ ਉਸ ਵਕਤ ਦੇ ਐਨੀ ਸ਼ਾਹਦ ਹਨ (Surman ਤੇ Stephenson) ਸਿੱਖਾਂ ਨੇ ਬੜੀ ਬੇਖੌਫ਼ੀ ਨਾਲ ਮੌਤ ਨੂੰ ਖ਼ੁਸ਼ਆਮਦੀਦ ਕਹੀ। ਖਿੜੇ ਹੋਏ ਚਿਹਰੇ ਤੇ ਮੁਸਕਰਾਹਟ ਦੇ ਨਾਲ ਲਬਾਂ ਤੋਂ ਵਾਹਿਗੁਰੂ ਸੱਚੇ ਸਾਹਿਬ ਦਾ ਜਾਪ ਕਰਦਿਆਂ ਉਨ੍ਹਾਂ ਨੇ ਆਪਣੇ ਸਿਰ ਜਲਾਦ ਦੇ ਸਾਹਮਣੇ ਰੱਖ ਦਿੱਤੇ।

–0–

# ਤਖ਼ਤ ਨਸ਼ੀਨੀ ਦੀ ਖ਼ੂਨ ਰੇਜ਼ ਜੰਗ

ਜਿਸ ਤਰ੍ਹਾਂ ਔਰੰਗਜ਼ੇਬ ਨੇ ਤਾਜ-ਓ-ਤਖ਼ਤ ਹਾਸਿਲ ਕਰਨ ਦੇ ਲਈ ਹਰ ਕਿਸਮ ਦੇ ਹਰਬੇ ਤੇ ਸ਼ਾਤਰਾਨਾ ਚਾਲਾਂ ਨਾਲ ਆਪਣਾ ਤਖ਼ਤ ਹਾਸਿਲ ਕਰਨ ਦਾ ਮਕਸਦ ਪੂਰਾ ਕੀਤਾ, ਐਨ ਇਸੇ ਤਰ੍ਹਾਂ ਉਸ ਦੀ ਔਲਾਦ ਵੀ ਉਸਦੇ ਨਕਸ਼ੇ ਕਦਮ ਤੇ ਚੱਲੀ। ਹਰ ਸ਼ਹਜ਼ਾਦੇ ਨੇ ਤਾਜੋ-ਤਖ਼ਤ ਤੇ ਆਪਣਾ ਹੱਕ ਜਮਾਇਆ ਤੇ ਹਰ ਇਕ ਨੇ ਤਲਵਾਰ ਬੇਨਿਯਾਮ ਕਰ ਲਈ। ਮੁਗ਼ਲਾਂ ਦਾ ਇਹ ਫਲਸਫਾ ਹੈ ਕਿ ਇਕ ਮਿਆਨ 'ਚ ਦੋ ਤਲਵਾਰਾਂ ਕਿਸੇ ਕੀਮਤ ਤੇ ਨਹੀਂ ਸਮਾਂ ਸਕਦੀਆਂ। ਮੁਗ਼ਲ ਤਖ਼ਤ ਯਾਂ ਤਖ਼ਤੇ ਦੇ ਫਲਸਫੇ ਤੇ ਯਕੀਨੇ ਕਾਮਿਲ ਰੱਖਦੇ ਸਨ। ਆਜ਼ਮ ਸ਼ਾਹ ਨੂੰ ਜੱਦ ਉਸ ਦੇ ਭਰਾ ਸ਼ਾਹ ਆਲਮ ਦਾ ਖ਼ੱਤ ਮਿਲਿਆ ਤੇ ਉਸ ਨੇ ਆਪੇ ਚੋਂ ਬਾਹਰ ਹੋ ਕੇ ਕਿਹਾ ਕਿ ਸ਼ਾਹ ਆਲਮ ਦੀ ਅਕਲ ਠਿਕਾਨੇ ਨਹੀਂ ਰਹੀਂ ਕੀ ਇਸ ਨੇ ਸ਼ੈਖ ਸਾਅਦੀ ਦੀ ਗੁਲਸਤਾਨ ਨਹੀਂ ਪੜ੍ਹੀ? ਜਿਸ 'ਚ ਉਹ ਕਹਿੰਦਾ ਹੈ, "ਦੋ ਬਾਦਸ਼ਾਹ ਇੱਕ ਮੁਲਕ 'ਚ ਨਹੀਂ ਸਮਾ ਸਕਦੇ ਪਰ ਦਸ ਦਰਵੇਸ਼ ਇੱਕ ਕੰਬਲ 'ਚ ਸੌਂ ਜਾਂਦੇ ਹਨ।" ਫਿਰ ਉਸ ਨੇ ਆਪਣੀ ਆਸਤੀਨ ਚੜ੍ਹਾ ਲਈ ਤੇ ਫਿਰਦੋਸੀ ਦੇ ਸ਼ਾਹਨਾਮੇ ਦਾ ਇਹ ਸ਼ਿਅਰ ਪੜ੍ਹਿਆ :- ਚੂ ਫਰਦਾ ਬਰ ਆਇਦ ਬੁਲੰਦ ਆਫ਼ਤਾਬ

ਮਨ-ਓ-ਗੁਰਜ਼-ਓ-ਮੈਦਾਨ-ਓ-ਅਫਰਾਸਿਯਾਬ

ਕੱਲ੍ਹ ਸਵੇਰੇ ਜਦ ਸੂਰਜ ਨਿਕਲੇਗਾ ਮੈਂ ਹੋਵਾਂਗਾ, ਮੇਰਾ ਗੁਰਜ਼ ਹੋਵੇਗਾ, ਮੈਦਾਨੇ ਜੰਗ ਹੋਏਗਾ ਤੇ ਅਫ਼ਰਾਸਿਯਾਬ ਬਾਦਸ਼ਾਹ ਹੋਏਗਾ। ਆਜ਼ਮ ਸ਼ਾਹ ਨੂੰ ਆਪਣੀ ਹਿੰਮਤ ਜੁਰਤ, ਦਲੇਰੀ, ਬਹਾਦਰੀ ਤੇ ਜਾਨਬਾਜ਼ੀ ਤੇ ਬੜਾ ਨਾਜ਼ ਸੀ। ਫਿਰ ਕੀ ਸੀ ਜਾਜੋ ਦਾ ਮੈਦਾਨੇ ਜੰਗ ਸੀ। ਆਜ਼ਮ ਸ਼ਾਹ ਤੇ ਸ਼ਾਹ ਆਲਮ ਦੀਆਂ ਫੌਜਾਂ 'ਚ ਖ਼ੂੰਨ ਰੇਜ਼ ਜੰਗ ਹੋਈ। ਮੈਦਾਨੇ ਜੰਗ ਗੁਲਸਤਾਨ ਦੀ ਤਰ੍ਹਾਂ ਸੁਰਖ਼ ਹੋ ਗਿਆ। ਖ਼ਾਕ ਦਾ ਜ਼ਰਾ-ਜ਼ਰਾ ਖ਼ੂਨ 'ਚ ਡੁੱਬ ਗਿਆ। ਜ਼ਮੀਨ ਤੇ ਆਸਮਾਨ ਅੱਗ ਬਰਸਾ ਰਹੇ ਸਨ। ਆਖ਼ਿਰ ਰੁਸਤਮ ਅਲੀ ਖਾਂ ਨੇ ਆਜ਼ਮ ਸ਼ਾਹ ਦਾ ਸਿਰ ਕਲਮ ਕਰਕੇ ਆਪਣੇ ਦਾਮਨ 'ਚ ਛੁਪਾ ਲਿਆ ਤੇ ਸ਼ਾਹ ਆਜ਼ਮ ਦਾ ਸਿਰ ਪੇਸ਼ ਕਰਨ ਦੇ ਲਈ ਉਹ ਸ਼ਾਹ ਆਲਮ ਬਹਾਦਰ ਸ਼ਾਹ ਦੇ ਪਾਸ ਪਹੁੰਚ ਗਿਆ। ਆਪਣੇ ਦਾਮਨ ਦੀ ਤਹਿ 'ਚੋਂ ਆਜ਼ਮ ਸ਼ਾਹ ਦਾ ਖ਼ੂਨ-ਅਲੂਦਾ ਸਿਰ ਰੁਸਤਮ ਖਾਂ ਨੇ ਸ਼ਾਹ ਆਲਮ ਦੇ ਹਾਥੀ ਦੇ ਪੈਰ੍ਹਾਂ 'ਚ ਸੁੱਟ ਦਿੱਤਾ। ਆਜ਼ਮ ਸ਼ਾਹ ਨੂੰ ਮੁਗ਼ਲ ਤਾਜੋ-ਤਖ਼ਤ ਦੀ ਕੀਮਤ ਆਪਣੇ ਖ਼ੂਨ ਆਲੂਦਾ ਸਿਰ ਨਾਲ ਚੁਕਾਉਣੀ ਪਈ। ਆਜ਼ਮ ਸ਼ਾਹ ਦਾ ਸਾਰਾ ਲਾਮ ਲਸ਼ਕਰ ਤਬਾਹ ਬਰਬਾਦ ਹੋ ਗਿਆ ਤੇ ਫਤਹਿ ਦਾ ਤਾਜ ਬਹਾਦਰ ਸ਼ਾਹ ਦੇ

ਸਿਰ ਦੀ ਜ਼ੀਨਤ ਬਣ ਗਿਆ। ਮੁਹੰਮਦ ਕਾਮ ਬਖ਼ਸ਼ ਖ਼ਬਤ ਤੇ ਜਨੂਨ ਦਾ ਸ਼ਿਕਾਰ ਸੀ। ਇਸ ਦੇ ਪਾਸ ਨਾ ਕੋਈ ਲਸ਼ਕਰ ਸੀ ਤੇ ਨਾ ਹੀ ਫੌਜ ਨੂੰ ਤਨਖਾਹ ਦੇਣ ਦੇ ਲਈ ਖ਼ਜ਼ਾਨਾ ਸੀ। ਨਜੂਮੀਆਂ ਤੇ ਫਕੀਰਾਂ ਨੇ ਬੜਾ ਭਰੋਸਾ ਤੇ ਯਕੀਨ ਦਿਲਾਇਆ ਕਿ ਉਹ ਹਰ ਹਾਲ 'ਚ ਜੰਗ 'ਚ ਕਾਮਯਾਬ ਹੋਏਗਾ ਤੇ ਤਾਜੋ-ਤਖ਼ਤ ਦਾ ਮਾਲਿਕ ਬਣੇਗਾ। ਬਹਾਦਰ ਸ਼ਾਹ ਦੇ ਲਸ਼ਕਰ 'ਚ ਇਹ ਮਸ਼ਹੂਰ ਹੋ ਗਿਆ ਕਿ ਉਸ ਦੇ ਪਾਸ ਜ਼ਰੂਰ ਕੋਈ ਜਾਦੂ ਟੂਨਾ ਹੈ ਜਿਸ ਦੇ ਜ਼ੋਰ ਨਾਲ ਉਹ ਮੈਦਾਨੇ ਜੰਗ 'ਚ ਉਤਰ ਆਇਆ ਹੈ। ਉਸ ਦੇ ਪਾਸ ਬਰਾਏ ਨਾਮ ਫੌਜ ਸੀ। ਪਰ ਉਸ ਦੇ ਜਨੂਨ ਨੇ ਹਾਲਾਤ ਦਾ ਸਹੀ ਜਾਇਜ਼ਾ ਕਾਮ ਬਖ਼ਸ਼ ਨੂੰ ਨਹੀਂ ਲੈਣ ਦਿੱਤਾ। ਉਸ ਦੇ ਚਾਰ-ਪੰਜ ਸੌ ਸਵਾਰ ਜਿਨ੍ਹਾਂ ਦੇ ਪਾਸ ਜੰਗ ਦਾ ਕੋਈ ਖਾਸ ਸਾਮਾਨ ਵੀ ਮੌਜੂਦ ਨਹੀਂ ਸੀ ਆਪਣੀ ਜਵਾਂਮਰਦੀ ਦਾ ਜੌਹਰ ਕੀ ਦਿਖਾ ਸਕਦੇ ਸਨ। ਕਾਮਬਖ਼ਸ਼ ਤਨਾਹ ਹੀ ਬੜੀ ਸਾਬਤ ਕਦਮੀ ਤੇ ਪਾਮਰਦੀ ਨਾਲ ਜੰਗ ਕਰਦਾ ਰਿਹਾ ਜੋਕਿ ਇਸ ਤੈਮੂਰੀ ਖਾਨਦਾਨ ਦੇ ਲਹੂ 'ਚ ਹੈ। ਆਪਣੇ ਤੀਰ ਕਮਾਨ ਨਾਲ ਪੈ-ਦਰ-ਪੈ ਹਮਲੇ ਕਰਦਾ ਰਿਹਾ ਤੇ ਉਸਦੇ ਇਨ੍ਹਾਂ ਹਮਲਿਆਂ ਨੇ ਸ਼ਾਹ ਆਲਮ ਦੀ ਫੌਜ 'ਚ ਇੱਕ ਦਫ਼ਾ ਭਗਦੜ ਮਚਾ ਦਿੱਤੀ ਇਹ ਉਸ ਦੀ ਜ਼ਾਤੀ ਤੀਰ ਅੰਦਾਜ਼ੀ ਦਾ ਕਮਾਲ ਸੀ। ਪਰ ਕਾਮ ਬਖ਼ਸ਼ ਆਪ ਵੀ ਬਹੁਤ ਜ਼ਿਆਦਾ ਜ਼ਖ਼ਮੀ ਹੋ ਚੁੱਕਾ ਸੀ। ਉਸ ਦੇ ਜ਼ਖ਼ਮਾਂ 'ਚੋਂ ਬਹੁਤ ਜ਼ਿਆਦਾ ਲਹੂ ਬਹਿ ਚੁੱਕਾ ਸੀ। ਇਸ ਲਈ ਉਹ ਆਪ ਹੀ ਬੜਾ ਨਾਤਵਾਂ, ਨਾਤਾਕਤ ਤੇ ਕਮਜ਼ੋਰ ਹੋ ਚੁੱਕਾ ਸੀ। ਸ਼ਾਹ ਆਲਮ ਦੇ ਸਰਦਾਰਾਂ ਨੇ ਕਾਮ ਬਖ਼ਸ਼ ਦੇ ਹਾਥੀ ਨੂੰ ਹਰ ਤਰਫ਼ ਤੋਂ ਘੇਰ ਲਿਆ ਤੇ ਉਸ ਨੂੰ ਗ੍ਰਿਫਤਾਰ ਕਰ ਲਿਆ। ਉਸ ਦੇ ਨਾਲ ਉਸ ਦਾ ਛੋਟਾ ਬੇਟਾ ਵੀ ਸੀ ਜਿਸ ਨੂੰ ਬੜੇ ਗਹਿਰੇ ਜ਼ਖਮ ਲਗੇ ਸਨ। ਉਹ ਵੀ ਕਾਮ ਬਖ਼ਸ਼ ਦੇ ਨਾਲ ਹੀ ਗ੍ਰਿਫਤਾਰ ਹੋ ਗਿਆ। ਜਦ ਕਾਮ ਬਖ਼ਸ਼ ਨੂੰ ਬਹਾਦਰ ਸ਼ਾਹ ਦੇ ਹਜ਼ੂਰ ਪੇਸ਼ ਕੀਤਾ ਗਿਆ ਤੇ ਉਹ ਉਸ ਨਾਲ ਬੜੇ ਪਿਆਰ, ਮੁਹੱਬਤ ਤੇ ਸ਼ਫਕਤ ਨਾਲ ਪੇਸ਼ ਆਇਆ। ਪਰ ਕਾਮ ਬਖ਼ਸ਼ ਤੇ ਉਸ ਦੇ ਬੇਟੇ ਦੀ ਹਾਲਤ ਬਹੁਤ ਨਾਜ਼ੁਕ ਸੀ। ਸਾਰਾ ਜਿਸਮ ਜ਼ਖਮਾਂ ਨਾਲ ਚੂਰ-ਚੂਰ ਸੀ। ਜ਼ਿੰਦਗੀ ਦੇ ਆਖ਼ਰੀ ਸਾਹ ਲੈਂਦਿਆਂ-ਲੈਂਦਿਆਂ ਕੁਛ ਦੇਰ ਬਾਅਦ ਉਨ੍ਹਾਂ ਦਾ ਖਾਤਮਾ ਹੋ ਗਿਆ। ਆਖ਼ਿਰ ਬਹਾਦਰ ਸ਼ਾਹ ਦੇ ਲਈ ਤਾਜੋ ਤਖ਼ਤ ਦੀ ਰਾਹ ਬਿਲਕੁਲ ਸਾਫ਼ ਹੋ ਗਈ ਤੇ ਉਹ ਔਰੰਗਜ਼ੇਬ ਦੇ ਤਖ਼ਤ ਤੇ ਪੂਰੀ ਸ਼ਾਨੋ ਸ਼ੌਕਤ ਨਾਲ ਜਲਵਾ ਫਰੋਜ਼ ਹੋ ਗ਼ਿਆ। ਜੱਦ ਹਰ ਪਾਸੇ ਤੋਂ ਮੈਦਾਨ

ਫਤਹਿ ਹੋ ਗਿਆ ਤੇ ਹਕੂਮਤ ਦੀ ਬਾਗਡੋਰ ਮਜ਼ਬੂਤੀ ਨਾਲ ਉਸ ਦੇ ਹੱਥ 'ਚ ਆ ਗਈ ਤੇ ਉਹ ਅਪਣੇ ਬੜੇ ਬਹਾਦਰ ਸਿਪਾਹ ਸਾਲਾਰਾਂ ਤੇ ਜਾਨ ਬਾਜ਼ ਜੰਗ ਬਾਜ਼ਾਂ ਨੂੰ ਲੈ ਕੇ ਪੂਰੀ ਤਾਕਤ ਤੇ ਸ਼ਿੱਦਤ ਨਾਲ ਸਿੱਖਾਂ ਤੇ ਹਮਲਾਵਰ ਹੋਇਆ। ਕਈ ਜਗ੍ਹਾ ਤੇ ਬੜੀਆਂ ਖ਼ੂਨ ਰੇਜ਼ ਜੰਗਾਂ ਹੋਈਆਂ। ਖ਼ਾਲਸੇ ਨੇ ਪੂਰੀ ਪਾਮਰਦੀ ਨਾਲ ਉਸ ਦੀਆਂ ਫੌਜਾਂ ਦਾ ਸਾਹਮਣਾ ਕੀਤਾ। ਪਰ ਖਾਲਸਾ ਹਰ ਪਹਿਲੂ ਤੋਂ ਕਮਜ਼ੋਰ ਸੀ। ਨਾ ਮੁਗ਼ਲਾਂ ਜੈਸਾ ਅਸਲ੍ਹਾ, ਸਾਜ਼ੋ ਸਮਾਨ ਤੇ ਨਾ ਹੀ ਬਿਹਤਰੀਨ ਘੋੜੇ ਸੀ। ਮੁਗ਼ਲਾਂ ਦੇ ਪਾਸ ਬੇਸ਼ੁਮਾਰ ਫੋਜ ਸੀ। ਕਤਲ-ਓ-ਗ਼ਾਰਤ ਦੇ ਬਾਅਦ ਉਹ ਆਪਣੀ ਫੌਜ ਦੀ ਕੁਮਕ ਪੂਰੀ ਕਰ ਲੈਂਦੇ ਸਨ। ਪਰ ਸਿੱਖਾਂ ਨੂੰ ਆਪਣੀ ਮਹਿਦੂਦ ਫੌਜ ਤੇ ਸਾਜ਼ੋ ਸਮਾਨ ਦੇ ਨਾਲ ਹੀ ਜੰਗ ਕਰਨੀ ਪੈਂਦੀ ਸੀ। ਆਖ਼ਿਰ ਫਤਹਿ ਬਹਾਦਰ ਸ਼ਾਹ ਨੂੰ ਹੀ ਨਸੀਬ ਹੋਈ ਤੇ ਸਿੱਖਾਂ ਨੂੰ ਕਦਮ-ਕਦਮ ਤੇ ਪਸਪਾ ਹੋਣਾ ਪਿਆ ਤੇ ਪਿੱਛੇ ਹੱਟਣਾ ਪਿਆ। ਜਿਸ ਵਕਤ ਖ਼ਾਲਸੇ ਨੂੰ ਜ਼ਰਾ ਵੀ ਸਿਰ ਚੁੱਕਣ ਦਾ ਮੌਕਾ-ਮਿਲਿਆ ਤੇ ਉਹ ਪੇਸ਼ ਕਦਮੀ ਕਰਦੇ ਰਹੇ। ਖ਼ਾਲਸੇ ਨੂੰ ਭਾਵੇਂ ਸ਼ਿਕਸਤ-ਦਰ-ਸ਼ਿਕਸਤ ਹੋਈ ਇਸ ਦੇ ਬਾਵਜੂਦ ਉਨ੍ਹਾਂ ਦੀ ਹਿੰਮਤ, ਹੌਸਲੇ, ਜੁਰਤ, ਬੇਬਾਕੀ ਤੇ ਬੇਖ਼ੋਫੀ ਦਾ ਜਜ਼ਬਾ ਕਾਰਫਰਮਾ ਸੀ। ਇੰਨ੍ਹੀ ਅਜ਼ੀਮ ਹਕੂਮਤ ਤੇ ਤਾਕਤਵਰ ਫੌਜ ਦਾ ਸਾਹਮਣਾ ਉਹ ਹਰ ਵਕਤ ਤੇ ਹਰ ਹਾਲ 'ਚ ਕਰਦੇ ਰਹੇ। ਤਕਰੀਬਨ 50 ਮਹੀਨੇ ਹਕੂਮਤ ਕਰਕੇ ਸ਼ਾਹ ਆਲਮ ਬਹਾਦਰ ਸ਼ਾਹ ਦੀ ਵਫ਼ਾਤ ਹੋ ਗਈ। ਉਸ ਦੀ ਮੌਤ ਦੇ ਬਾਅਦ ਮੁਗ਼ਲਾਂ ਦੀ ਪੁਰਾਣੀ ਦਾਸਤਾਨ ਅਜ਼ ਸਰੇ ਨੌਂ ਦੌਹਰਾਈ ਗਈ। ਫਿਰ ਮੈਦਾਨੇ ਜੰਗ 'ਚ ਉਹ ਹੀ ਗਰਮੀ ਆ ਗਈ। ਫਿਰ ਤਲਵਾਰਾਂ ਮਿਆਨਾਂ 'ਚੋਂ ਨਿਕਲ ਆਈਆਂ ਫ਼ਿਰ ਇਕ-ਦੂਸਰੇ ਦੇ ਸਾਹਮਣੇ ਹੋ ਗਏ। ਇਨ੍ਹਾਂ ਸ਼ਹਿਜ਼ਾਦਿਆਂ ਦੇ ਪਾਸ ਤਾਜੋ-ਤਖ਼ਤ ਦੀ ਬਹੁਤ ਜ਼ਿਆਦਾ ਅਹਿਮੀਅਤ ਸੀ। ਪਰ ਆਪਣੇ ਵਾਲਿਦ ਸ਼ਾਹ ਆਲਮ ਬਹਾਦਰ ਸ਼ਾਹ ਦੀ ਲਾਸ਼ ਨੂੰ ਆਪਣੀ ਸਹੀ ਮੁਕਾਮ ਤੇ ਯਾਨਿ ਕਿਸੇ ਮਕਬਰੇ 'ਚ ਦਫ਼ਨਾਉਂਣ ਦੀ ਫ਼ੁਰਸਤ ਹੀ ਨਹੀਂ ਸੀ। ਇਹ ਸ਼ਹਿਜ਼ਾਦੇ ਫਿਰ ਤਖ਼ਤ ਯਾਂ ਤਖ਼ਤੇ ਲਈ ਤਿਆਰ-ਬਰ-ਤਿਆਰ ਹੋ ਗਏ। ਪਰ ਹਰ ਇੱਕ ਨੇ ਆਪਣੇ ਸਿਰ ਤੇ ਕਫ਼ਨ ਜ਼ਰੂਰ ਬੰਨ ਲਿਆ ਸੀ। ਹੁਣ ਇਹ ਦੇਖਣਾ ਹੈ ਕਿ ਇਹ ਸਿਰ ਦਾ ਕਫ਼ਨ ਕਿਸ-ਕਿਸ ਦੀ ਲਾਸ਼ ਤੇ ਪੈਂਦਾ ਹੈ। ਜਹਾਂਦਾਰ ਸ਼ਾਹ, ਜਹਾਂ ਸ਼ਾਹ, ਰਫ਼ੀ-ਉਲ-ਸ਼ਾਨ, ਅਜ਼ੀਮ-ਉਲ-ਸ਼ਾਨ ਇਨ੍ਹਾਂ 'ਚ ਹਰ ਇਕ ਆਪਣੇ

ਆਪ ਨੂੰ ਤਾਜੋ-ਤਖ਼ਤ ਦਾ ਵਾਰਿਸ ਸਮਝਦਾ ਸੀ। ਜਿਸ ਨੂੰ ਮੈਦਾਨੇ ਜੰਗ 'ਚ ਫਤਹਿ ਨਸੀਬ ਹੋ ਜਾਏ ਤਾਜੋ-ਤਖ਼ਤ ਉਸ ਦੇ ਕਦਮਾਂ 'ਚ ਹੁੰਦੇ ਹਨ ਤੇ ਬਾਕੀ ਸਭ ਹਰਫ਼ੇ ਗ਼ਲਤ ਦੀ ਤਰ੍ਹਾਂ ਸਫ਼ਾ-ਏ-ਹਸਤੀ ਤੋਂ ਮਿਟਾ ਦਿੱਤੇ ਜਾਂਦੇ ਹਨ ਇਕ ਮਜ਼ਲੂਮ ਮਕਤੂਲ ਦੀ ਤਰ੍ਹਾਂ ਕਬਰ 'ਚ ਉਤਾਰ ਦਿੱਤੇ ਜਾਂਦੇ ਹਨ। ਪਹਿਲਾਂ ਸ਼ਹਿਜ਼ਾਦਾ ਅਜ਼ੀਮ-ਉਲ ਸ਼ਾਨ ਦਾ ਸਾਹਮਣਾ ਕਰਨ ਦੇ ਲਈ ਬਾਕੀ ਤਿੰਨ ਸ਼ਹਿਜ਼ਾਦੇ ਆਪਸ 'ਚ ਮੁਤਫ਼ਿਕ ਹੋ ਗਏ। ਤਕਰੀਬਨ 4-5 ਦਿਨ ਸ਼ਹਿਜ਼ਾਦੇ ਦੇ ਲਸ਼ਕਰ ਤੇ ਤੀਰ ਅੰਦਾਜ਼ੀ ਤੇ ਖ਼ੂਬ ਗੋਲਾ-ਬਾਰੀ ਕਰਦੇ ਰਹੇ। ਅਜ਼ੀਮ ਉਲ ਸ਼ਾਨ ਵੀ ਜ਼ਵਾਬਨ ਜ਼ਬਰਦਸਤ ਗੋਲਾ ਬਾਰੀ ਤੇ ਤੀਰ ਅੰਦਾਜ਼ੀ ਕਰ ਰਿਹਾ ਸੀ। ਆਹਿਸਤਾ-ਆਹਿਸਤਾ ਮੈਦਾਨੇ ਜੰਗ 'ਚ ਇਹ ਬਿਲਕੁਲ ਆਮਣੇ-ਸਾਹਮਣੇ ਆ ਗਏ। ਬੜੀ ਖ਼ੂਨ ਰੇਜ਼ ਜੰਗ ਹੋਈ। ਬੜੀ ਬੇਦਰਦੀ ਤੇ ਬੇਰਹਿਮੀ ਨਾਲ ਇਕ ਦੂਸਰੇ ਦੇ ਖ਼ੂਨ ਨਾਲ ਖੇਡ ਰਹੇ ਸਨ। ਬੜੇ-ਬੜੇ ਨਾਮੀ ਗਿਰਾਮੀ ਜੰਗਜੂ ਜਾਨਬਾਜ਼ ਖ਼ਾਕ-ਓ-ਖ਼ੂਨ 'ਚ ਮਿਲ ਗਏ। ਹਰ ਪਾਸੇ ਲਾਸ਼ਾਂ ਬਿਖ਼ਰ ਗਈਆਂ ਸਨ। ਜਦ ਬੜੀ ਸ਼ਿੱਦਤ ਨਾਲ ਗੋਲਾ ਬਾਰੀ ਤੇ ਬਾਨ ਅੰਦਾਜ਼ੀ ਹੋ ਰਹੀ ਸੀ। ਸ਼ਹਿਜ਼ਾਦਾ ਅਜ਼ੀਮ-ਉਲ ਸ਼ਾਨ ਦਾ ਹਾਥੀ ਨਜ਼ਰਾਂ ਤੋਂ ਗ਼ਾਇਬ ਹੋ ਗਿਆ। ਇਸ ਹਾਥੀ ਦੇ ਗ਼ਾਇਬ ਹੋਣ ਦੇ ਬਾਰੇ ਕਿਯਾਸਆਰਾਈਆਂ ਹਨ। ਹੋ ਸਕਦਾ ਹੈ ਕਿ ਤੋਪ ਦੇ ਗੋਲੇ ਨਾਲ ਉਸਦੇ ਜਿਸਮ ਦਾ ਰੇਜ਼ਾ-ਰੇਜ਼ਾ ਹੋ ਗਿਆ ਹੋਏ। ਕਈ ਇਹ ਖ਼ਿਆਲ ਕਰਦੇ ਹਨ ਉਸਦੇ ਹਾਥੀ ਨੂੰ ਗੋਲਾ ਲੱਗਾ ਤੇ ਉਹ ਬੇਕਾਬੂ ਹੋ ਕੇ ਦਰਿਆ 'ਚ ਡੁੱਬ ਗਿਆ। ਕੁੱਛ ਦਾ ਇਹ ਖ਼ਿਆਲ ਹੈ ਉਹ ਦਲਦਲ 'ਚ ਹਾਥੀ ਸਮੇਤ ਧੱਸ ਗਿਆ। ਬਹਿਰ ਹਾਲ ਉਸ ਦਾ ਕਮ ਤਮਾਮ ਹੋ ਗਿਆ। ਇਸ ਤਰ੍ਹਾਂ ਬਾਕੀ ਤਿੰਨ ਸ਼ਹਿਜ਼ਾਦੇ ਫਤਹਿ ਦਾ ਜਸ਼ਨ ਮਨਾਉਂਦੇ ਹੋਏ ਆਪਣੇ-ਆਪਣੇ ਮੁਕਾਮ ਤੇ ਪਹੁੰਚ ਗਏ।

**"ਵੁਹ ਸ਼ਮ੍ਹਾਂ ਰੌਸ਼ਨ ਹੂਈ ਵੁਹ ਆ ਗਏ ਪਰਵਾਨੇ**
**ਆਗ਼ਾਜ਼ ਤੋ ਅੱਛਾ ਹੈ ਅੰਜਾਮ ਖ਼ੁਦਾ ਜਾਨੇ"**

ਖ਼ੂਨ ਆਸ਼ਾਮ ਤਲਵਾਰਾਂ (ਲਹੂ ਪੀਣ ਵਾਲੀਆਂ ਤਲਵਾਰਾਂ) ਬੇਨਿਆਮ ਹੋ ਚੁਕੀਆਂ ਸਨ। ਇਹ ਤਿੰਨ ਸ਼ਹਿਜ਼ਾਦੇ ਫਿਰ ਮੈਦਾਨੇ ਜੰਗ 'ਚ ਆਹਮਣੇ-ਸਾਹਮਣੇ ਆਉਂਣ ਨੂੰ ਤਿਆਰ-ਬਰ-ਤਿਆਰ ਹੋ ਗਏ। ਜੋ ਇੱਕ ਅਜ਼ੀਮ ਸਲਤਨਤ 'ਚ ਨਹੀਂ ਸਮਾ ਸਕਦਾ ਉਹ ਦੋ ਗਜ਼ ਦੀ ਕਬਰ 'ਚ ਬੜੇ ਆਰਾਮ ਨਾਲ ਸੌਂ ਜਾਂਦਾ ਹੈ। ਇਨ੍ਹਾਂ 'ਚੋਂ ਹਰ ਇੱਕ ਸ਼ਹਿਜ਼ਾਦੇ ਦੀ ਨਜ਼ਰ

ਤਾਜੋ-ਤਖ਼ਤ ਦੇ ਜਮੀ ਹੋਈ ਸੀ। ਹਰ ਇਕ ਦਾ ਲਹੂ ਸਫ਼ੈਦ ਹੋ ਚੁੱਕਾ ਸੀ। ਜਦ ਗੁਫ਼ਤ-ਓ-ਸ਼ਨੀਦ ਦਾ ਕੋਈ ਨਤੀਜਾ ਨਾ ਨਿਕਲਿਆ ਫਿਰ ਮਿਆਨ 'ਚੋਂ ਤਲਵਾਰਾਂ ਬਾਹਰ ਨਿਕਲ ਆਈਆਂ, ਨਾਹਿਤ ਖ਼ੂਨ ਰੇਜ਼ ਜੰਗ ਹੋਈ। ਜਹਾਨ ਸ਼ਾਹ ਦਾ ਬੇਟਾ ਫਰਖ਼ੰਦਾ ਅਖ਼ਤਰ ਆਪਣੇ ਮਸ਼ਹੂਰ ਸਰਦਾਰਾਂ ਦੇ ਨਾਲ ਮੈਦਾਨੇ ਜੰਗ 'ਚ ਮੌਤ ਦੇ ਘਾਟ ਉੱਤਰ ਗਿਆ। ਆਖ਼ਿਰ ਜਹਾਂਸ਼ਾਹ ਨੂੰ ਫਤਹਿ ਨਸੀਬ ਹੋਈ। ਜਹਾਂਦਾਰ ਸ਼ਾਹ ਮੈਦਾਨ ਛੱਡ ਕੇ ਆਪਣੀ ਜਾਨ ਬਚਾਉਂਣ ਲਈ ਨਿਕਲ ਗਿਆ। ਜਦ ਜ਼ੂ-ਉਲ-ਫਿਕਾਰ ਨੂੰ ਜਹਾਂਸ਼ਾਹ ਦੇ ਗੋਲਾ ਲੱਗਣ ਦੀ ਖ਼ਬਰ ਮਿਲੀ ਤੇ ਉਸ ਨੇ ਫੌਰਨ ਤੋਂ ਪੇਸ਼ਤਰ ਜਹਾਂਸ਼ਾਹ ਦੇ ਹਾਥੀ ਤੇ ਹਮਲਾ ਕਰਕੇ ਉਸ ਨੂੰ ਆਪਣੀ ਗ੍ਰਿਫਤ 'ਚ ਲੈ ਲਿਆ। ਇਸ ਬਦਬਖ਼ਤ ਹਾਥੀ ਤੇ ਬਦਨਸੀਬ ਜਹਾਂਸ਼ਾਹ ਤੇ ਫਰਖੰਦਾ ਅਖ਼ਤਰ ਦੀਆਂ ਲਾਸ਼ਾਂ ਪਈਆਂ ਹੋਈਆਂ ਸਨ। ਇਹ ਹਾਥੀ ਇਨ੍ਹਾਂ ਦੀਆਂ ਖ਼ੂਨ ਆਲੂਦਾ ਲਾਸ਼ਾਂ ਸਮੇਤ ਜਹਾਨਦਾਰ ਸ਼ਾਹ ਦੇ ਹਜ਼ੂਰ ਪਹੁੰਚਾ ਦਿੱਤਾ ਗਿਆ। ਇਸ ਤਰ੍ਹਾਂ ਇਨ੍ਹਾਂ ਚਾਰ ਸ਼ਹਿਜ਼ਾਦਿਆਂ 'ਚੋਂ ਦੋ ਹਲਾਕ ਹੋ ਗਏ ਤੇ ਬਾਕੀ ਤਾਜੋ ਤਖ਼ਤ ਦੇ ਦੋ ਹੀ ਵਾਰਿਸ ਰਹਿ ਗਏ ਸਨ। ਆਖ਼ਿਰ ਜਹਾਂਦਾਰ ਸ਼ਾਹ ਨੇ ਐਸਾ ਸ਼ਬਖ਼ੂਨ - (ਰਾਤ ਦਾ ਹਮਲਾ) ਮਾਰਿਆ ਕਿ ਰਫ਼ੀ-ਉ-ਸ਼ਾਨ ਬੜ੍ਹੀ ਜਾਨ ਬਾਜ਼ੀ ਨਾਲ ਮਰਦਾਨਾ ਵਾਰ ਲੜ੍ਹਦਾ ਹੋਇਆ ਮੈਦਾਨੇ ਜੰਗ 'ਚ ਮਾਰਿਆ ਗਿਆ। ਇਸ ਤਰ੍ਹਾਂ ਕਿਸਮਤ ਨੇ ਯਾਵਰੀ ਕੀਤੀ ਤੇ ਤਾਜ-ਓ-ਤਖ਼ਤ ਦਾ ਮਾਲਿਕ ਜਹਾਂਦਾਰ ਸ਼ਾਹ ਹੋ ਗਿਆ। ਜਹਾਂਦਾਰ ਸ਼ਾਹ ਦੇ ਜ਼ਮਾਨੇ ਦੀ ਤਸਵੀਰ ਔਰੰਗਜ਼ੇਬ ਦੇ ਜ਼ਮਾਨੇ ਤੋਂ ਕਤਅਨ ਮੁਖ਼ਤਲਿਫ਼ ਸੀ। ਔਰੰਗਜ਼ੇਬ ਨੇ ਹਰ ਕਿਸਮ ਦੀ ਨਸ਼ਾਬਾਜ਼ੀ ਤੇ ਸ਼ਰਾਬ ਤੇ ਸਖ਼ਤੀ ਨਾਲ ਪਾਬੰਦੀ ਲਾ ਦਿੱਤੀ ਸੀ ਤੇ ਗਾਉਂਣ-ਵਜਾਉਂਣ ਵਾਲੇ ਕਵਾਲ ਤੇ ਨੱਚਣ ਵਾਲਿਆਂ ਤੇ ਵੀ ਉਸ ਨੇ ਪਾਬੰਦੀ ਲਾਈ "ਮੁਸੀਕੀ ਦਾ ਜਨਾਜ਼ਾ" ਇਹ ਮਸ਼ਹੂਰ ਹੈ ਕਿ ਇੱਕ ਦਿਨ ਗਾਉਂਣ ਵਜਾਉਂਣ ਵਾਲੇ ਗਵਈਯੇ ਇਕ ਸ਼ਾਨਦਾਰ ਜਨਾਜ਼ਾ ਸਜਾ ਕੇ ਅੱਗੇ ਪਿੱਛੇ ਖ਼ੂਬ ਮਾਤਮ ਕਰ ਰਹੇ ਸਨ। ਔਰੰਗਜ਼ੇਬ ਨੇ ਇਸ ਜਨਾਜ਼ੇ ਦੇ ਬਾਰੇ ਪੁੱਛਿਆ ਤੇ ਮੁਸੀਕੀ ਦਾ ਜਨਾਜ਼ਾ ਉਠਾਉਂਣ ਵਾਲਿਆਂ ਨੇ ਜਵਾਬ ਦਿੱਤਾ। ਕਿ ਉਹ ਮੁਰਦਾ ਮੌਸੀਕੀ ਦਾ ਜਨਾਜ਼ਾ ਦਫਨਾਉਂਣ ਦੇ ਲਈ ਜਾ ਰਹੇ ਹਨ ਤੇ ਇਸ ਤੇ ਔਰੰਗਜ਼ੇਬ ਨੇ ਕਿਹਾ "ਮੌਸੀਕੀ ਦੇ ਇਸ ਜਨਾਜ਼ੇ ਨੂੰ ਇਸ ਤਰ੍ਹਾਂ ਜ਼ਮੀਨ 'ਚ ਗਹਿਰਾ ਦਫ਼ਨਾ ਦਿਉ ਕਿ ਫਿਰ ਕਦੀ ਇਸ ਦੀ ਆਵਾਜ਼ ਨਾ ਨਿਕਲੇ। ਜਹਾਂਦਾਰ ਸ਼ਾਹ ਦੇ ਜ਼ਮਾਨੇ

'ਚ ਸਾਰਾ ਨਕਸ਼ਾ ਹੀ ਬਦਲ ਗਿਆ ਸੀ। ਮੁਸੀਕੀ ਦਾ ਜਨਾਜ਼ਾ ਔਰੰਗਜ਼ੇਬ ਨੇ ਬੜਾ ਗਹਿਰਾ ਦਫਨਾਇਆ ਸੀ। ਮੁਸੀਕੀ ਦਾ ਉਹ ਮੁਰਦਾ ਆਪਣੇ ਤਾਬੂਤ ਨੂੰ ਰੇਜ਼ਾ-ਰੇਜ਼ਾ ਕਰਕੇ ਬਾਹਰ ਨਿਕਲ ਆਇਆ ਸੀ ਹਰ ਪਾਸੇ ਬਜ਼ਮ ਆਰਾਈਆਂ ਹੋਣ ਲੱਗੀਆਂ ਰੰਗੀਨ ਮਹਿਫਲਾਂ ਆਪਣਾ ਰੰਗ ਜਮਾਉਂਣ ਲੱਗੀਆਂ। ਹਰ ਤਰਫ ਮੌਸੀਕੀ, ਮੌਸੀਕਾਰ ਨਜ਼ਰ ਆਉਂਦੇ ਸਨ। ਕਵਾਲਾਂ ਦੀਆਂ ਕੱਵਾਲੀਆਂ ਨਾਲ ਸ਼ਹਿਰ ਗੂੰਜ ਉਠਿਆ। ਹਰ ਪਾਸੇ ਗਾਉਂਣ ਵਜਾਉਂਣ ਤੇ ਨਾਚ ਦੀਆਂ ਮਹਿਫਿਲਾਂ ਜੱਮਣ ਲੱਗ ਪਈਆਂ। ਸ਼ਹਿਨਾਈਆਂ ਆਪਣੀ ਪੂਰੀ ਆਵਾਜ਼ ਨਾਲ ਗੂੰਜ ਉਠੀਆਂ ਸ਼ਹਿਰ ਰੰਗੀਨੀਆਂ 'ਚ ਡੁੱਬ ਗਿਆ ਸੀ। ਔਰੰਗਜ਼ੇਬ ਦੇ ਜ਼ਮਾਨੇ 'ਚ ਮਹਿਫਲਾਂ ਵੀਰਾਨ ਹੋ ਗਈਆਂ ਸਨ।

**"ਯਾਦ ਥੀਂ ਹਮ ਕੋ ਭੀ ਰੰਗਾ ਰੰਗ ਬਜ਼ਮ ਆਰਾਈਆਂ**
**ਲੇਕਿਨ ਅਬ ਨਕਸ਼-ਓ-ਨਿਗਾਰੇ ਤਾਕੇ ਨਿਸਯਾਂ ਹੋ ਗਈ"**

ਜਦ ਆਸਮਾਨ ਨੇ ਫਿਰ ਆਪਣਾ ਰੰਗ ਬਦਲਿਆ ਤੇ ਜ਼ਮੀਨ ਨੇ ਵੀ ਗੁੱਲ ਖਿਲਾਉਂਣੇ ਸ਼ੁਰੂ ਕਰ ਦਿੱਤੇ ਤੇ ਸ਼ਹਿਰ ਦਾ ਇਹ ਆਲਮ ਸੀ ਕਿ :-

**ਗਜ਼ਲ ਉਸ ਨੇ ਛੇੜੀ ਮੁਝੇ ਸਾਜ਼ ਦੇਨਾ।**
**ਉਮਰੇ ਰਫਤਾ ਕੋ ਜ਼ਰਾ ਆਵਾਜ਼ ਦੇਨਾ।**

ਸ਼ਹਿਰ ਤੇ ਸ਼ਬਾਬ ਆ ਗਿਆ। ਮੌਸੀਕੀ ਦਾ ਵੀਰਾਨ ਗੁਲਸਤਾਨ ਇਕ ਵਾਰ ਫਿਰ ਮਹਿਕ-ਮਹਿਕ ਉਠਿਆ। ਜਹਾਂਦਾਰ ਸ਼ਾਹ ਦੀ ਮਹਿਬੂਬਾ ਲਾਲ ਕੰਵਰ ਦੀ ਬਾਦਸ਼ਾਹਤ ਸੀ। ਜਹਾਂਦਾਰ ਸ਼ਾਹ ਬਰਾਏ ਨਾਮ ਬਾਦਸ਼ਾਹ ਸੀ। ਨੂਰ ਜਹਾਂਨ ਦੀ ਜ਼ਾਤ 'ਚ ਬੇਸ਼ੁਮਾਰ ਖੂਬੀਆਂ ਸਨ ਤੇ ਸ਼ਹਿਨਸ਼ਾਹ ਜਹਾਂਗੀਰ ਉਸ ਤੇ ਦਿਲ-ਓ-ਜਾਨ ਨਾਲ ਨਿਸਾਰ ਸੀ ਤੇ ਹਕੂਮਤ ਦੀ ਬਾਗਡੋਰ ਵੀ ਨੂਰ ਜਹਾਨ ਦੇ ਹੱਥ ਸੀ। ਜਹਾਂਗੀਰ ਪਰਲੇ ਦਰਜੇ ਦਾ ਰਿੰਦੇ ਬਲਾਨੋਸ਼ ਤੇ ਸ਼ਰਾਬੀ ਸੀ। ਪਰ ਲਾਲ ਕੰਵਰ ਤੇ ਜਹਾਂਦਾਰ ਸ਼ਾਹ ਨੇ ਇਨ੍ਹਾਂ ਦੋਵਾਂ ਨੂੰ ਮਾਤ ਦੇ ਦਿੱਤੀ ਸੀ। ਸ਼ਰਾਬਖਾਨੇ ਸਰੇਆਮ ਖੁੱਲ੍ਹ ਗਏ ਸਨ। ਪੀਣ ਦੇ ਨਾਲ-ਨਾਲ ਇਹ ਰਿੰਦ ਸ਼ਰਾਬੀ ਛਲਕਾਉਂਦੇ ਵੀ ਜਾਂਦੇ ਸਨ।

**ਸੁਬ੍ਹ ਦਮ ਜਾਮ ਸੇ ਗੁਜ਼ਰਤੀ ਹੈ,ਸ਼ਬ ਦਿੱਲ ਆਰਾਮ ਸੇ ਗੁਜ਼ਰਤੀ ਹੈ**
**ਆਕਬਤ ਕੀ ਖਬਰ ਖ਼ੁਦਾ ਜਾਨੇ,ਅਬ ਤੋ ਆਰਾਮ ਸੇ ਗੁਜ਼ਰਤੀ ਹੈ।**

ਇਕ ਦਫ਼ਾ ਲਾਲ ਕੰਵਰ ਨੇ ਜਹਾਂਦਾਰ ਸ਼ਾਹ ਨੂੰ ਕਿਹਾ ਕਿ ਉਸ ਨੇ ਕਦੀ ਡੁੱਬਦੇ ਆਦਮੀ ਨਹੀਂ ਦੇਖੇ। ਜਹਾਂਦਾਰ ਸ਼ਾਹ ਨੇ ਮਲਾਹ ਨੂੰ ਫੌਰਨ ਹੁਕਮ

ਦਿੱਤਾ ਕਿ ਸਾਹਮਣੇ ਜਮਨਾ 'ਚ ਆਦਮੀਆਂ ਦੀ ਇਕ ਕਿਸ਼ਤੀ ਭਰ ਕੇ ਐਨ-ਦਰਿਆ ਦੇ ਦਰਮਿਆਨ ਡਬੋ ਦੇਵੇ। ਮਲਾਹ ਨੇ ਕਸ਼ਤੀ ਆਦਮੀਆਂ ਨਾਲ ਭਰ ਕੇ ਦਰਿਆ 'ਚ ਡੁਬੋ ਦਿੱਤੀ ਜਦ ਡੁੱਬਣ ਵਾਲਿਆਂ ਨੇ ਖੌਫ਼ਨਾਕ ਚੀਖਾਂ ਮਾਰੀਆਂ ਤੇ ਇਹਨਾਂ ਡੁਬਣ ਵਾਲਿਆਂ ਦਾ ਦੋਵੇਂ ਬੜੀ ਦੇਰ ਤੱਕ ਨਜ਼ਾਰਾ ਕਰਦੇ ਰਹੇ ਤੇ ਲੁਤਫ ਲੈਂਦੇ ਰਹੇ। ਇਸ ਅਰਸੇ 'ਚ ਸਿੱਖਾਂ ਨੇ ਆਪਣਾ ਸਿਰ ਪੂਰੀ ਤਾਕਤ ਨਾਲ ਉਠਾਇਆ। ਜਹਾਂਦਾਰ ਸ਼ਾਹ ਨੇ ਵੀਰਾਨ ਗਲੀ ਕੂਚਿਆਂ ਨੂੰ ਇਕ ਵਾਰ ਫਿਰ ਰੰਗੀਨ, ਹੁਸੀਨ, ਜਵਾਨ ਬਣਾ ਦਿੱਤਾ। ਹਰ ਤਰਫ਼ ਰੰਗ ਤੇ ਨੂਰ ਦਾ ਆਲਮ ਸੀ। ਜਹਾਂਗੀਰ ਨੇ ਤੇ ਐਸ਼ਕੋਸ਼ੀ ਤੇ ਸ਼ਰਾਬ ਨੋਸ਼ੀ ਹੀ ਕੀਤੀ ਸੀ। ਪਰ ਇਸ ਦੀ ਹਰ ਸ਼ਬ, ਸ਼ਬੇ ਬਰਾਤ ਤੇ ਹਰ ਰੋਜ਼, ਰੋਜ਼ੇ ਈਦ ਹੁੰਦਾ ਸੀ। ਜਹਾਂਦਾਰ ਸ਼ਾਹ ਅਕਸਰ ਰਾਤ ਦੇ ਵਕਤ ਲਾਲ ਕੰਵਰ ਨੂੰ ਆਪਣੇਂ ਸ਼ਾਹੀ ਰੱਥ ਤੇ ਬਿੱਠਾ ਲੈਂਦਾ ਤੇ ਆਪਣੇ ਹਮ ਪਿਆਲਾ ਤੇ ਹਮ ਨਿਵਾਲਾ ਯਾਰ ਬਾਸ਼ ਲੋਕਾਂ ਦੇ ਨਾਲ ਬਜ਼ਾਰਾਂ ਦੀ ਸੈਰ ਕਰਦਾ ਕਰਦਾ, ਸ਼ਰਾਬਖਾਨੇ 'ਚ ਪਹੁੰਚ ਜਾਂਦਾ, ਇਹ ਉਸ ਦਾ ਰੋਜ਼ਾਨਾ ਦਾ ਮਾਮੂਲ ਬਣ ਚੁੱਕਾ ਸੀ। ਇਕ ਰਾਤ ਜਹਾਂਦਾਰ ਸ਼ਾਹ ਤੇ ਉਸਦੀ ਮਹਿਬੂਬਾ ਲਾਲ ਕੰਵਰ ਨੇ ਜਾਮ ਤੇ ਜਾਮ ਚੜ੍ਹਾਇਆ। ਇਹਨਾਂ ਨੇ ਜ਼ਰੂਰਤ ਤੋ ਬਹੁਤ ਜ਼ਿਆਦਾ ਪੀ ਲਈ ਸੀ। ਸ਼ਰਾਬ ਬਹੁਤ ਜ਼ਿਆਦਾ ਚੜ੍ਹ ਗਈ ਤੇ ਇਹਨਾਂ ਨੂੰ ਆਪਣਾ ਹੋਸ਼ ਤਕ ਨਾ ਰਿਹਾ। ਲਾਲ ਕੰਵਰ ਤੇ ਬੇਹੋਸ਼ੀ ਦੇ ਆਲਮ 'ਚ ਰੱਥ ਤੋਂ ਉਤਰ ਕੇ ਲਗ਼ਜ਼ਿਸ਼ ਤੇ ਲਗ਼ਜ਼ਿਸ਼ ਖਾਂਦੀ ਆਪਣੇ ਬਿਸਤਰੇ ਤੇ ਜਾ ਪਈ ਤੇ ਜਹਾਂਦਾਰ ਸ਼ਾਹ ਸ਼ਰਾਬ ਦੇ ਨਸ਼ੇ 'ਚ ਰੱਥ 'ਚ ਹੀ ਬੇਹੋਸ਼ ਪਿਆ ਰਿਹਾ। ਰੱਥ ਬਾਨ ਨੇ ਰੱਥ ਅਸਤਬਲ 'ਚ ਖੜੀ ਕਰ ਦਿੱਤੀ, ਜੱਦ ਮਹੱਲ ਦੀਆਂ ਬੇਗ਼ਮਾਂ ਨੇ ਜਹਾਂਦਾਰ ਸ਼ਾਹ ਨੂੰ ਨਾ ਦੇਖਿਆ ਤੇ ਸ਼ੋਰ ਮਚਾ ਦਿੱਤਾ ਕਿ ਜਹਾਂਦਾਰ ਸ਼ਾਹ ਮਹਲ 'ਚ ਨਹੀਂ ਆਇਆ। ਲਾਲ ਕੰਵਰ ਵੀ ਉੱਠ ਖੜੀ ਹੋਈ ਤੇ ਦਿਵਾਨਾਵਾਰ ਇੱਧਰ-ਉੱਧਰ ਦੌੜਨ ਲਗੀ। ਜਹਾਂਦਾਰ ਸ਼ਾਹ ਦੀ ਹਰ ਪਾਸੇ ਤਲਾਸ਼ ਸ਼ੁਰੂ ਹੋ ਗਈ। ਆਖ਼ਿਰ ਤਲਾਸ਼ ਕਰਦਿਆਂ-ਕਰਦਿਆਂ ਕੁੱਝ ਲੋਕ ਅਸਤਬਲ 'ਚ ਪਹੁੰਚ ਗਏ ਤੇ ਉੱਥੇ ਜਹਾਂਦਾਰ ਸ਼ਾਹ ਦੀਨ ਦੁਨੀਆਂ ਤੋਂ ਬੇਨਿਆਜ਼ ਆਰਾਮ ਦੀ ਨੀਦ ਸੌਂ ਰਿਹਾ ਸੀ। ਇਸ ਦੇ ਨਾਲ ਹਰ ਪਾਸੇ ਇਹ ਅਫਵਾਹ ਦੂਰ-ਦੂਰ ਤਕ ਫੈਲ ਗਈ ਕਿ ਲਾਲ ਕੰਵਰ ਦੇ ਭਰਾ ਨੇ ਬਾਦਸ਼ਾਹ ਨੂੰ ਬੇਹੋਸ਼ੀ ਦੀ ਹਾਲਤ 'ਚ ਕਤਲ ਕਰ ਦਿੱਤਾ ਹੈ। ਬੰਦੇ ਬਹਾਦਰ ਦੇ ਮੁਖ਼ਤਸਿਰ ਅਰਸੇ 'ਚ ਹੀ ਯਾਨਿ 7-8 ਸਾਲ 'ਚ ਹੀ ਮੁਗ਼ਲ ਸ਼ਹਿਜ਼ਾਦਿਆਂ

ਨੇ ਤਖ਼ਤ ਨਸ਼ੀਨੀ ਦੀਆਂ ਦੋ ਖ਼ੂਨ ਰੇਜ਼ ਜੰਗਾਂ ਲੜੀਆਂ। ਇਸ ਦੌਰਾਨ ਬੰਦੇ ਬਹਾਦਰ ਦੇ ਜਾਸੂਸ ਉਸ ਨੂੰ ਬਾਖ਼ਬਰ ਕਰ ਦਿੰਦੇ ਸਨ ਤੇ ਉਹ ਵਾਕਿਯਾਤ ਦਾ ਜਾਇਜ਼ਾ ਲੈ ਕੇ ਆਪਣੇ ਇਲਾਕਿਆਂ ਤੇ ਅਜ਼ਸਰੇ ਨੌ ਕਬਜ਼ਾ ਜਮਾ ਲੈਂਦਾ। ਸਿੱਖ ਐਸੇ ਮੌਕੇ ਨੂੰ ਗ਼ਨੀਮਤ ਸਮਝ ਕੇ ਸਰੇ ਮੈਦਾਨ ਆ ਜਾਂਦੇ ਸਨ ਤੇ ਫਤਹਿ-ਦਰ-ਫਤਹਿ ਹਾਸਿਲ ਕਰ ਲੈਂਦੇ ਸਨ। ਮੁਗ਼ਲਾਂ ਦੀ ਤਖ਼ਤ ਨਸ਼ੀਨੀ ਦੀ ਜੰਗ ਤੋਂ ਖਾਲਸੇ ਨੂੰ ਆਪਣੀ ਸ਼ਿਕਸਤ ਨੂੰ ਫਤਹਿ 'ਚ ਬਦਲਣ ਦਾ ਨਾਦਰ-ਓ-ਨਾਯਾਬ ਮੌਕਾ ਫਿਰ ਮਿਲਿਆ ਸੀ। ਪਰ ਇਨ੍ਹਾਂ ਦੀਆਂ ਕੁਝ ਬੁਨਿਆਦੀ ਕਮਜ਼ੋਰੀਆਂ ਵੀ ਸਨ ਨਾ ਇਨ੍ਹਾਂ ਪਾਸ ਬਿਹਤਰੀਨ ਅਸਲ੍ਹਾ ਸੀ ਨਾ ਜੰਗੀ ਹਾਥੀ ਨਾ ਘੋੜ ਸਵਾਰੀ ਲਈ ਤੇਜ਼ ਰਫਤਾਰ ਬਿਹਤਰੀਨ ਤੇ ਮਜ਼ਬੂਤ ਘੋੜੇ, ਨਾ ਖਜ਼ਾਨਾ ਸੀ, ਨਾ ਹੀ ਨਵੀਂ ਫੌਜੀ ਭਰਤੀ ਲਈ ਬਹਾਦਰ ਜੰਗ ਜੂ ਸਨ। ਜਦ ਕਿ ਮੁਗ਼ਲ ਫੌਜ ਹਰ ਪਹਿਲੂ ਤੋਂ ਬਿਹਤਰੀਨ ਫੌਜ਼ ਸੀ ਤੇ ਉਨ੍ਹਾਂ ਦੇ ਪਾਸ ਬੜ੍ਹੇ ਤਜਰਬੇਕਾਰ ਸਿਪ੍ਹਾਸਾਲਾਰ ਵੀ ਸਨ। ਇਸ ਤੋਂ ਇਲਾਵਾ ਪਠਾਨਾਂ, ਅਫ਼ਗਾਨਾਂ ਤੇ ਮੁਗ਼ਲਾਂ 'ਚ ਮਜ਼੍ਹਬੀ ਜਨੂਨ ਵੀ ਸੀ। ਮੁਗ਼ਲ ਬਾਦਸ਼ਾਹ ਜਹਾਂਦਾਰ ਸ਼ਾਹ ਨੂੰ ਤਾਜ-ਓ-ਤਖ਼ਤ ਦਾ ਮਾਲਿਕ ਬਣਿਆ ਤਕਰੀਬਨ ਦੋ ਤਿੰਨ ਮਹੀਨੇ ਹੀ ਹੋਏ ਸਨ ਕਿ ਫਰਖ਼ਸ਼ਿਯਰ ਨੇ ਜ਼ਬਰਦਸਤ ਜੰਗੀ ਤਿਆਰੀ ਸ਼ੁਰੂ ਕਰ ਦਿੱਤੀ ਤੇ ਸਾਦਾਤ ਬਾਰਹਾ ਵੀ ਫਰਖ਼ਸ਼ਿਯਰ ਦੇ ਨਾਲ ਮਿਲ ਗਏ। ਜਹਾਂਦਾਰ ਸ਼ਾਹ ਨੇ ਜਦ ਇਹ ਖਬਰਾਂ ਸੁਣੀਆਂ ਤੇ ਲਾਹੌਰ ਤੋਂ ਦਿੱਲੀ ਆ ਪਹੁੰਚਿਆ। ਇਕ ਵਾਰ ਫਿਰ ਖ਼ੂਨਰੇਜ਼ ਜੰਗ ਹੋਣ ਦੇ ਆਸਾਰ ਪੈਦਾ ਹੋ ਗਏ। ਆਹਿਸਤਾ-ਆਹਿਸਤਾ ਪੇਸ਼ਕਦਮੀ ਕਰਦਾ ਹੋਇਆ ਫਰਖ਼ਸਿਯਰ ਜਹਾਂਦਾਰ ਸ਼ਾਹ ਦੇ ਇਲਾਕੇ ਤੇ ਕਬਜ਼ਾ ਕਰਦਾ ਹੋਇਆ ਉਸ ਦੇ ਮੁਕਾਬਲੇ ਤੇ ਆ ਗਿਆ। ਆਖ਼ਿਰ ਜਹਾਂਦਾਰ ਸ਼ਾਹ ਨੇ ਆਪਣੇ ਬੇਟੇ ਅਜ਼-ਓ-ਦੀਨ ਨੂੰ ਮੁਹੰਮਦ ਫ਼ੁਰਖ਼ਸਿਯਰ ਦੀ ਪੇਸ਼ਕਦਮੀ ਰੋਕਣ ਲਈ ਰਵਾਨਾ ਕਰ ਦਿੱਤਾ। ਫੌਜ ਦੇ ਨਾਲ ਭਾਰੀ ਤੋਪਖਾਨਾ ਵੀ ਸੀ। ਇਸ ਸ਼ਹਿਜ਼ਾਦੇ ਨੇ ਆਪਣਾ ਰੁੱਖ਼ ਮੈਦਾਨੇ ਜੰਗ ਵਲ ਤੇ ਕਰ ਲਿਆ ਸੀ ਪਰ ਇਸ 'ਚ ਇਕ ਜੰਗ-ਜੂ ਸਿਪਾਹੀ ਦੀ ਹਿੰਮਤ, ਹੌਸਲਾ, ਜੁਰਤ ਤੇ ਸਰਫਰੋਸ਼ੀ ਦਾ ਜੌਹਰ ਨਹੀਂ ਸੀ। ਉਹ ਲਾਲ ਕੰਵਰ ਦੀ ਜ਼ੁਲਫ ਦਾ ਅਸੀਰ ਸੀ। ਲਾਲ ਕੰਵਰ ਦੀ ਨਿਗਾਹੇ ਦਿਲ ਨਵਾਜ਼ ਦਾ ਜਾਦੂ ਉਸ ਤੇ ਪੂਰੀ ਤਰ੍ਹਾਂ ਚੱਲ ਚੁੱਕਾ ਸੀ। ਆਪ ਉਹ ਪਰਲੇ ਦਰਜੇ ਦਾ ਅਯਾਸ਼ ਤੇ ਸ਼ਰਾਬੀ ਕਬਾਬੀ ਸੀ

ਚੰਗ-ਓ-ਰਬਾਬ ਸੇ, ਨਾ ਮਏ ਖ਼ੁਸ਼ਗਵਾਰ ਸੇ,
ਲੁਤਫੇ ਬਹਾਰ ਹੈ ਉਸੀ ਜਾਨੇ ਬਹਾਰ ਸੇ।

ਉਸ ਦੀ ਜਾਨੇ ਬਹਾਰ ਲਾਲ ਕੰਵਰ ਹੀ ਬਸ ਉਸ ਦੀ ਜ਼ਿੰਦਗੀ ਸੀ। ਮੈਦਾਨੇ ਜੰਗ 'ਚ ਸ਼ਮਸ਼ੀਰੇ ਆਬਦਾਰ ਇਸ ਦੀਆਂ ਅੱਖਾਂ ਚੁੰਧਿਆ ਦਿੰਦੀ ਸੀ। ਇਹ ਸਿਰਫ਼ ਸ਼ਰਾਬ, ਸੁਰਾਹੀ ਤੇ ਸ਼ਾਹਿਦ ਤੇ ਸ਼ਬਾਬ ਤੋਂ ਲੁਤਫ਼ ਅੰਦੋਜ਼ ਹੋਣ ਵਾਲੇ ਸਨ। ਨਾ ਜਹਾਂਦਾਰ ਸ਼ਾਹ 'ਚ ਖ਼ੁਦ ਏਤਮਾਦੀ ਦਾ ਜਜ਼ਬਾ ਸੀ ਤੇ ਨਾ ਹੀ ਉਸ ਨੂੰ ਤਾਜੋ ਤਖ਼ਤ ਦੀ ਅਜ਼ਮਤ ਦੀ ਖ਼ਬਰ ਸੀ। ਤਾਜ ਹਰ ਇਕ ਦੇ ਸਿਰ ਦੀ ਜ਼ੇਬ-ਓ-ਜ਼ੀਨਤ ਨਹੀਂ ਹੁੰਦਾ। ਤਾਜ ਜਾਹੋਜਲਾਲ ਸਤਵਤ ਤੇ ਅਜ਼ਮਤ ਦੀ ਨਿਸ਼ਾਨੀ ਹੁੰਦਾ ਹੈ। ਪਰ ਜਹਾਂਦਾਰ ਸ਼ਾਹ ਤੈਮੂਰੀ ਅਦਬ ਆਦਾਬ ਦੀਆਂ ਸਾਰੀਆਂ ਹਦਾਂ ਪਾਰ ਕਰ ਗਿਆ ਸੀ। ਮੁਹੰਮਦ ਫਰਖ਼ਸਿਯਰ ਆਪਣੇ ਜੰਗ ਆਜ਼ਮਾ ਸ਼ਾਹ ਸਵਾਰਾਂ ਨਾਲ ਬਰਾਬਰ ਪੇਸ਼ ਕਦਮੀ ਕਰ ਰਿਹਾ ਸੀ। ਜਹਾਂਦਾਰ ਦੇ ਲਸ਼ਕਰ ਦੇ ਬੇਸ਼ੁਮਾਰ ਸਿਪਾਹੀ ਮੁਹੰਮਦ ਫਰਖ਼ਸਿਯਰ ਦੇ ਪਾਸ ਚਲੇ ਗਏ। ਜਹਾਂਦਾਰ ਸ਼ਾਹ ਦੇ ਲਸ਼ਕਰ 'ਚ ਇੰਤਸ਼ਾਰ ਤੇ ਬਦਇੰਤਜ਼ਾਮੀ ਪਹਿਲਾਂ ਤੋਂ ਜ਼ਿਆਦਾ ਹੋ ਗਈ। ਇੱਧਰ ਸ਼ਾਹਜ਼ਾਦੇ ਨੇ ਆਪਣੀ ਮੋਰਚਾਬੰਦੀ ਤੇਜ਼ ਕਰ ਦਿੱਤੀ ਤੇ ਉੱਧਰ ਫਰਖ਼ਸਿਯਰ ਸ਼ਹਿਜ਼ਾਦੇ ਦੇ ਨਜ਼ਦੀਕ ਤੋਂ ਨਜ਼ਦੀਕਤਰ ਪਹੁੰਚਦਾ ਗਿਆ ਤੇ ਸ਼ਹਜ਼ਾਦੇ ਦੇ ਲਸ਼ਕਰ ਦੀ ਮਾਯੂਸੀ ਤੇ ਅਫਰਾ ਤਫਰੀ ਬਹੁਤ ਜ਼ਿਆਦਾ ਹੁੰਦੀ ਗਈ। ਸੱਯਦ ਅਬਦ ਉਲ੍ਹਾ ਖਾਂ ਨੇ ਸ਼ਹਿਜ਼ਾਦੇ ਦੀ ਫੌਜ ਤੇ ਗੋਲਾ ਬਾਰੀ ਦੀ ਸ਼ੁਰੂਆਤ ਕਰ ਦਿੱਤੀ। ਸ਼ਹਿਜ਼ਾਦਾ ਪਹਿਲਾਂ ਹੀ ਸਹਿਮਿਆਂ ਹੋਇਆ ਤੇ ਬੱਦ ਦਿੱਲ ਤੇ ਬਦਜ਼ਨ ਸੀ। ਆਖ਼ਿਰ ਦੁਸ਼ਮਣ ਦੀ ਦਹਿਸ਼ਤ ਦਾ ਇਸ ਤੇ ਬਹੁਤ ਜ਼ਿਆਦਾ ਅਸਰ ਹੋ ਗਿਆ ਤੇ ਉਸ ਨੇ ਖਾਨੇ ਦੌਰਾਂ ਨੂੰ ਆਪਣੇ ਨਾਲ ਲੈ ਕੇ ਜਾਨ ਬਚਾਉਂਣ ਦੀ ਖ਼ਾਤਿਰ ਮੈਦਾਨੇ ਜੰਗ 'ਚੋਂ ਫਰਾਰ ਹੋ ਗਿਆ। ਉਸ ਦੇ ਬਾਅਦ ਹਰ ਲਸ਼ਕਰੀ ਨੂੰ ਜਾਨ ਦੇ ਲਾਲੇ ਪੈ ਗਏ ਤੇ ਉਹ ਵੀ ਸਿਰ ਤੇ ਪੈਰ ਰਖ ਕੇ ਮੈਦਾਨੇ ਜੰਗ 'ਚੋਂ ਨਿਕਲ ਗਏ। ਜਦ ਮੁਹੰਮਦ ਫਰਖ਼ਸਿਯਰ ਨੂੰ ਸ਼ਹਜ਼ਾਦੇ ਦੇ ਫਰਾਰ ਹੋਣ ਦੀ ਖ਼ਬਰ ਮਿਲੀ ਤੇ ਸਭ ਨੇ ਫਰਖ਼ਸਿਯਰ ਨੂੰ ਮੁਬਾਰਕਬਾਦ ਪੇਸ਼ ਕੀਤੀ। ਜੱਦ ਜਹਾਂਦਾਰ ਸ਼ਾਹ ਨੂੰ ਇਹ ਖ਼ਬਰ ਮਿਲੀ ਕਿ ਸ਼ਹਜ਼ਾਦਾ ਜ਼ਬਰਦਸਤ ਸ਼ਿਕਸਤ ਖਾ ਕੇ ਫਰਾਰ ਹੋ ਗਿਆ ਹੈ ਤੇ ਇਹ ਆਸ਼ਿਕ ਅਲੀ ਹੋਰ ਵੀ ਬੇਹਿੰਮਤ ਤੇ ਬੇਹੌਂਸਲਾ ਹੋ ਗਿਆ। ਹੁਣ ਯਾਂ ਤੇ ਤਾਜ-ਓ-ਤਖ਼ਤ ਫਰਖ਼ਸਿਯਰ ਦੇ ਕਦਮਾਂ ਤੇ ਰੱਖ ਦਏ ਤੇ ਆਪਣਾ ਸਿਰ ਕਲਮ ਕਰਾ ਲਏ

ਆਖ਼ਿਰ ਮਜਬੂਰਨ ਉਸ ਨੇ ਤਕਰੀਬਨ 70-80 ਹਜ਼ਾਰ ਸਵਾਰ ਤੇ ਇਕ ਲੱਖ ਪਿਆਦੇ ਲੈ ਕੇ ਅਕਬਰ ਆਬਾਦ ਦੇ ਕਰੀਬ ਸਮੋਗੜ੍ਹ ਪਹੁੰਚ ਗਿਆ ਫਰਖ਼ਸਿਯਰ ਦਾ ਲਸ਼ਕਰ ਇਸ ਦੇ ਲਸ਼ਕਰ ਦੇ ਸਾਹਮਣੇ ਕੁਝ ਵੀ ਨਹੀਂ ਸੀ ਪਰ ਜਹਾਂਦਾਰ ਸ਼ਾਹ ਦੀ ਬਦਬਖ਼ਤੀ ਇਹ ਸੀ ਕਿ ਇਕ ਆਮ ਬਜ਼ਾਰੀ ਔਰਤ ਦੇ ਹੱਥ ਉਸ ਨੇ ਹਕੂਮਤ ਦੀ ਬਾਗਡੋਰ ਦੇ ਰੱਖੀ ਸੀ। ਇਸ ਦੇ ਸਬੱਬ ਉਸ ਦੇ ਤੋਰਾਨੀ ਤੇ ਈਰਾਨੀ ਸਰਦਾਰ ਜਹਾਂਦਾਰ ਸ਼ਾਹ ਦੀ ਇਮਦਾਦ ਕਰਨ ਨੂੰ ਤਿਆਰ ਨਹੀਂ ਸਨ। ਜਹਾਂਦਾਰ ਸ਼ਾਹ ਦੇ ਅਮੀਰ ਉਮਰਾ ਤੇ ਆਮ ਲਸ਼ਕਰੀ ਦਿਲ ਤੋਂ ਫਰਖ਼ਸਿਯਰ ਨਾਲ ਹਮਦਰਦੀ ਰੱਖਦੇ ਸਨ। ਜਹਾਂਦਾਰ ਸ਼ਾਹ ਦੇ ਕਈ ਸਰਦਾਰਾਂ ਨੇ ਮੁਹੰਮਦ ਫਰਖ਼ਸਿਯਰ ਨਾਲ ਸਾਜ਼-ਬਾਜ਼ ਕਰ ਰੱਖੀ ਸੀ ਤੇ ਉਸ ਦੇ ਲਈ ਜਾਸੂਸੀ ਵੀ ਕਰਦੇ ਸਨ। ਜਹਾਂਦਾਰ ਸ਼ਾਹ ਆਪਣੇ ਲਾਮ ਲਸ਼ਕਰ ਸਮੇਤ ਜਮਨਾ ਦੇ ਕਾਡ ਤੇ ਪਹੁੰਚ ਗਿਆ। ਦੂਸਰੇ ਪਾਸੇ ਫਰਖ਼ਸਿਯਰ ਮਸ਼ਕਲਾਤ ਦਾ ਸਾਹਮਣਾ ਕਰਦਾ ਹੋਇਆ ਦਰਿਆ ਦੇ ਕਿਨਾਰੇ ਤੇ ਪਹੁੰਚ ਗਿਆ। ਉਸ ਦੇ ਪਾਸ ਕੋਈ ਖਾਸ ਲਸ਼ਕਰ ਨਹੀਂ ਸੀ। ਇਸ ਦੇ ਬਾਵਜੂਦ ਜਹਾਂਦਾਰ ਸ਼ਾਹ ਦੇ ਲਸ਼ਕਰ 'ਚ ਬੜਾ ਖ਼ੌਫ-ਓ-ਹਿਰਾਸ ਸੀ। ਫਤਹਿ ਹਾਸਿਲ ਕਰਨ ਦੇ ਲਈ ਜੋ ਹਿੰਮਤ, ਹੌਸਲਾ, ਜ਼ੁਰਤ ਤੇ ਬੇਖ਼ੌਫੀ ਲਸ਼ਕਰ 'ਚ ਹੋਣੀ ਚਾਹੀਦੀ ਹੈ ਉਹ ਕਅਤਨ ਨਹੀਂ ਸੀ। ਸਮੋਗੜ੍ਹ ਦੀ ਲੜਾਈ 'ਚ ਵੀ ਬੜੀ ਹੁਸ਼ਿਆਰੀ 'ਤੇ ਸਿਆਸਤ ਨਾਲ ਕੰਮ ਲੈਂਦਿਆਂ ਸਯੱਦ ਅਬਦ ਉਲ੍ਹਾ ਖਾਂ ਹਮਲਾ ਕਰਦਾ ਸੀ। ਉਹ ਤੁਰਾਨੀ ਸਰਦਾਰਾਂ ਤੇ ਹਮਲਾਵਰ ਨਹੀਂ ਸੀ ਹੁੰਦਾ। ਸਯੱਦ ਅਬਦਉੱਲ੍ਹਾ ਖਾਂ ਇਕ ਐਸੀ ਮਹਿਫ਼ੂਜ਼ ਜਗਹ ਤੇ ਪਹੁੰਚ ਗਿਆ ਜਿਸ ਜਗਹ ਤੋਂ ਉਹ ਆਪਣੇ ਹਰੀਫ ਦੀ ਫੌਜ ਤੇ ਤੀਰ ਅੰਦਾਜ਼ੀ ਕਰ ਸਕਦਾ ਸੀ। ਫਿਰ ਉਸ ਨੇ ਤੀਰ ਅੰਦਾਜ਼ੀ ਦੇ ਉਹ ਜੌਹਰ ਦਿਖਾਏ ਉਹ ਤੀਰ ਤੇ ਤੀਰ ਚਲਾਇਆ ਤੇ ਬਾਨ ਫੈਂਕੇ ਕਿ ਬਸ ਖ਼ੁਦਾ ਪਨਾਹ। ਇਸ ਨਾਲ ਜਹਾਂਦਾਰ ਸ਼ਾਹ ਦੀ ਜ਼ਨਾਨਾ ਸਵਾਰੀ ਦੇ ਹਾਥੀਆਂ 'ਚ ਬੜੀ ਬੁਰੀ ਤਰ੍ਹਾਂ ਅਫਰਾ ਤਫਰੀ ਤੇ ਭਗਦੜ ਮੱਚ ਗਈ। ਜਹਾਂਦਾਰ ਦੀ ਚਹੇਤੀ ਮਲਿਕਾ ਲਾਲ ਕੰਵਰ ਤੇ ਉਸ ਦੇ ਨਾਲ ਜੋ ਗਾਉਂਣ ਵਜਾਉਣ ਵਾਲੀਆਂ ਔਰਤਾਂ ਸਨ ਉਨ੍ਹਾਂ ਦੇ ਹਾਥੀ ਵੀ ਉਨ੍ਹਾਂ ਦੀ ਤਰ੍ਹਾਂ ਨਾਚ ਕਰਨ ਲੱਗ ਪਏ। ਇਸ ਤੀਰ ਅੰਦਾਜ਼ੀ ਨੇ ਉਹ ਕਮਾਲ ਦਿਖਾਇਆ ਕਿ ਜਹਾਂਦਾਰ ਸ਼ਾਹ ਦਾ ਹਾਥੀ ਵੀ ਖੌਫ਼ ਦਾ ਮਾਰਿਆ ਫੀਲਬਾਨ ਦੇ ਕਾਬੂ 'ਚੋਂ ਬਾਹਰ ਹੋ ਗਿਆ। ਸਿਪਾਹੀਆਂ ਦੀ ਤਰ੍ਹਾਂ ਹਾਥੀ ਵੀ ਬੋਖ਼ਲਾ ਗਏ ਤੇ ਬਦਹਵਾਸ ਹੋ ਕੇ

ਮੈਦਾਨ ਚੋਂ ਨਿੱਕਲ ਗਏ। ਜ਼ੂਉੱਲ ਫ਼ਿਕਾਰ ਖਾਂ ਨੂੰ ਜੱਦ ਉਸ ਦੇ ਫਰਾਰ ਹੋਣ ਦੀ ਇਤਲਾਅ ਮਿਲੀ ਤੇ ਉਹ ਜਹਾਂਦਾਰ ਸ਼ਾਹ ਤੇ ਉਸ ਦੇ ਬੇਟੇ ਦੀ ਤਲਾਸ਼ ਕਰਾਉਂਦਾ ਰਿਹਾ ਤੇ ਫਰਖ਼ਸਿਯਰ ਦੀ ਫੌਜ ਦੇ ਸਾਹਮਣੇ ਚੱਟਾਨ ਬਣ ਕੇ ਜਮਿਆਂ ਰਿਹਾ ਜਹਾਂਦਾਰ ਸ਼ਾਹ ਤੇ ਉਸ ਦੇ ਬੇਟੇ ਦੀ ਬੁਜ਼ਦਿਲੀ ਤੇ ਬੇਹਿੰਮਤੀ ਨੇ ਉਸ ਨੂੰ ਬੇਬਸ ਕਰ ਦਿੱਤਾ ਸੀ। ਜਹਾਂਦਾਰ ਸ਼ਾਹ ਆਪਣੀ ਦਾੜ੍ਹੀ ਸਾਫ ਕਰਵਾ ਕੇ ਆਪਣੀ ਚਹੇਤੀ ਲਾਲ ਕੰਵਰ ਦੇ ਹਾਥੀ ਦੇ ਪਿੱਛੇ ਬੈਠ ਕੇ ਮੈਦਾਨ ਚੋਂ ਨਿਕਲ ਗਿਆ। ਮੈਦਾਨ ਸਾਫ ਦੇਖ ਕੇ ਜ਼ੂ ਉੱਲ ਫਿਕਾਰ ਖਾਂ ਵੀ ਮਾਯੂਸੀ, ਨਾਕਾਮੀ ਤੇ ਮਹਿਰੂਮੀ ਦੀ ਦੱਲਦੱਲ 'ਚ ਫਸ ਕੇ ਰਹਿ ਗਿਆ ਸੀ। ਆਖ਼ਿਰ ਉਹ ਵੀ ਮੈਦਾਨੇ ਜੰਗ ਚੋਂ ਫਰਾਰ ਹੋ ਕੇ ਆਪਣੇ ਬਾਪ ਅਸਦ ਖਾਂ ਦੇ ਪਾਸ ਪਹੁੰਚ ਗਿਆ। ਸ਼ਹਿਜ਼ਾਦੇ ਸ਼ਾਹਾਨਾ ਸ਼ੌਕਤ ਤੇ ਅਦਬ-ਅਦਾਬ ਤੇ ਜਾਹੋ-ਜਲਾਲ ਨੂੰ ਇਕ ਭੁਲੀ ਬਿਸਰੀ ਦਾਸਤਾਨ ਬਣਾ ਦਿੰਦੇ ਤੇ ਤਾਜੋ ਤਖ਼ਤ ਨੂੰ ਆਪਣੇ ਹੀ ਖ਼ੂਨ 'ਚ ਡਬੋ ਕੇ ਉਸ ਤੇ ਜਲਵਾ ਫਰੋਜ਼ ਹੁੰਦੇ। ਇਸ ਤਰ੍ਹਾਂ ਉਨ੍ਹਾਂ ਦਾ ਦਾਮਨ ਵੀ ਆਸਤੀਨ ਵੀ ਖ਼ੂਨ ਨਾਲ ਤਰ ਬ ਤਰ ਹੋ ਜਾਂਦੇ। ਜਹਾਂਦਾਰ ਸ਼ਾਹ ਦੀ ਸ਼ਿਕਸਤ ਤੇ ਫਰਖ਼ਸਿਯਰ ਦੀ ਫਤਹਿ ਦੀ ਖ਼ਬਰ ਹਰ ਤਰਫ ਫੈਲ ਗਈ। ਇਸ ਖਬਰ ਦੇ ਫੈਲਦਿਆਂ ਹੀ ਨਾਚ ਗਾਉਂਣ ਵਾਲਿਆਂ ਦੇ ਘਰਾਂ 'ਚ ਸਫ਼ੇ ਮਾਤਮ ਵਿੱਚ ਗਈ ਮੁਤਰਬ ਤੇ ਗਵਈਯੇ ਗਾਨਾ ਵਜਾਉਂਣਾ ਭੁੱਲ ਗਏ ਤੇ ਉਨ੍ਹਾਂ ਦੀ ਕਿਸਮਤ 'ਚ ਦਰਦ ਤੇ ਫਰਿਯਾਦ ਦੀ ਲੈ ਹੀ ਰਹਿ ਗਈ ਸੀ। ਜਦ ਬਹਾਦਰ ਸ਼ਾਹ (ਕੂੜਾ-ਕਰਕਟ) ਦਾ ਸਫਾਇਆ ਕੀਤੇ ਬਗ਼ੈਰ ਹਸਰਤ ਦੀ ਮੌਤ ਮਰ ਗਿਆ। ਸਿੱਖਾਂ ਨੇ ਫਿਰ ਬਗ਼ਾਵਤ ਦੇ ਲਈ ਸਿਰ ਉਠਾ ਲਿਆ ਤੇ ਕਾਫ਼ੀ ਇਲਾਕੇ 'ਚ ਕਬਜ਼ਾ ਕਰ ਲਿਆ। ਇਸ ਦੇ ਬਾਅਦ ਜਦ ਜਹਾਂਦਾਰ ਸ਼ਾਹ ਤੇ ਫਰਖ਼ਸਿਯਰ ਦੀ ਤਖ਼ਤ ਨਸ਼ੀਨੀ ਦੀ ਜੰਗ ਹੋਈ ਤੇ ਸਿੱਖ ਫਿਰ ਮੁਗ਼ਲਾਂ ਦੇ ਖਿਲਾਫ਼ ਸ਼ਮਸ਼ੀਰ ਬਦਸਤ ਹੋ ਗਏ।ਮੁਗ਼ਲੀਆ ਸਲਤਨਤ ਆਸਾਮ ਤੋਂ ਲੈ ਕੇ ਅਫ਼ਗਾਨਿਸਤਾਨ ਦੇ ਦੂਰ ਦਰਾਜ਼ ਇਲਾਕੇ ਤੱਕ ਫੈਲੀ ਹੋਈ ਸੀ। ਇਸ ਵਸੀਹ-ਓ-ਅਰੀਜ਼ ਸਲਤਨਤ ਦਾ ਇਕ ਮਸ਼ਹੂਰ ਲਤੀਫਾ ਹੈ। ਇਕ ਦਫ਼ਾ ਇਕ ਖ਼੍ਵਾਜਾ ਸਰਾ ਨੇ ਮੁਗ਼ਲ ਸ਼ਹਿਨਸ਼ਾਹ ਦੇ ਹਜ਼ੂਰ ਗੁਸਤਾਖੀ ਕੀਤੀ ਇਸ ਤੇ ਸ਼ਹਿਨਸ਼ਾਹ ਨੇ ਉਸ ਨੂੰ ਮੁਲਕ ਬਦਰ ਕਰ ਦਿੱਤਾ। ਉਹ ਖ਼੍ਵਾਜਾ ਸਰਾ ਦਿੱਲੀ 'ਚ ਹੀ ਛੁਪ-ਛੁਪਾ ਕੇ ਫਿਰਦਾ ਰਿਹਾ। ਕਿਸੇ ਨੂੰ ਉਸ ਦੀ ਖ਼ਬਰ ਤਕ ਨਾ ਹੋਈ ਕਿ ਉਹ ਖ਼੍ਵਾਜ਼ਾ ਸਰਾ ਇਸੇ ਸ਼ਹਿਰ 'ਚ ਹੀ ਹੁਸਨੇ ਆਵਾਰਗੀ ਕਰ ਰਿਹਾ ਹੈ। ਇਕ ਦਿਨ

ਬਾਦਸ਼ਾਹ ਨੇ ਆਪਣਾ ਸ਼ਾਹੀ ਖੈਮਾਂ ਲਾਇਆ ਖੁਫੀਆ ਪੁਲਿਸ ਨੇ ਇਸ ਖ੍ਵਾਜਾ ਸਰਾ ਨੂੰ ਦੇਖ ਲਿਆ ਤੇ ਬਾਦਸ਼ਾਹ ਦੇ ਪਾਸ ਮੁਖ਼ਬਰੀ ਕਰ ਦਿੱਤੀ ਕਿ ਬਾਦਸ਼ਾਹ ਸਲਾਮਤ ਉਹ ਖ੍ਵਾਜਾ ਸਰਾ ਜਿਸ ਨੂੰ ਤੁਸੀਂ ਮੁਲਕ ਬਦਰ ਕੀਤਾ ਸੀ ਉਹ ਏਥੇ ਨਜ਼ਦੀਕ ਹੀ ਆਵਾਰਾ ਫਿਰ ਰਿਹਾ ਹੈ। ਬਾਦਸ਼ਾਹ ਨੇ ਹੁਕਮ ਦਿੱਤਾ ਕੇ ਇਸ ਨੂੰ ਗ੍ਰਿਫਤਾਰ ਕਰਕੇ ਮੇਰੇ ਪਾਸ ਲਿਆਇਆ ਜਾਏ। ਇਸ ਖ੍ਵਾਜਾ ਸਰਾ ਦੀ ਇਹ ਮਜਾਲ ਕਿਸ ਤਰ੍ਹਾਂ ਹੋਈ ਹੈ ਕਿ ਉਹ ਹੁਕਮ ਅਦੂਲੀ ਕਰ ਜਾਏ। ਜਦ ਬਾਦਸ਼ਾਹ ਦੇ ਪਿਆਦੇ ਉਸ ਨੂੰ ਗ੍ਰਿਫਤਾਰ ਕਰਨ ਆਏ ਤੇ ਉਹ ਇਕ ਬਹੁਤ ਵੱਡੇ ਲਮੇ ਚੌੜੇ ਦਰਖ਼ੱਤ ਤੇ ਚੜ੍ਹਨਾਂ ਸ਼ੁਰੂ ਹੋ ਗਿਆ। ਇਨ੍ਹਾਂ ਪਿਆਦਿਆਂ ਨੇ ਬੇਹੱਦ ਸ਼ੋਰ-ਓ-ਸ਼ਰ ਕੀਤਾ ਪਰ ਉਹ ਉਪਰ ਹੀ ਉਪਰ ਚੜ੍ਹਦਾ ਗਿਆ। ਆਖਿਰ ਬਾਦਸ਼ਾਹ ਨੂੰ ਉਸਦੀ ਇਸ ਗੁਸਤਾਖ਼ੀ ਤੇ ਹੁਕਮ ਅਦੂਲੀ ਦੀ ਖ਼ਬਰ ਦਿੱਤੀ ਗਈ। ਮਾਬਦੌਲਤ ਆਪ ਤਸ਼ਰੀਫ ਫਰਮਾ ਹੋਏ ਤੇ ਉਸ ਨੂੰ ਕਿਹਾ ਮੈ ਤੈਨੂੰ ਮੁਲਕ ਬਦਰ ਕੀਤਾ ਸੀ ਤੇ ਤੂੰ ਮੇਰੇ ਹੁਕਮ ਦੀ ਤਾਮੀਲ ਕਿਉਂ ਨਹੀਂ ਕੀਤੀ, ਇਸ ਤੇ ਉਸ ਖ੍ਵਾਜਾ ਸਰਾ ਨੇ ਜਵਾਬ ਦਿੱਤਾ ਅਲੀਜਾਹ ਮੈਂ ਤੁਹਾਡੀ ਸਲਤਨਤ ਦੇ ਚਾਰੇ ਕੋਨੇ ਫਿਰ ਆਇਆ ਹਾਂ। ਪਹਿਲਾਂ ਚਲਦਾ ਚਲਦਾ ਇਕ ਤਰਫ਼ ਗਿਆ। ਜਿਸ ਨੂੰ ਪੁੱਛਦਾ ਸਾਂ ਉਹ ਇਕ ਹੀ ਜਵਾਬ ਦਿੰਦਾ ਸੀ। ਏਥੇ ਵੀ ਜਹਾਂਪਨਾਹ, ਬਾਦਸ਼ਾਹ ਸਲਾਮਤ ਦੀ ਹਕੂਮਤ ਹੈ। ਦਿਨ-ਰਾਤ ਦਾ ਸਫਰ ਕਰਦਾ ਤੇ ਤਕਲੀਫ਼ਾਂ ਬਰਦਾਸ਼ਤ ਕਰਦਾ ਉਸ ਦੇ ਉਲਟ ਦੂਸਰੇ ਕਿਨਾਰੇ ਵੱਲ ਚਲ ਪਿਆ। ਇਧਰ ਵੀ ਜਿਸ ਨੂੰ ਪੁਛਦਾ ਸਾਂ ਉਹ ਇਕ ਹੀ ਜਵਾਬ ਦਿੰਦਾ ਸੀ। ਏਥੇ ਵੀ ਜਹਾਂਪਨਾਹ, ਬਾਦਸ਼ਾਹ ਸਲਾਮਤ ਦੀ ਹਕੂਮਤ ਹੈ। ਦਿਨ-ਰਾਤ ਦਾ ਸਫਰ ਕਰਦਾ ਤੇ ਤਕਲੀਫ਼ਾਂ ਬਰਦਾਸ਼ਤ ਕਰਦਾ ਉਸ ਦੇ ਉਲਟ ਦੂਸਰੇ ਕਿਨਾਰੇ ਵਲ ਚਲ ਪਿਆ। ਇਧਰ ਵੀ ਜਿਸ ਨੂੰ ਪੁੱਛਦਾ ਸਾਂ ਉਹ ਇਕ ਹੀ ਜਵਾਬ ਦਿੰਦਾ ਸੀ। ਏਥੇ ਵੀ ਬਾਦਸ਼ਾਹ ਸਲਾਮਤ ਦੀ ਹਕੂਮਤ ਹੈ। ਮੈ ਮੁਲਕ ਦੇ ਚਾਰੇ ਕੋਨੇ ਛਾਣ ਆਇਆ ਹਾਂ ਆਖਿਰ ਮੈਂ ਸ਼ਹਿਰ 'ਚ ਆ ਕੇ ਇਸ ਉੱਚੇ ਦਰਖ਼ੱਤ ਤੇ ਚੜ੍ਹਨਾ ਸ਼ੁਰੂ ਹੋ ਗਿਆ ਤਾ ਕਿ ਮੈ ਆਸਮਾਨ ਤੇ ਪਹੁੰਚ ਕੇ ਮੁਲਕ ਬਦਰ ਹੋ ਜਾਵਾਂ। ਜਹਾਂ-ਪਨਾਹ ਜਲਾਲਤ-ਉਲ-ਮੁਲਕ ਹਾਲਾਂ ਤੱਕ ਮੈਂ ਇਸ ਦਰੱਖ਼ਤ ਤੇ ਚੜ੍ਹਦਾ ਚੜ੍ਹਦਾ ਏਥੇ ਤਕ ਹੀ ਪਹੁੰਚਿਆ ਹਾਂ। ਬਾਦਸ਼ਾਹ ਨੇ ਜਦ ਉਸ ਦੇ ਇਹ ਦਿਲ ਖੁਸ਼ ਕੁਨ ਲ਼ਫਜ਼ ਸੁਣੇਂ ਤੇ ਬੇਸਾਖਤਾ ਉਸ ਦਾ ਹਾਸਾ ਨਿਕਲ ਗਿਆ ਤੇ ਉਸਨੇ ਖ੍ਵਾਜਾ ਸਰਾ ਦੀ ਗੁਸਤਾਖੀ ਮੁਆਫ਼ ਕਰ ਦਿੱਤੀ। ਖ੍ਵਾਜਾ

ਸਰਾ ਦੇ ਇਹ ਲਫਜ਼ ਬੜੇ ਹੀ ਮਾਅਨੀਖੇਜ਼ ਹਨ ਤੇ ਮੁਗ਼ਲਾਂ ਦੀ ਵਸੀਹ-ਓ-ਅਰੀਜ਼ ਸਲਤਨਤ ਦਾ ਨਕਸ਼ਾ ਪੇਸ਼ ਕਰਦੇ ਹਨ। ਐਸੀ ਹਕੂਮਤ ਦਾ ਫਤਹਿ ਕਰਨ ਦਾ ਖ਼੍ਵਾਬ ਕੌਣ ਦੇਖ ਸਕਦਾ ਹੈ। ਜੋ ਬਾਗ਼ੀ ਸਿਰ ਉਠਾਉਂਦਾ ਸੀ ਉਸ ਦਾ ਸਿਰ ਬੁਰੀ ਤਰ੍ਹਾਂ ਕੁਚਲ ਦਿੱਤਾ ਜਾਂਦਾ ਸੀ। ਖਾਲਸਾ ਬੜੀ ਸ਼ਿਦਤ ਜੋਸ਼ ਤੇ ਜਜ਼ਬੇ ਨਾਲ ਮੈਦਾਨੇ ਜੰਗ 'ਚ ਉਤਰਿਆ। ਕੀ ਇਨ੍ਹਾਂ ਦੇ ਪਾਸ ਕੋਈ ਆਲ੍ਹਾ ਅਸਲ੍ਹਾ ਜੰਗੀ ਹਾਥੀ ਤੇਜ਼ ਰਫਤਾਰ ਘੋੜੇ, ਜ਼ਿਰ੍ਹਾ ਬਕਤਰ ਯਾਂ ਹੋਰ ਫੌਜੀ ਸਾਮਾਨ ਸੀ। ਇਹ ਥੋੜ੍ਹੀ ਤੇ ਮੁਖ਼ਤਸਿਰ ਜਿਹੀ ਫੌਜ ਨਾਲ, ਮੁਗ਼ਲ ਫੌਜ ਜੋ ਕਿ ਆਪਣੇ ਵਕਤ ਦੀ ਬਿਹਤਰੀਨ ਫੌਜ ਸੀ, ਕਦ ਤਕ ਲੋਹਾ ਲੈ ਸਕਦੇ ਸਨ। ਖਾਲਸੇ ਨੇ ਬੜੇ-ਬੜੇ ਗਰਦਨ ਕਸ਼ਾਂ ਦੇ ਸਿਰ ਉੜਾਏ ਫਿਰ ਹੋਰ ਬੇਸ਼ੁਮਾਰ ਮੁਗ਼ਲਾਂ ਦੇ ਸਿਰ ਨਿਕਲ ਆਉਂਦੇ ਸਨ। ਮੁਗ਼ਲਾਂ ਦੀ ਦਹਿਸ਼ਤ ਵਹਿਸ਼ਤ ਤੇ ਬਰਬਰੀਅਤ ਦੇ ਸਾਹਮਣੇ ਕੋਈ ਆਪਣਾ ਸਿਰ ਉਠਾਉਂਣ ਦੀ ਹਿੰਮਤ ਨਹੀਂ ਸੀ ਕਰ ਸਕਦਾ। ਭਾਈ ਮਨੀ ਸਿੰਘ ਸਾਹਿਬ ਮਾਤਾ ਸੁੰਦਰੀ ਨੂੰ 20 ਅਪ੍ਰੈਲ ਸੰਨ 1711 ਈ. ਨੂੰ ਇਕ ਦਿਲ ਦਹਿਲਾ ਦੇਣ ਵਾਲੀ ਚਿੱਠੀ ਲਿਖਦੇ ਹਨ। ਜਿਸ ਚੋਂ ਲਹੂ ਹੀ ਲਹੂ ਟਪਕਦਾ ਹੈ ਤੇ ਰੋਂਘਟੇ ਖੜੇ ਹੋ ਜਾਂਦੇ ਹਨ। "ਦੇਸ ਵਿੱਚ ਖਾਲਸੇ ਦਾ ਬਲ ਛੁਟਿ ਗਇਆ ਹੈ। ਸਿੰਘ ਪਰਬਤਾਂ ਬਬਾਨਾਂ ਵਿਚਿ ਜਾਇ ਬਸੈ ਹੈਨ। ਮਲੇਛੋਂ ਕੀ ਦੇਸੁ ਮੇ ਦੋਹੀ ਹੈ। ਬਸਤੀ ਮੇਂ ਬਾਲਕ ਜੁਵਾਂ ਇਸਤਰੀ ਸਲਾਮਤੁ ਨਾਹੀ। ਮੁਛੂ ਕਰਿ ਹੰਦਾਲੀਏ ਮਿਲਿ ਕਰ ਮੁਕਬਰੀ ਕਰਦੇ ਹੈਨ। ਸਭੀ ਚਕੂ ਛੋੜ ਗਏ ਹੈਨ। ਮੁਸਤਦੀ ਭਾਗ ਗਏ ਹੈਨ। ਸਾਡੇ ਪੁਰ ਅਭੀ ਤੋ ਅਕਾਲ ਕੀ ਰਛਾ ਹੈ। ਕਲ ਕੀ ਖਬਰ ਨਾਹੀ। ਸਾਹਿਬ ਦੇ ਹੁਕਮ ਅਟੱਲ ਹੈਨ। ਬਿਨੋਦ ਸਿੰਘ ਦੇ ਪੁਤਰੇਲੇ ਦਾ ਹੁਕਮ ਸਤ ਹੋਇ ਗਇਆ ਹੈ।....... ਦੇਸ ਵਿਚਿ ਗੋਗਾ ਹੈ ਕਿ ਬੰਦਾ ਬੰਦਨ ਮੁਕਤਿ ਹੋਇ ਭਾਗ ਗਇਆ ਹੈ। ਸਾਹਿਬ ਬਾਹੁੜੀ ਕਰਨਗੇ"........... ਮਿਤੀ ਵੈਸਾਖ 22 ਭਾਈ ਮਨੀ ਸਿੰਘ ਸਾਹਿਬ ਰੂਹਾਨੀ ਇਲਮ ਦਾ ਸਮੁੰਦਰ ਸਨ। ਸਿੱਖੀ ਦੀ ਜੀਂਦੀ ਜਾਗਦੀ ਤਸਵੀਰ ਸਨ ਖਾਲਸੇ ਦੀ ਰੂਹੇ ਰਵਾਂ। ਉਹ ਕਿਰਦਾਰ ਦੇ ਗ਼ਾਜ਼ੀ ਸਨ। ਉਨਾਂ ਨੇ ਆਪਣੀ ਮਰਦਾਨਗੀ ਦੇ ਜੌਹਰ ਸਰੇ ਮੈਦਾਨ ਵੀ ਦਿਖਾਏ ਸਨ। ਆਖਿਰ ਇਸ ਬੇਗੁਨਾਹ ਪਾਕ ਸ਼ਖ਼ਸੀਅਤ ਦਾ ਹਸ਼ਰ ਵੀ ਇਬਰਤਨਾਕ ਹੀ ਹੋਇਆ। ਮੁਗ਼ਲਾਂ ਦੇ ਦੌਰ ਦੀ ਲਫਜ਼ੀ ਤਸਵੀਰ ਉਨ੍ਹਾਂ ਨੇ ਹੂ-ਬ-ਹੂ ਖਿਚ ਕੇ ਰੱਖ ਦਿੱਤੀ ਹੈ। ਹਿੰਦੂਸਤਾਨ ਦਾ ਜ਼ਰ੍ਹਾ-ਜ਼ਰ੍ਹਾ ਲਰਜ਼ ਉੱਠਿਆ ਸੀ।

ਉਨ੍ਹਾਂ ਨੇ ਖੁਸ਼ੀ-ਖੁਸ਼ੀ ਆਪਣੀ ਜ਼ਿੰਦਗੀ ਕੁਰਬਾਨ ਕਰ ਦਿੱਤੀ ਤੇ ਆਮ ਲੋਕਾਂ ਨੇ ਉਨ੍ਹਾਂ ਨੂੰ ਬੇਪਨਾਹ ਦਾਦ ਦਿੱਤੀ। ਕਤਲ ਦੇ ਵਕਤ ਉਨ੍ਹਾਂ ਦੀ ਸਾਬਤ ਕਦਮੀ ਦੇਖਣ ਦੇ ਲਾਇਕ ਸੀ। ਮੁਕਤੇ (ਮੁਕਤੀ ਦੇਣ ਵਾਲਾ) ਪਹਿਲਾਂ ਮੈਨੂੰ ਕਤਲ ਕਰ। ਹਰ ਕੋਈ ਚਸ਼ਮਦੀਦ ਸ਼ਹਾਦਤ ਦੇ ਰਿਹਾ ਹੈ। ਅਗਰ ਪਰਮਾਨੰਦ ਨੂੰ ਸਿੱਖਾਂ ਦੀ ਸ਼ਹਾਦਤ ਤੇ ਇਨ੍ਹਾਂ ਰਸ਼ਕ ਆਉਂਦਾ ਹੈ ਤੇ ਉਹ ਇਨ੍ਹਾਂ ਨੂੰ ਹਿੰਦੂ ਕਹਿੰਦਾ ਹੈ। ਉਸ ਨੂੰ ਚਾਹੀਦਾ ਸੀ ਕਿ ਉਹ ਵੀ ਸਿੱਖਾਂ ਦੀ ਤਰ੍ਹਾਂ ਇਲਾਹੀ ਕਲਮੇ ਦਾ ਜਾਪ ਕਰਦਾ। ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਰਹਿਨੁਮਾ ਮੰਨਦਾ। ਸਿੱਖਾਂ ਦੀ ਤਰ੍ਹਾਂ ਅੰਮ੍ਰਿਤਧਾਰੀ ਹੋ ਜਾਂਦਾ। ਸਿੱਖਾਂ ਦੇ ਬੰਦਗੀ ਤੇ ਇਬਾਦਤ ਕਰਨ ਦੇ ਤੌਰ ਤਰੀਕੇ ਅਪਨਾ ਲੈਂਦਾ ਤੇ ਉਸ ਦੀ ਕਾਇਨਾਤ ਬਦਲ ਜਾਂਦੀ। ਉਸ ਦੇ ਫ਼ਿਕਰ-ਓ-ਨਜ਼ਰ 'ਚ ਇੱਕ ਇਨਕਲਾਬ ਆ ਜਾਂਦਾ। ਉਸ ਦਾ ਸੋਚਣ ਦਾ ਅੰਦਾਜ਼ ਬਦਲ ਜਾਂਦਾ...... ਇਹ ਕੁਛ ਥੋੜੇ ਜਿਹੇ ਜਵਾਬ ਹਨ ਜੋ ਸਿੱਖ ਤੇ ਗ਼ੈਰ ਸਿੱਖ ਦਾ ਫ਼ਰਕ ਸਾਫ਼ ਜ਼ਾਹਿਰ ਤੇ ਨੁਮਾਇਆਂ ਕਰਦੇ ਹਨ। ਸਿੱਖਾਂ ਨੂੰ ਹਰ ਜਗ੍ਹਾ ਤੇ 'ਨਾਨਕ ਪ੍ਰਸਤ' ਕਿਹਾ ਜਾਂਦਾ ਹੈ ਤੇ ਕੁਸ਼ਤਨੀ ਤੇ ਵਾਜਿਬ-ਉਲ-ਕਤਲ (ਕਤਲ ਕਰਨ ਦੇ ਲਾਇਕ) ਕਿਹਾ ਜਾਂਦਾ ਹੈ। ਪਰਮਾਨੰਦ ਦੀ ਨਾਮਨਹਾਦ ਤਾਰੀਖ਼ ਦੀ ਹਸੀਅਤ ਮਹਿਜ਼ ਅਫਸਾਨਵੀ ਹੈ। ਇਹ ਪਰਮਾਨੰਦ ਹਿੰਦੂਆਂ ਦੀ ਨਜ਼ਰ 'ਚ ਕੁਛ ਹੋਰ ਸੀ ਤੇ ਮੁਸਲਮਾਨਾਂ ਦੀ ਨਜ਼ਰ 'ਚ ਕੁਛ ਹੋਰ ਸੀ। ਯਾਨਿ ਹਿੰਦੂ ਖਿਆਲਾਤ ਦੇ ਕਤਾਅਨ ਉਲਟ ਤੇ ਸਿੱਖਾਂ ਨੇ ਇਸ ਦਾ ਜਲਵਾ ਜੋ ਕਿ ਸੂਰਜ ਗ੍ਰਹਿਨ ਜੈਸਾ ਹੈ ਦੇਖ ਲਿਆ ਹੈ। ਖਾਲਸਾ ਕਿਸ ਤਰ੍ਹਾਂ ਸ਼ਹਾਦਤ ਤੇ ਸ਼ਹਾਦਤ ਦਾ ਜਾਮ ਪੀ ਰਿਹਾ ਹੈ। ਇਹ ਉਹ ਸਿੰਘ ਨੇ ....."ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ" ਸਾਢੌਰੇ ਤੇ ਲੋਹਗੜ੍ਹ ਦੀ ਫਤਹਿ ਦੇ ਬਾਅਦ ਅਬਦੁਸ ਸਮਦ ਖਾਂ ਲਾਹੌਰ ਚਲਾ ਗਿਆ ਤੇ ਉਸ ਨੇ ਆਪਣੇ ਲੜਕੇ ਜ਼ਕਰੀਆ ਖਾਨ ਨੂੰ ਜੰਮੂ ਦਾ ਫੌਜਦਾਰ ਬਣਾ ਦਿੱਤਾ ਤੇ ਉਸ ਨੂੰ ਆਪਣੀ ਕਾਰਗੁਜ਼ਾਰੀ ਦੀ ਖ਼ਬਰ ਦੇਣ ਦੇ ਲਈ ਜ਼ਕਰੀਆ ਖ਼ਾਨ ਨੂੰ ਬਾਦਸ਼ਾਹ ਦੇ ਪਾਸ ਦਿੱਲੀ ਰਵਾਨਾ ਕਰ ਦਿੱਤਾ। ਜ਼ਕਰੀਆ ਖ਼ਾਨ ਨੇ ਸਿੱਖਾਂ ਦੇ ਖਿਲਾਫ਼ ਮੁਹਿੰਮ 'ਚ ਆਪਣੀ ਕਾਮਯਾਬੀ ਤੇ ਕਾਮਰਾਨੀ ਦੀ ਦਾਸਤਾਨ ਸੁਣਾਈ ਤੇ ਕੁਛ ਸਿੱਖਾਂ ਦੇ ਸਿਰ ਵੀ ਮਾਬਦੌਲਤ ਦੇ ਹਜ਼ੂਰ ਪੇਸ਼ ਕੀਤੇ ਤੇ ਉਸ ਦੇ ਇਵਜ਼ 'ਚ ਇਨਾਮ-ਉ-ਇਕਰਾਮ ਨਾਲ ਨਵਾਜ਼ਿਆ ਗਿਆ। ਉਸ ਦੇ ਕੁਛ ਮਹੀਨਿਆਂ ਬਾਅਦ ਸੈਫ਼-ਉ-ਦੌਲ੍ਹਾ ਅਬਦੁਸ ਸਮਦ

ਖਾਂ ਬਹਾਦਰ ਦਲੇਰ ਜੰਗ ਆਪ ਬਾਦਸ਼ਾਹ ਦੇ ਹਜ਼ੂਰ ਦਿੱਲੀ ਪਹੁੰਚਿਆਂ ਤੇ ਉਸ ਤੇ ਵੀ ਬਾਦਸ਼ਾਹ ਸਲਾਮਤ ਨੇ ਉਸ ਦੀ ਖ਼ਿਦਮਤ ਗੁਜ਼ਾਰੀ ਨੂੰ ਪੇਸ਼ੇ ਨਜ਼ਰ ਰਖਦਿਆਂ ਇਨਾਮਾਤ ਦੀ ਖ਼ੂਬ ਬਾਰਿਸ਼ ਕੀਤੀ। ਸਿੱਖ ਚੂੰਕਿ ਹਰ ਤਰਫ਼ ਤੋਂ ਸ਼ਿਕਸਤ-ਦਰ-ਸ਼ਿਕਸਤ ਖਾ ਚੁੱਕੇ ਸਨ ਤੇ ਹਰ ਤਰਫ਼ ਮੁਸਲਮਾਨ ਸਿੱਖਾਂ ਦੇ ਦਰ ਪੈ ਅਜ਼ਾਰ ਹੋ ਗਏ ਸਨ। ਪਹਿਲੇ ਵਾਲੀ ਅਸਲ ਬੇਰਹਿਮੀ ਮੁਜ਼ਾਲਿਮ ਸਿਤਮਗਰੀ ਤੇ ਜ਼ੁਲਮ ਤੇ ਉਤਰ ਆਏ। ਕਿਰੀ ਪਠਾਨ ਉਮਰ ਗ਼ਾਜ਼ੀ ਨੇ ਇੰਤਕਾਮੀ ਜਜ਼ਬੇ ਦੇ ਤਹਿਤ ਬੇਹੱਦ ਜ਼ੁਲਮ-ਓ-ਸਿਤਮ ਕੀਤਾ। ਆਖ਼ਿਰ ਸਿੱਖ ਇਸ ਜ਼ੁਲਮ ਨੂੰ ਕਦ ਤੱਕ ਬਰਦਾਸ਼ਤ ਕਰਦੇ ਜਦ ਸਬਰ ਦਾ ਪੈਮਾਨਾ ਲਬਰੇਜ਼ ਹੋ ਗਿਆ ਤੇ ਉਨ੍ਹਾਂ ਚੋਂ ਇਕ ਸਰਦਾਰ ਜਗਤ ਸਿੰਘ ਸ਼ਮਸ਼ੀਰ ਬਕਫ਼ ਹੋ ਕੇ ਸਰੇ ਮੈਦਾਨ ਆ ਗਿਆ। ਜਗਤ ਸਿੰਘ ਦੀ ਸਿਪਾਹ-ਸਾਲਾਰੀ ਤਹਿਤ ਸਿੱਖ ਸਿਰ ਤੇ ਕਫ਼ਨ ਬੰਨ੍ਹ ਕੇ ਤੇ ਸ਼ਮਸ਼ੀਰ ਬਦਸਤ ਹੋ ਕੇ ਪਠਾਨਾਂ ਤੇ ਹਮਲਾਵਰ ਹੋਏ। ਪਠਾਨ ਸਰਦਾਰ ਮੁਹੰਮਦ ਇਸਹਾਕ ਨੂੰ ਕਤਲ ਕਰ ਦਿੱਤਾ ਤੇ ਉਸ ਦੇ ਬਾਕੀ ਸਿਪਾਹੀਆਂ ਨੇ ਰਾਹੇ ਫਰਾਰ ਅਖ਼ਤਿਆਰ ਕੀਤੀ ਤੇ ਜਿਦਰ ਜਿਸ ਦਾ ਮੂੰਹ ਹੋਇਆ ਆਪਣੀ ਜਾਨ ਬਚਾਉਂਣ ਦੇ ਲਈ ਨਿਕਲ ਗਿਆ। ਕੁਛ ਦਿਨਾਂ ਬਾਅਦ ਅਬਦੁਸ ਸਮਦ ਖਾਂ ਤੇ ਜ਼ਕਰੀਆ ਖਾਂ ਰਾਜਪੂਤਾਨੇ ਦੀ ਮੁਹਿੰਮ ਤੋਂ ਵਾਪਿਸ ਆ ਗਏ ਫਿਰ ਖਿਲਤਾਂ ਨਾਲ ਨਵਾਜ਼ੇ ਗਏ ਤੇ ਸ਼ਾਹੀ ਹੁਕਮ ਹੋਇਆ ਕਿ ਪੰਜਾਬ 'ਚ ਸਿੱਖਾਂ ਦਾ ਸਫਾਇਆ ਕਰ ਦਿੱਤਾ ਜਾਏ। ਅਬਦੁਸ ਸਮਦ ਖਾਂ ਨੇ ਫਰੱਖ਼ਸੀਅਰ ਦੇ ਬਾਪ ਅਜ਼ੀਮ-ਉਲ-ਸ਼ਾਨ ਨੂੰ ਸਰੇ ਮੈਦਾਨ ਕਤਲ ਕੀਤਾ ਸੀ। ਫਰੱਖ਼ਸੀਅਰ ਤੋਂ ਅਮੀਨ ਖਾਂ ਨੇ ਆਪਣੇ ਅਸਰ ਰਸੂਖ਼ ਨਾਲ ਅਬਦੁਸ ਸਮਦ ਦੇ ਸਾਰੇ ਗੁਨਾਹ ਬਖਸ਼ਵਾ ਦਿੱਤੇ। ਮੁਹੰਮਦ ਅਮੀਨ ਖਾਂ ਤੇ ਅਬਦੁਸ ਸਮਦ ਇੱਕ ਦੂਸਰੇ ਦੇ ਹਮ ਜ਼ੁਲਫ਼-ਸਾਂਢੂ-ਸਨ। ਮੁਹੰਮਦ ਅਮੀਨ ਖਾਂ ਨੇ ਸਿੱਖਾਂ ਨੂੰ ਸਫ਼ਾ-ਏ-ਹਸਤੀ ਤੋਂ ਮਿਟਾਉਂਣ ਦੀ ਹਰ ਮੁਮਕਿਨ ਕੋਸ਼ਿਸ਼ ਕੀਤੀ ਤੇ ਹੁਣ ਇਹ ਜ਼ਿੰਮੇਵਾਰੀ ਫਰੱਖ਼ਸੀਅਰ ਨੇ ਅਬਦੁਸ ਸਮਦ ਨੂੰ ਸੌਂਪ ਦਿੱਤੀ। ਅਬਦੁਸ ਸਮਦ ਖਾਂ ਨੇ ਬਾਦਸ਼ਾਹ ਦਾ ਅਹਿਸਾਨ ਚੁਕਾਉਂਣ ਲਈ ਸਿੱਖਾਂ ਦਾ ਸਫ਼ਾਇਆ ਕਰਨ ਦਾ ਅਹਿਦ ਤੇ ਇਰਾਦਾ ਕਰ ਲਿਆ। ਜ਼ੈਨ-ਉਦ-ਦੀਨ ਅਹਿਮਦ ਖਾਂ ਦੇ ਨਾਇਬ ਖ਼੍ਵਾਜਾ ਮੁਕਰਮ ਨੇ ਸਿੱਖਾਂ ਨਾਲ ਜਮ ਕੇ ਲੜਾਈ ਕੀਤੀ ਤੇ ਉਨ੍ਹਾਂ ਨੂੰ ਸ਼ਿਕਸਤ ਦੇਣ 'ਚ ਕਾਮਯਾਬ ਹੋ ਗਿਆ। ਇਸ ਦੇ ਬਾਅਦ ਬੰਦਾ ਬਹਾਦਰ ਜੰਮੂ ਦੀਆਂ ਪਹਾੜੀਆਂ 'ਚ 15-16 ਮਹੀਨੇ ਐਸ਼

ਆਰਾਮ ਦੀ ਜ਼ਿੰਦਗੀ ਬਸਰ ਕਰਦਾ ਰਿਹਾ। ਉਸ ਨੇ ਵਜ਼ੀਰ ਆਬਾਦ ਦੇ ਇੱਕ ਖੱਤਰੀ ਦੀ ਲੜਕੀ ਸਾਹਿਬ ਕੌਰ ਨਾਲ ਸ਼ਾਦੀ ਕਰ ਲਈ ਤੇ ਸਾਹਿਬ ਕੌਰ ਦੇ ਨਾਲ ਜ਼ਿੰਦਗੀ ਦੇ ਦਿਨ ਖ਼ੂਬ ਗੁਜ਼ਾਰੇ ਇੱਥੇ ਸਿੱਖ ਤਾਰੀਖ਼ ਨਵੀਸ ਬੰਦੇ ਬਹਾਦਰ ਤੇ ਖ਼ੂਬ ਜੀ ਭਰ ਕੇ ਇਲਜ਼ਾਮ ਤੁਰਾਸ਼ੀਆਂ ਕਰਦੇ ਹਨ। ਜਿਸ ਤਰ੍ਹਾਂ ਕਿ ਇਨ੍ਹਾਂ ਤਾਰੀਖ ਨਵੀਸਾਂ ਦੀ ਫਿਤਰਤ ਹੈ ਤਸਦੀਕ ਤੇ ਸਬੂਤ ਦੇ ਬਗ਼ੈਰ ਜੋ ਦਿਲ 'ਚ ਆਇਆ ਕਹਿ ਗੁਜ਼ਰਦੇ ਹਨ। ਕਦੀ ਉਹ ਸਿੱਖਾਂ ਦਾ ਗੁਰੂ ਹੋਣ ਦਾ ਦਾਅਵਾ ਕਰਦਾ ਹੈ, ਕਦੀ ਅੰਮ੍ਰਿਤਸਰ 'ਚ ਆ ਬੈਠਦਾ ਹੈ। ਇੱਕ ਤਾਰੀਖ ਨਵੀਸ ਨੇ ਇੱਥੋ ਤੱਕ ਕਹਿ ਦਿੱਤਾ ਹੈ ਕਿ ਉਸ ਨੇ ਬਾਬਾ ਦੀਪ ਸਿੰਘ ਸਾਹਿਬ ਨੂੰ ਕੁਛ ਬਦਾਮ ਜਾਂ ਕੋਈ ਐਸੀ ਚੀਜ਼ ਦਿੱਤੀ ਜਿਸ ਨਾਲ ਉਨ੍ਹਾਂ ਦੇ ਦੰਦ ਦੋਬਾਰਾ ਆ ਗਏ। ਹਕੀਕਤ ਇਹ ਹੈ ਕਿ ਬਾਬਾ ਦੀਪ ਸਿੰਘ ਸਾਹਿਬ ਬੰਦੇ ਬਹਾਦਰ ਤੋਂ ਕਿਤੇ ਜ਼ਿਆਦਾ ਤਪੱਸਵੀ, ਤੇਜਸਵੀ, ਰੂਹਾਨੀ ਤੇ ਕਿਤੇ ਜ਼ਿਆਦਾ ਦੇਰ ਤੱਕ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਹਜ਼ੂਰੀ 'ਚ ਰਹੇ ਸਨ। ਉਹ ਪੂਰੀ ਆਨ-ਬਾਨ-ਸ਼ਾਨ ਵਾਲੇ ਗੁਰਮਖ, ਗੁਰਸਿੱਖ ਤੇ ਖਾਲਸੇ ਸਨ। ਮਾਤਾ ਸੁੰਦਰੀ ਤੇ ਫਰੱਖ਼ਸੀਅਰ ਦੀ ਖ਼ਤੋ ਕਿਤਾਬਤ ਜਾਂ ਰਾਬਤੇ ਦਾ ਜ਼ਿਕਰ ਹੈ ਤੇ ਤੱਤ ਖਾਲਸਾ ਤੇ ਬੰਦਈ ਖਾਲਸੇ ਦਾ ਆਪਸ 'ਚ ਤਫ਼ਰਕਾ ਤੇ ਇਖ਼ਤਲਾਫ਼ ਇਸ ਨੂੰ ਖ਼ੂਬ ਤੂਲ ਦਿੱਤਾ ਗਿਆ ਹੈ ਤੇ ਇਕ ਦਾਸਤਾਨ ਦਾ ਰੰਗ ਦੇ ਦਿੱਤਾ ਗਿਆ ਹੈ। ਕਿਸੇ ਨੇ ਬੰਦੇ ਬਹਾਦਰ ਦੀ ਚਰਨ ਪਾਹੋਲ ਦਾ ਜ਼ਿਕਰ ਕੀਤਾ ਹੈ। "ਬਾਜ਼ ਸਿੰਘ ਦਾ ਬੰਦਾ ਬਹਾਦਰ ਤੋਂ ਜੁਦਾ ਹੋਣਾ....... ਬਿਨੋਦ ਸਿੰਘ ਲੜ੍ਹ ਕੇ ਘੇਰਾ ਤੋੜਦਾ ਹੋਇਆ ਨਿਕਲ ਗਿਆ। ਪਰ ਇਹ ਗੱਲ ਸਹੀ ਨਹੀਂ ਹੈ। 9 ਜੁਲਾਈ 1714 ਨੂੰ ਬਾਦਸ਼ਾਹ ਦੇ ਦਰਬਾਰ ਵਿੱਚ ਸਰਕਾਰੀ ਹਰਕਾਰੇ ਅਨੰਦ ਰਾਓ ਵੱਲੋਂ ਪੁੱਜੀ ਰਿਪੋਰਟ ਵਿਚ ਦੱਸਿਆ ਗਿਆ ਸੀ ਕਿ ਉਨ੍ਹਾਂ ਦਿਨਾਂ ਵਿੱਚ ਹੀ ਬਾਜ਼ ਸਿੰਘ (ਬਿਨੋਦ ਸਿੰਘ ਨਹੀਂ) ਇੱਕ ਵੱਡੀ ਫ਼ੌਜ ਲੈ ਕੇ (ਸ਼ਾਇਦ 14-15 ਹਜ਼ਾਰ) ਬੰਦਾ ਸਿੰਘ ਤੋਂ ਅਲਹਿਦਾ ਹੋ ਗਿਆ ਸੀ ਤੇ ਉਸ ਨੇ ਆਪਣਾ ਡੇਰਾ ਮਾਖੋਵਾਲ ਵਿਚ ਲਾ ਲਿਆ ਸੀ। ਉਸ ਨੂੰ ਕਹਿਲੂਰ ਦੇ ਰਾਜੇ ਅਜਮੇਰ ਚੰਦ ਦੀ ਮਦਦ ਵੀ ਹਾਸਿਲ ਸੀ। ਬਾਜ਼ ਸਿੰਘ ਉੱਥੋਂ ਮੁਗ਼ਲ ਅਮੀਰਾਂ ਤੇ ਜਾਗੀਰਦਾਰਾਂ ਦੇ ਪਿੰਡਾਂ 'ਤੇ ਹਮਲੇ ਕਰ ਕੇ ਲੁਟ ਮਾਰ ਕਰਨ ਲਗ ਪਿਆ ਸੀ। ਉਹ ਦੌਲਤ ਤੇ ਡੰਗਰ ਖੋਹ ਕੇ ਲੈ ਜਾਂਦਾ ਸੀ। ਬੰਦਾ ਸਿੰਘ ਬਹਾਦਰ, ਡਾ. ਹਰਜਿੰਦਰ ਸਿੰਘ ਇਸ ਦੀ ਹਕੀਕਤ ਤਲਿਸਮੇ ਪੇਚੋ ਤਾਬ 'ਤੋਂ ਸਿਵਾ ਕੁਛ ਵੀ ਨਹੀਂ। ਤਾਰੀਖ ਮਨਤਕੀ ਦਲੀਲ ਤੇ ਸਬੂਤ ਦੀ ਮਜ਼ਬੂਤ

ਚੱਟਾਨ ਤੇ ਖੜ੍ਹੀ ਹੈ। ਤਾਰੀਖ਼ ਕੋਈ ਬੇਮਾਨੀ ਸਵਾਲਿਆ ਨਿਸ਼ਾਨ ਨਹੀਂ ਤੇ ਨਾ ਹੀ ਇਹ ਕੋਈ ਤੱਕਵੀਮੇ ਪਾਰੀਨਾ-ਪਿੱਛਲੇ ਸਾਲਾਂ ਦੀ ਜੰਤਰੀ ਹੈ – ਜੋ ਅਗਲੇ ਸਾਲਾਂ 'ਚ ਕੰਮ ਨਹੀਂ ਆ ਸਕਦੀ। ਤਾਰੀਖ ਪੁਰਾਨੀਆਂ ਜੰਤਰੀਆਂ ਦਾ ਉਹ ਪੁਲੰਦਾ ਤੇ ਦਫ਼ਤਰ ਹੈ ਜਿਸ ਦੀ ਬੇਹਦ ਜ਼ਰੂਰਤ ਕਿਸੇ ਲਮ੍ਹੇ ਵੀ ਪੈ ਸਕਦੀ ਹੈ। ਤਾਰੀਖ਼ ਦੀ ਪੁਰਾਨੀ ਜੰਤਰੀ ਕਿੰਨੀ ਵੀ ਪੁਰਾਨੀ ਹੋ ਜਾਏ ਇਹ ਤਾਜ਼ਾ ਹੀ ਹੈ ਤੇ ਤਾਜ਼ਾ ਹੀ ਰਹਿਣੀ ਹੈ। ਤਾਰੀਖ ਦਾ ਇੱਕ ਫ਼ਲਸਫ਼ਾ ਹੈ ਜਿਸ ਤੋਂ ਇਨਸਾਨ ਆਗਾਹੀ ਹਾਸਿਲ ਕਰਦੇ ਹਨ। ਤਾਰੀਖ ਜੈਨਸ ਦੇਵਤੇ ਦੀ ਤਰ੍ਹਾਂ ਹੈ ਜਿਸ ਦੀ ਨਜ਼ਰ-ਮਾਜ਼ੀ-ਗੁਜ਼ਰੇ ਹੋਏ ਜ਼ਮਾਨੇ-ਤੇ-ਮੁਸਤਕਬਿਲ ਆਉਂਣ ਵਾਲੇ ਜ਼ਮਾਨੇ ਤੇ ਵੀ ਹੈ। ਤਾਰੀਖ ਆਉਂਣ ਵਾਲਿਆਂ ਨਸਲਾਂ ਨੂੰ ਇੱਕ ਦਰਸ ਦਿੰਦੀ ਹੈ। ਇੱਕ ਸਬਕ ਸਿਖਾਉਂਦੀ ਹੈ। ਤਾਰੀਖ ਦੀ ਨਜ਼ਰ ਕੋਈ ਨਰਗਿਸੀ ਨਜ਼ਰ ਨਹੀਂ ਜੋ ਦੇਖ ਨਹੀਂ ਸਕਦੀ ਬਲਕਿ ਤਾਰੀਖ ਦੀ ਨਜ਼ਰ ਕਿਯਾਮਤ ਦੀ ਨਜ਼ਰ ਹੈ। ਜੋ ਹਜ਼ਾਰ ਪਰਦਿਆਂ 'ਚ ਛੁੱਪੀ ਹੋਈ ਹਕੀਕਤ ਨੂੰ ਵੀ ਸਾਫ਼ ਦੇਖ ਲੈਂਦੀ ਹੈ। ਇਸ ਜਗ੍ਹਾ ਤੇ ਬਾਜ਼ ਸਿੰਘ ਦੀ ਤਾਰੀਖੀ ਹਕੀਕਤ ਇਕ ਅਲਹਿਦਾ ਸ਼ਖ਼ਸੀਅਤ ਦੀ ਹਸੀਅਤ 'ਚ ਉਭਰਦੀ ਹੈ। ਬੰਦਾ ਸਿੰਘ ਬਹਾਦਰ 'ਚ ਬੰਦੇ ਬਹਾਦਰ ਬਾਰੇ ਇਹ ਲਫ਼ਜ਼ ਕਹੇ ਹਨ। ਕਮਾਊਂ ਦੇ ਰਾਜੇ ਬਾਜ਼ ਬਹਾਦਰ ਨੇ ਫ਼ੌਜ ਲੈ ਕੇ ਉਨ੍ਹਾਂ ਸਿੱਖਾਂ ਤੇ ਹਮਲਾ ਕਰ ਦਿੱਤਾ। ਇਹ ਲੜਾਈ ਤਿੰਨ ਦਿਨ ਚਲਦੀ ਰਹੀ। ਦੋਹਾਂ ਧਿਰਾਂ ਦਾ ਕਾਫ਼ੀ ਨੁਕਸਾਨ ਹੋਇਆ। ਬਾਜ਼ ਬਹਾਦਰ ਨੇ ਮਾਰੇ ਗਏ 25 ਸਿੱਖਾਂ ਦੇ ਸਿਰ ਬਾਦਸ਼ਾਹ ਨੂੰ ਭੇਜੇ। ਬਾਦਸ਼ਾਹ ਨੇ ਬਾਜ਼ ਬਹਾਦਰ ਚੰਦ ਨੂੰ ਇਕ ਫ਼ੁਰਮਾਨ, ਖਿੱਲਤ ਅਤੇ ਇਕ ਗੋਸ਼ਵਾਰ (ਪੱਗ ਤੇ ਇਕ, ਪਾਸੇ ਸਜਾਉਣ ਵਾਸਤੇ ਹੀਰਿਆਂ ਨਾਲ ਜੜੀ ਪੱਟੀ) ਈਨਾਮ ਵਜੋਂ ਭੇਜੇ। ਪਹਿਲੋਂ, 19 ਨਵੰਬਰ ਨੂੰ ਬਾਦਸ਼ਾਹ ਨੇ ਕਮਾਊਂ ਦੇ ਜ਼ਮੀਂਦਾਰ ਰਾਜਾ ਬਾਜ਼ ਬਹਾਦਰ ਚੰਦ ਨੇ ਵੀ 228 ਸਿੱਖਾਂ ਤੇ ਹੋਰਾਂ ਦੇ ਕੱਟੇ ਹੋਏ ਨੱਕ ਭੇਜ ਕੇ ਇਕ ਹਾਥੀ, ਇਕ ਤਲਵਾਰ ਤੇ ਜਿਗਹ-ਕਲਗੀ ਦਾ ਈਨਾਮ ਲਿਆ ਸੀ। ਅਗਰ ਮੁਗ਼ਲ, ਅਫ਼ਗਾਨ, ਪਠਾਨ ਸਿੱਖਾਂ ਦੀਆਂ ਲਾਸ਼ਾਂ ਦੀ ਬੇਹੁਰਮਤੀ ਕਰਦੇ ਰਹੇ ਹਨ ਤੇ ਉਨ੍ਹਾਂ ਦੇ ਹਿੰਦੂ ਗੁਮਾਸ਼ਤੇ ਰਾਜੇ, ਚੌਧਰੀ ਵੀ ਉਨ੍ਹਾਂ ਦੇ ਨਕਸ਼ੇ ਕਦਮ ਤੇ ਹੀ ਚਲਦੇ ਰਹੇ ਹਨ। ਬਲਕਿ ਉਨ੍ਹਾਂ ਤੋਂ ਵੀ ਪੇਸ਼-ਪੇਸ਼ ਰਹੇ ਹਨ ਤੇ ਅੱਗੇ ਨਿਕਲ ਗਏ ਹਨ। ਕੁਛ ਸਿੱਖ ਤਾਰੀਖ ਨਵੀਸ ਬਿਨੋਦ ਸਿੰਘ ਤੇ ਬੰਦੇ ਬਹਾਦਰ ਦੇ ਬਾਰੇ ਕਹਿੰਦੇ ਹਨ ਕਿ ਉਨ੍ਹਾਂ ਨੇ ਭਾਈ ਦੁਨੀ ਚੰਦ ਦਰਵੇਸ਼ ਦੀ ਗੜ੍ਹੀ 'ਚ ਇਕ

ਦੂਸਰੇ ਦੇ ਖਿਲਾਫ਼ ਤਲਵਾਰਾਂ ਮਿਆਨਾਂ 'ਚੋਂ ਕੱਢ ਬੈਠੇ ਸਨ। ਪਰ ਡਾ: ਹਰਜਿੰਦਰ ਸਿੰਘ ਦਿਲਗੀਰ ਤਹਿਰੀਰ ਫ਼ਰਮਾਉਂਦੇ ਹਨ "ਦੂਜਾ ਮੁਗ਼ਲ ਰਿਕਾਰਡ ਕਿਤੇ ਵੀ ਬਾਜ਼ ਸਿੰਘ ਦੇ ਬੰਦਾ ਸਿੰਘ ਨਾਲ ਝਗੜੇ ਜਾਂ ਉਸ ਦੇ ਮੁਗ਼ਲਾਂ ਨਾਲ ਸਮਝੌਤੇ ਦਾ ਜ਼ਰਾ-ਮਾਸਾ ਵੀ ਜ਼ਿਕਰ ਤਕ ਵੀ ਨਹੀਂ ਕਰਦੇ।" ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਕੁਛ ਤਾਰੀਖ ਨਵੀਸਾਂ ਦੇ ਬਾਰੇ ਇਹ ਕਿਹਾ ਜਾ ਸਕਦਾ ਹੈ :-

ਔਰ ਦਿਖਲਾਏਂਗੇ ਮਜ਼ਮੂਨ ਕੀ ਹਮੀਂ ਬਾਰੀਕਆਂ<br>
ਅਪਨੇ ਫਿਕਰੇ ਨੁਕਤਾ ਆਰਾ ਕੀ ਫ਼ਲਕ ਪੈਮਾਇਆਂ<br>
ਲਿਖੀ ਜਾਏਂਗੀ ਕਿਤਾਬੇ ਦਿਲ ਕੀ ਤਫ਼ਸੀਰੇਂ ਬਹੁਤ<br>
ਹੋਂਗੀ ਐ ਖ਼੍ਵਾਬੇ ਜਵਾਨੀ! ਤੇਰੀ ਤਫ਼ਸੀਰੇਂ ਬਹੁਤ

ਇੱਕ ਬਾਜ਼ ਸਿੰਘ ਦੇ ਬਾਰੇ ਇਹ ਕਿਹਾ ਗਿਆ ਹੈ। ਜਦ ਬਾਜ਼ ਸਿੰਘ ਜੰਜ਼ੀਰਾਂ, ਬੇੜੀਆਂ ਤੇ ਹੱਥਕੜੀਆਂ 'ਚ ਜਕੜਿਆ ਹੋਇਆ ਸੀ। ਫਰੱਖ਼ਸੀਅਰ ਨੇ ਬਾਜ਼ ਸਿੰਘ ਨੂੰ ਖਿਤਾਬ ਕਰਕੇ ਕਿਹਾ ਬਾਜ਼ ਸਿੰਘ ਮੈਂ ਤੇਰੀ ਬਹਾਦਰੀ ਦੀਆਂ ਬਹੁਤ ਦਾਸਤਾਨਾਂ ਸੁਣੀਆਂ ਹਨ ਪਰ ਇਸ ਵਕਤ ਤੂੰ ਬੇਕਸ ਤੇ ਮਜਬੂਰ ਹੈਂ, ਤੂੰ ਕੁਛ ਨਹੀਂ ਕਰ ਸਕਦਾ। ਇਹ ਨਹੀਂ ਪਤਾ ਜਾਂ ਇਸ ਦੀ ਕੋਈ ਖ਼ਬਰ ਨਹੀਂ ਕਿ ਉਸ ਨੇ ਫਰੱਖ਼ਸੀਅਰ ਬਾਦਸ਼ਾਹ ਨੂੰ ਕਿਸ ਤਰ੍ਹਾਂ ਖ਼ਿਤਾਬ ਕੀਤਾ। ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਤੂੰ ਜਾਂ ਤੁਮ ਕਿਹਾ ਕਿ ਤੁਸੀਂ ਕਿਹਾ ਕਿ ਆਪ ਕਿਹਾ। ਅਗਰ ਮੇਰੇ ਪੈਰਾਂ ਦੀਆਂ ਬੇੜੀਆਂ ਖੋਲ ਦਿੱਤੀਆਂ ਜਾਣ ਤੇ ਮੈਂ "ਤਮਾਸ਼ਾ" ਦਿਖਾ ਸਕਦਾ ਹਾਂ। ਬਾਦਸ਼ਾਹ ਫਰੱਖ਼ਸੀਅਰ ਨੇ ਹੁਕਮ ਦਿੱਤਾ ਕਿ ਬਾਜ਼ ਸਿੰਘ ਦੀਆਂ ਪੈਰ੍ਹਾਂ ਦੀਆਂ ਬੇੜੀਆਂ ਖੋਲ ਦਿੱਤੀਆਂ ਜਾਣ। ਬੇੜੀਆਂ ਖੋਲਣ ਤੇ ਬਾਜ਼ ਸਿੰਘ ਨੇ ਜ਼ੋਰਦਾਰ ਹਮਲਾ ਕੀਤਾ ਤੇ ਹੱਥਕੜੀਆਂ ਨਾਲ ਕਈ ਆਦਮੀ ਮੌਤ ਦੇ ਘਾਟ ਉਤਾਰ ਦਿੱਤੇ ਤੇ ਜ਼ਖ਼ਮੀ ਕਰ ਦਿੱਤੇ। ਦਰਬਾਰ 'ਚ ਭਗਦੜ ਮਚ ਗਈ। ਬਾਜ਼ ਸਿੰਘ ਫਰੱਖ਼ਸੀਅਰ ਦੀ ਤਰਫ਼ ਹੋ ਗਿਆ। ਬਾਦਸ਼ਾਹ ਦਾ ਹਸ਼ਰ ਕੀ ਹੋਇਆ। ਇਹ ਖ਼ੁਦਾ ਹੀ ਜਾਣੇ। ਕਹਿੰਦੇ ਹਨ ਕਿ ਫਰੱਖ਼ਸੀਅਰ ਨੇ ਦੌੜ ਕੇ ਆਪਣੀ ਜਾਨ ਬੜੀ ਮੁਸ਼ਕਿਲ ਨਾਲ ਬਚਾਈ। ਇਹ ਸਭ ਕੁਛ ਹੋਣ ਦੇ ਬਾਵਜੂਦ ਬਾਜ਼ ਸਿੰਘ ਕਿਸ ਤਰ੍ਹਾਂ ਜ਼ਿੰਦਾ ਬਚ ਗਿਆ। ਇਸ ਤਰੀਖ਼ 'ਚ ਬਹੁਤ ਸਾਰੀਆਂ ਪਹੇਲੀਆਂ, ਮੈਹਮੇਂ ਤੇ ਭੂਲ-ਭੁਲਈਆਂ ਹਨ। ਇਕ ਬਾਜ਼ ਸਿੰਘ ਲਾਹੌਰ 'ਚ ਉਸ ਵਕਤ ਪੱਥਰ ਨਾਲ ਮਾਰ ਦਿੱਤਾ ਗਿਆ ਜਦ ਕਿ

ਸਿੱਖਾਂ ਦਾ ਜਲੂਸ ਲਾਹੌਰ ਦੇ ਬਾਜ਼ਾਰਾਂ 'ਚੋਂ ਗੁਜ਼ਰ ਰਿਹਾ ਸੀ। ਖ਼ਿਦਮਤ ਤਾਲਿਬ ਖਾਂ ਨੂੰ ਜ਼ੈਨ-ਉਦ-ਦੀਨ ਅਹਿਮਦ ਖਾਂ ਦੀ ਬਜਾਏ ਸਰਹਿੰਦ ਦਾ ਫ਼ੌਜਦਾਰ ਮੁਕਰਰ ਕਰ ਦਿੱਤਾ ਗਿਆ। ਉਸ ਨੇ ਸਿੱਖਾਂ ਦੀ ਨਕਲ-ਓ-ਹਰਕਤ ਤੇ ਪੂਰੀ ਨਜ਼ਰ ਰੱਖੀ। ਬੰਦਾ ਬਹਾਦਰ ਤਕਰੀਬਨ 15-16 ਮਹੀਨੇ ਪਹਾੜਾਂ 'ਚ ਗੁਜ਼ਾਰਨ ਦੇ ਬਾਅਦ ਕਲਾਨੌਰ ਆ ਨਿਕਲਿਆ। ਕਲਾਨੌਰ 'ਚ ਫ਼ੌਜਦਾਰ ਸੋਹਰਾਬ ਖਾਂ, ਸੰਤੋਖ ਰਾਏ ਤੇ ਅਨੋਖ ਰਾਏ ਨੇ ਭਾੜੇ ਦੇ ਸਿਪਾਹੀ ਤੇ ਮੁਤਅਸਬੀ ਪੁਰਜੋਸ਼ ਸਰਗਰਮ ਮੁਸਲਮਾਨਾਂ ਦੀ ਫੌਜ ਲੈ ਕੇ ਸਿੱਖਾਂ ਨਾਲ ਮਾਅਰਕਾ ਆਰਾਈ ਤੇ ਆ ਗਏ। ਇਨ੍ਹਾਂ ਦੇ ਕਦਮ ਮੈਦਾਨੇ ਜੰਗ 'ਚ ਨਾ ਜਮ ਸਕੇ ਤੇ ਇਹ ਆਪਣੀ ਜਾਨ ਬਚਾਉਂਣ ਲਈ ਸਿਰ ਤੇ ਪੈਰ ਰੱਖ ਕੇ ਮੈਦਾਨ 'ਚੋਂ ਨਿਕਲ ਗਏ। ਸਿੱਖਾਂ ਨੇ ਪਹਿਲਾਂ ਦੀ ਤਰ੍ਹਾਂ ਆਪਣੇ ਅਹਿਲਕਾਰ, ਫਰਾਇਜ਼ ਅੰਜਾਮ ਦੇਣ ਲਈ ਤਾਇਨਾਤ ਕਰ ਦਿੱਤੇ। ਕਲਾਨੌਰ ਦੀ ਫਤਹਿ ਦੇ ਬਾਅਦ ਬਟਾਲੇ ਤੇ ਹਮਲਾ ਕਰ ਦਿੱਤਾ। ਫੌਜਦਾਰ ਸ਼ੈਖ਼ ਮੁਹੰਮਦ ਦਾਇਮ ਨੇ ਆਪਣੇ ਕਦਮ ਜਮਾਏ ਕੁਛ ਘੰਟਿਆਂ ਦੀ ਖ਼ੂਨ ਰੇਜ਼ ਜੰਗ ਦੇ ਬਾਅਦ ਉਸ ਦੇ ਵੀ ਕਦਮ ਉੱਖੜ ਗਏ ਤੇ ਉਹ ਵੀ ਆਪਣੀ ਜਾਨ ਬਚਾ ਕੇ ਮੈਦਾਨੇ ਜੰਗ 'ਚੋਂ ਨਿਕਲ ਗਿਆ। ਇਸ ਇਲਾਕੇ ਦੇ ਬਾਸ਼ਿੰਦੇ ਸ਼ਿਕਸਤ ਦੇ ਬਾਅਦ ਨਜ਼ਦੀਕੀ ਇਲਾਕਿਆਂ 'ਚ ਮੁੰਤਸ਼ਿਰ ਹੋ ਕੇ ਨਿਕਲ ਗਏ। ਇਸ ਵਕਤ ਸਿੱਖ ਖਾਨਮਾਂ ਬਰਬਾਦ, ਬੇਸਰੋ ਸਾਮਾਨ ਤੇ ਖਾਨਾ ਬਦੋਸ਼ ਸਨ। ਇਸ ਦੇ ਬਾਵਜੂਦ ਬੜੇ ਸਰਗਰਮ ਸਨ। ਉਨ੍ਹਾਂ ਦੇ ਪਾਸ ਆਪਣੀ ਹਿਫ਼ਾਜ਼ਤ ਦੇ ਲਈ ਨਾ ਕੋਈ ਕਿਲ੍ਹਾ ਸੀ, ਨਾ ਆਲ੍ਹਾ ਅਸਲ੍ਹਾ, ਨਾ ਤੇਜ਼ ਰਫ਼ਤਾਰ ਘੋੜੇ ਪਰ ਫਿਰ ਵੀ ਉਹ ਮਾਅਰਕਾ ਆਰਾਈਆਂ ਕਰ ਜਾਂਦੇ। ਮੈਦਾਨੇ ਜੰਗ 'ਚ ਆਪਣੇ ਜੌਹਰ ਦਿਖਾਉਂਦੇ ਜਾਂਦੇ। ਗਰਦਨਾਂ ਕਟਦੇ ਜਾਂਦੇ ਤੇ ਆਪ ਸ਼ਹਾਦਤ ਦਾ ਜਾਮ ਤੇ ਜਾਮ ਪੀਂਦੇ ਜਾਂਦੇ। "ਬੰਦੇ ਬਹਾਦਰ ਦਾ ਵਾਟਰਲੂ ਕੋਟ ਮਿਰਜ਼ਾ ਜਾਨ" ਬੰਦਾ ਬਹਾਦਰ ਤੇ ਉਸ ਦੇ ਸਿਪਾਹ-ਸਾਲਾਰ ਆਪਣੀਆਂ ਪਹਿਲੀਆਂ ਮਾਅਰਕਾ ਆਰਾਈਆਂ ਤੇ ਸ਼ਿਕਸਤ-ਦਰ-ਸ਼ਿਕਸਤ ਤੋਂ ਕੋਈ ਇਬਰਤ ਹਾਸਿਲ ਨਹੀਂ ਕਰ ਸਕੇ। ਕੋਟ ਮਿਰਜ਼ਾ ਜਾਨ 'ਚ ਉਹ ਇਸ ਹਕੀਕਤ ਨੂੰ ਕਤਨ ਨਜ਼ਰ ਅੰਦਾਜ਼ ਕਰ ਗਏ ਕਿ ਮੁਗ਼ਲਾਂ ਦੀ ਹਕੂਮਤ ਦੂਰ-ਦਰਾਜ਼ ਤੱਕ ਫੈਲੀ ਹੋਈ ਹੈ। ਉਨ੍ਹਾਂ ਦੇ ਪਾਸ ਨਾ ਤੇ ਬਿਹਤਰੀਨ ਤਜਰਬੇਕਾਰ ਜੰਗਜੂ ਸਿਪਾਹ-ਸਾਲਾਰਾਂ ਦੀ ਕਮੀ ਹੈ, ਨਾ ਹੀ ਕੁਮਕ ਦੀ ਕਮੀ ਹੈ। ਸਾਰਾ ਹਿੰਦੂਸਤਾਨ ਉਨ੍ਹਾਂ ਨੇ ਗ਼ੁਲਾਮੀ ਦੀਆਂ ਜੰਜ਼ੀਰਾਂ 'ਚ

ਜਕੜਿਆ ਹੋਇਆ ਹੈ। ਕਿਸੇ ਦੀ ਹਿੰਮਤ ਨਹੀਂ ਕਿ ਸਰਕਸ਼ੀ ਜਾਂ ਬਗ਼ਾਵਤ ਕਰ ਸਕੇ। ਅਗਰ ਕੋਈ ਸਿਰ ਉਠਾਉਂਣ ਦੀ ਜੁਰਤ ਕਰਦਾ ਸੀ ਤੇ ਉਸ ਦਾ ਸਿਰ ਫ਼ੌਰਨ ਕਲਮ ਕਰ ਦਿੱਤਾ ਜਾਂਦਾ। ਇਬਰਤਨਾਕ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ। ਇਸਲਾਮ ਖਤਰੇ 'ਚ ਹੈ ਦਾ ਜਨੂਨ ਵੀ ਆਮ ਖ਼ਾਸ ਮੁਸਲਮਾਨਾਂ ਦੇ ਸਿਰ ਤੇ ਸਵਾਰ ਸੀ। ਭਾੜੇ ਦੇ ਸਿਪਾਹੀਆਂ ਦੀ ਕੋਈ ਕਮੀ ਨਹੀਂ ਸੀ। ਬਿਹਤਰੀਨ ਅਸਲ੍ਹਾ ਤੇ ਸ਼ਾਹ ਸਵਾਰ ਤਿਆਰ-ਬਰ-ਤਿਆਰ ਰਹਿੰਦੇ ਸਨ। ਬਾਦਸ਼ਾਹ ਦੇ ਇੱਕ ਇਸ਼ਾਰੇ ਤੇ ਸਿਪਾਹੀ ਤੇ ਸਿਪਾਹ-ਸਾਲਾਰ ਇਕ ਮਰਕਜ਼ ਤੇ ਜਮ੍ਹਾ ਹੋ ਜਾਂਦੇ ਤੇ ਦੁਸ਼ਮਣ ਦੇ ਖ਼ਿਲਾਫ਼ ਮੈਦਾਨੈ ਜੰਗ 'ਚ ਆਪਣੀ ਜਵਾਂ ਮਰਦੀ ਦੇ ਜੌਹਰ ਦਿਖਾਉਂਦੇ। ਕਿਲ੍ਹਿਆਂ ਦੀ ਕੋਈ ਕਮੀ ਨਹੀਂ ਸੀ। ਮਜ਼ਬੂਤ ਤੋਂ ਮਜ਼ਬੂਤ ਕਿਲ੍ਹੇ ਇਨ੍ਹਾਂ ਦੇ ਕਬਜ਼ੇ 'ਚ ਸਨ। ਸਾਢੌਰੇ 'ਚ ਸਿੱਖ ਬੜੀ ਜੁਰੱਤ, ਹਿੰਮਤ ਤੇ ਪਾਮਰਦੀ ਨਾਲ ਜੰਗ ਕਰਦੇ ਰਹੇ ਕਦਮ-ਕਦਮ ਤੇ ਉਨ੍ਹਾਂ ਨੂੰ ਸ਼ਿਕਸਤ ਹੁੰਦੀ ਰਹੀ ਤੇ ਪਿੱਛੇ ਹੱਟਦੇ ਰਹੇ। ਫਿਰ ਲੋਹਗੜ੍ਹ ਤੇ ਮੁਗ਼ਲਾਂ ਨੇ ਹਰ ਤਰਫ਼ ਤੋਂ ਹਮਲੇ ਤੇ ਹਮਲਾ ਕੀਤਾ ਤੇ ਸਿੱਖ ਘੇਰਾ ਪਾਉਂਣ ਦੇ ਬਾਵਜੂਦ ਪਹਾੜੀ ਇਲਾਕੇ ਦੀ ਤਰਫ਼ ਨਿਕਲ ਗਏ। ਉੱਥੇ ਇਨ੍ਹਾਂ ਨੂੰ ਕਾਮਯਾਬੀ ਤੇ ਕਾਮਰਾਨੀ ਹਾਸਿਲ ਹੋਈ। ਮੁਗ਼ਲ ਸਿਪਾਹੀਆਂ ਤੇ ਸਿਪਾਹ ਸਾਲਾਰਾਂ 'ਚ ਇਨ੍ਹੀ ਹਿੰਮਤ ਨਹੀਂ ਸੀ ਕਿ ਉਹ ਪਹਾੜਾਂ ਦੇ ਦੁਸ਼ਵਾਰ, ਗੁਜ਼ਾਰ ਇਲਾਕਿਆਂ 'ਚ ਸਿੱਖਾਂ ਦਾ ਪਿੱਛਾ ਕਰ ਸਕਦੇ। ਬੰਦਾ ਬਹਾਦਰ ਕਈ ਦਫ੍ਹਾ ਪਹਾੜੀ ਇਲਾਕੇ 'ਚੋਂ ਮੈਦਾਨੀ ਇਲਾਕੇ 'ਚ ਆ ਪਹੁੰਚਿਆ। ਕਈ ਫ਼ੌਜਦਾਰਾਂ ਨੂੰ ਸਰੇ ਮੈਦਾਨ ਸ਼ਿਕਸਤ ਦਿੱਤੀ। ਜਿਸ ਤਰ੍ਹਾਂ ਬਹਾਦਰ ਸ਼ਾਹ ਸ਼ਹਿਜਾਦੇ ਤੇ ਸਿਪਾਹ-ਸਾਲਾਰ ਬੇਸ਼ੁਮਾਰ ਫ਼ੌਜ ਲੈ ਕੇ ਸਿੱਖਾਂ ਨੂੰ ਨੇਸਤ-ਓ-ਨਾਬੂਦ ਕਰ ਦੇਣਾ ਚਾਹੁੰਦੇ ਸਨ। ਪਰ ਸਿੱਖ ਉਸ ਦੀ ਗ੍ਰਿਫ਼ਤ 'ਚੋਂ ਨਿਕਲ ਗਏ। ਫ਼ਰੱਖ਼ਸੀਅਰ ਵੀ ਬਹਾਦਰ ਸ਼ਾਹ ਦੇ ਨਕਸ਼ੇ ਕਦਮ ਤੇ ਚਲ ਪਿਆ ਤੇ ਹਰ ਤਰਫ਼ ਤੋਂ ਸਿਪਾਹ-ਸਾਲਾਰਾਂ ਤੇ ਸਿਪਾਹੀਆਂ ਨੂੰ ਹੁਕਮ ਜਾਰੀ ਕੀਤਾ ਕਿ ਸਿੱਖਾਂ ਦਾ ਬਹਰ ਹਾਲ ਸਫ਼ਾਇਆ ਕਰ ਦਿੱਤਾ ਜਾਏ। ਬੰਦਾ ਬਹਾਦਰ ਨੇ ਆਪਣਾ ਜਾਲ ਆਪ ਹੀ ਬੁਣਨਾ ਸ਼ੁਰੂ ਕਰ ਦਿੱਤਾ ਸੀ, ਨਾ ਮਜ਼ਬੂਤ ਕਿਲ੍ਹਾ, ਨਾ ਕੁਮਕ ਦੀ ਉਮੀਦ, ਨਾ ਅਸਲ੍ਹਾ ਹੀ ਪਹੁੰਚ ਸਕਦਾ ਸੀ ਤੇ ਨਾ ਹੀ ਖ਼ੁਰਾਕ ਦਾ ਕੋਈ ਜ਼ਖ਼ੀਰਾ ਸੀ। ਲਾਹੌਰ ਕੋਟ ਮਿਰਜ਼ਾ ਜਾਨ ਤੋਂ ਕਾਫ਼ੀ ਨਜ਼ਦੀਕ ਸੀ। ਮੁਗ਼ਲ ਸਿਪਾਹ-ਸਾਲਾਰਾਂ ਲਈ ਲਾਹੌਰ ਤੋਂ ਹਰ ਮੁਮਕਿਨ ਤੇ ਜ਼ਿਆਦਾ ਤੋਂ ਜ਼ਿਆਦਾ ਇਮਦਾਦ ਥੋੜ੍ਹੇ ਹੀ ਵਕਤ 'ਚ ਪਹੁੰਚ

ਸਕਦੀ ਸੀ। ਬੰਦੇ ਬਹਾਦਰ ਨੇ ਗੜ੍ਹੀ ਤਾਅਮੀਰ ਕਰਾਉਂਣੀ ਸ਼ੁਰੂ ਕਰ ਦਿੱਤੀ। ਇਸ ਦੀ ਕੀ ਅਹਿਮੀਅਤ ਸੀ। ਅਗਰ ਕੋਟ ਮਿਰਜ਼ਾ ਜਾਨ 'ਚ ਕੋਈ ਮਜ਼ਬੂਤ ਕਿਲ੍ਹਾ ਵੀ ਹੁੰਦਾ ਤੇ ਫਿਰ ਵੀ ਬੰਦਾ ਬਹਾਦਰ ਮੈਦਾਨੀ ਇਲਾਕੇ 'ਚ ਹਰ ਪਾਸੇ ਤੋਂ ਘਿਰ ਜਾਂਦਾ ਤੇ ਉਸ ਦੇ ਨਿਕਲਨ ਦਾ ਕੋਈ ਰਸਤਾ ਨਾ ਰਹਿੰਦਾ। ਇਹ ਨਾ ਕੋਈ ਉਸ ਦੀ ਜੰਗੀ ਚਾਲ ਸੀ ਤੇ ਨਾ ਹੀ ਲਸ਼ਕਰ ਕਸ਼ੀ ਦਾ ਕੋਈ ਫ਼ਨ ਸੀ। ਬੇਸ਼ੁਮਾਰ ਜੰਗਾਂ ਲੜਨ ਦੇ ਬਾਵਜੂਦ ਉਹ ਜੰਗੀ ਚਾਲਾਂ ਨਹੀਂ ਸਮਝ ਸਕਿਆ। ਪਹਾੜੀ ਤੇ ਮੈਦਾਨੀ ਇਲਾਕੇ ਦੀ ਜੰਗ 'ਚ ਉਹ ਕੋਈ ਤਮੀਜ਼ ਨਹੀਂ ਕਰ ਸਕਿਆ। ਪਹਾੜ ਅਗਰ ਕਿਲ੍ਹੇ ਨਹੀਂ ਤੇ ਕਿਲ੍ਹਾਨੁਮਾ ਜ਼ਰੂਰ ਹਨ। ਇਸ ਤੋਂ ਪਹਿਲਾਂ ਵੀ ਸਿੱਖ ਉਸ ਵਕਤ ਤੱਕ ਹੀ ਮੈਦਾਨੀ ਇਲਾਕਿਆਂ ਤੇ ਕਾਬਜ਼ ਰਹੇ ਜਦ ਤੱਕ ਬਹਾਦਰ ਸ਼ਾਹ ਜਾਂ ਫ਼ਰੱਖਸੀਅਰ ਨੇ ਸਿੱਖਾਂ ਦਾ ਜਮ ਕੇ ਸਾਹਮਣਾ ਨਹੀਂ ਸੀ ਕੀਤਾ। ਜਦ ਉਨ੍ਹਾਂ ਦੇ ਸਾਰੇ ਸਿਪਾਹ-ਸਾਲਾਰ ਤੇ ਸਿਪਾਹੀ ਬੇਸ਼ੁਮਾਰ ਤਾਅਦਾਦ 'ਚ ਸਿੱਖਾਂ ਤੇ ਹਮਲਾਵਰ ਹੋਏ ਤੇ ਇਨ੍ਹਾਂ ਦੇ ਕਦਮ ਜਮ ਨਹੀਂ ਸਕੇ। ਗੁਰੂ ਸਾਹਿਬ "ਜ਼ਫ਼ਰਨਾਮੇ" 'ਚ ਫਰਮਾਉਂਦੇ ਹਨ।

ਗਰਸਨਹ ਚਿ ਕਾਰਿ ਕੁਨਦ ਚਿਹਲ ਨਰ
ਕਿ ਦਹਲਕ ਬਰਾਯਦ ਬਰੋ ਬੇਖ਼ਬਰ

ਭੁੱਖਮਰੀ ਦੇ ਮਾਰੇ ਸਿਰਫ਼ 40 ਆਦਮੀ ਕੀ ਕਰ ਸਕਦੇ ਸਨ। ਜਦ ਕਿ ਉਨ੍ਹਾਂ ਤੇ ਬੇਖ਼ਬਰੀ 'ਚ ਬੇਸ਼ੁਮਾਰ ਹਮਲਾਵਰਾਂ ਨੇ ਹਮਲਾ ਕਰ ਦਿੱਤਾ। ਸਿੱਖਾਂ ਦੀ ਹਾਲਤ ਹਰ ਵਕਤ ਨਾਜ਼ੁਕ ਹੀ ਰਹੀ ਇਹ ਫ਼ੌਜੀ ਨੁਕਤਾ ਨਜ਼ਰ ਤੋਂ ਹਰ ਵਕਤ ਹਰ ਪਹਿਲੂ ਤੋਂ ਕਮਜ਼ੋਰ ਰਹੇ ਹਨ। ਜਦ ਕਿ ਮੁਗ਼ਲ ਹਰ ਪਹਿਲੂ ਤੋਂ ਬੇਹੱਦ ਤਾਕਤਵਰ ਤੇ ਮਜ਼ਬੂਤ ਸਨ। ਉਹ ਆਪਣੀ ਹਕੂਮਤ ਦੇ ਬਲਬੂਤੇ ਆਪਣੀ ਹਰ ਸ਼ਿਕਸਤ ਨੂੰ ਫ਼ਤਹਿ 'ਚ ਬਦਲ ਲੈਂਦੇ ਸਨ। ਉਨ੍ਹਾਂ ਦੇ ਜ਼ਰੀਏ ਲਾ ਮਹਿਦੂਦ ਸਨ ਤੇ ਸਿੱਖਾਂ ਦੇ ਵਸੀਲੇ ਕਤਅਨ ਮਹਿਦੂਦ ਸਨ। ਸਰਦਾਰ ਕਰਮ ਸਿੰਘ ਹਿਸਟੋਰੀਅਨ ਕੋਟ ਮਿਰਜ਼ਾਜਾਨ ਬਾਰੇ ਆਪਣੇ ਖਿਆਲਾਤ ਦਾ ਇਜ਼ਹਾਰ ਇਨ੍ਹਾਂ ਲਫ਼ਜ਼ਾਂ 'ਚ ਕਰਦੇ ਹਨ : "ਕੋਟ ਮਿਰਜ਼ਾ ਖ਼ਾਨ ਇਕ ਛੋਟਾ ਜਿਹਾ ਪਿੰਡ ਹੈ ਜੋ ਵਟਾਲੇ ਅਤੇ ਕਲਾਨੌਰ ਦੇ ਵਿਚਕਾਰ ਵਸਦਾ ਹੈ। ਇਸ ਜਗਹ ਨੂੰ ਲੜਾਈ ਲਈ ਪਸੰਦ ਕਰਨ ਵਿੱਚ ਬੰਦੇ ਦੀ ਅਕਲ ਦਾ ਨਮੂਨਾ ਮਿਲ ਜਾਂਦਾ ਹੈ। ਲੜਾਈ ਦੇ ਦੋ ਸਿੱਟੇ ਹੀ ਨਿਕਲ ਸਕਦੇ ਸਨ, ਯਾ ਤਾਂ ਬੰਦਾ ਜਿੱਤਦਾ ਜਾਂ ਸ਼ਾਹੀ ਫ਼ੌਜ ਜਿੱਤਦੀ। ਹਰ ਹਾਲਤ ਵਿੱਚ ਮਿਰਜ਼ਾ ਖ਼ਾਨ ਦਾ

ਮੈਦਾਨ ਬੰਦਾ ਸਿੰਘ ਲਈ ਲਾਭਦਾਇਕ ਸੀ। ਜੇ ਕਰ ਵਟਾਲੇ ਤੇ ਕਲਾਨੌਰ ਨੂੰ ਆਪਣੀ ਪਿੱਠ ਪਿੱਛੇ ਰੱਖਦਾ ਅਤੇ ਕਿਸੇ ਕਾਰਨ ਹਾਰ ਜਾਂਦਾ, ਤਾਂ ਇਨ੍ਹਾਂ ਸ਼ਹਿਰਾਂ ਦੇ ਆਦਮੀਆਂ ਨੇ ਹੀ ਭਜਦਿਆਂ ਦਾ ਰਾਹ ਰੋਕ ਲੈਣਾ ਸੀ। ਜੇ ਕਰ ਇੰਨਾਂ ਪਿੱਛੇ ਹਟਦੇ ਕਿ ਇਹ ਦੋਵੇਂ ਸ਼ਹਿਰ ਸ਼ਾਹੀ ਸੈਨਾ ਦੀ ਪਿੱਠ ਪਿੱਛੇ ਆ ਜਾਂਦੇ ਤਾਂ ਇਸ ਦੀ ਲੁੱਟ ਦਾ ਬਹੁਤ ਸਾਰਾ ਹਿੱਸਾ ਮਾਰਿਆ ਜਾਣਾ ਸੀ, ਕਿਉਂਕਿ ਪਿੱਛੇ ਹਟਦਿਆਂ ਹੀ ਸ਼ਾਹੀ ਫ਼ੌਜ ਨੂੰ ਵਟਾਲੇ ਜਾਂ ਕਲਾਨੌਰ ਵਿਚ ਪਨਾਹ ਮਿਲ ਜਾਣੀ ਸੀ। ਗ਼ੋਰ ਕਰਨ ਤੇ ਮਾਲੂਮ ਹੁੰਦਾ ਹੈ ਕਿ ਬੰਦੇ ਨੂੰ ਇਤਨੀ ਆਸ ਜਿੱਤ ਦੀ ਨਹੀਂ ਸੀ ਜਿੰਨੀ ਕਿ ਹਾਰ ਦੀ ਅਤੇ ਇਹੋ ਕਾਰਨ ਸੀ ਕਿ ਮੈਦਾਨ ਵਿਚ ਟਾਕਰਾ ਕਰਨ ਦੀ ਥਾਂ ਬੰਦੇ ਸਿੰਘ ਗੜ੍ਹੀਆਂ ਦੇ ਆਸਰੇ ਢੂੰਡ ਰਿਹਾ ਸੀ" ਜਿਸ ਤਰ੍ਹਾਂ ਕੁਕਨਸ ਆਖਰੀ ਵਕਤ 'ਤੇ ਆਤਸ਼ੀਂ ਨਗ਼ਮਾ-ਦੀਪਕ ਰਾਗ-ਛੇੜਦਾ ਹੈ ਤੇ ਉਸ ਦੇ ਇਸ ਆਤਸ਼ੀਂ ਨਗ਼ਮੇ ਨਾਲ ਹਰ ਤਰਫ਼ ਸ਼ੋਅਲੇ ਉਠਦੇ ਹਨ ਤੇ ਉਹ ਆਪਣੀ ਹੀ ਲਾਈ ਹੋਈ ਅੱਗ ਦੇ ਲਪੇਟ 'ਚ ਆ ਜਾਂਦਾ ਹੈ ਤੇ ਆਖਿਰ ਤੇ ਸੜ, ਜਲ ਮਰਦਾ ਹੈ। ਬੰਦੇ ਬਹਾਦਰ ਦੀ ਇਹ ਕੋਈ ਫ਼ੌਜੀ ਚਾਲ ਨਹੀਂ ਸੀ ਬਲਕਿ ਉਸ ਨੇ ਆਪ ਮਲਕ ਅਲ ਮੌਤ-ਮੌਤ ਦੇ ਫਰਿਸ਼ਤੇ ਨੂੰ ਆਪ ਆਪਣੀ ਮੌਤ ਦੀ ਦਾਅਵਤ ਦਿੱਤੀ ਸੀ। ਸ਼ਾਹੀ ਫ਼ੌਜ ਦੇ ਸਿਪਾਹ ਸਾਲਾਰਾਂ ਨੇ ਹੀ ਉਸ ਦੇ ਗਿਰਦ ਸ਼ਾਹੀ ਫ਼ੌਜ ਦੀਆਂ ਮਜ਼ਬੂਤ ਦੀਵਾਰਾਂ ਖੜ੍ਹੀਆਂ ਕਰ ਦਿੱਤੀਆਂ ਸਨ। ਇਸ ਵਕਤ ਨਾ ਪਾਏ ਮਾਂਦਨ ਨਾ ਜਾਏ ਰਫ਼ਤਨ-ਨਾ ਖੜ੍ਹੇ ਹੋਣ ਨੂੰ ਜਗਹ ਤੇ ਨਾ ਨਿਕਲਣ ਲਈ ਜਗਹ ਜਾਂ ਰਸਤਾ ਸ਼ਾਹੀ ਫ਼ੌਜਾਂ ਨੂੰ ਆਪਣੇ ਰਸਤੇ ਮਸਦੂਦ ਤੇ ਬੰਦ ਕਰਨ ਦੀ ਦਾਅਵਤ ਬੰਦੇ ਬਹਾਦਰ ਤੇ ਉਸ ਦੇ ਸਿਪਾਹ ਸਾਲਾਰਾਂ ਨੇ ਆਪ ਹੀ ਦਿੱਤੀ ਸੀ। ਜਦ ਆਸਮਾਨ ਤੇ ਬਿਜਲੀਆਂ ਕੜਕਦੀਆਂ ਹਨ ਤੇ ਆਸ਼ਿਆਨੇ ਦੀ ਖ਼ੈਰ ਨਹੀਂ ਹੁੰਦੀ। ਬਿਜਲੀ ਕਿਸੇ ਲਮ੍ਹੇ ਵੀ ਗਿਰ ਸਕਦੀ ਹੈ ਤੇ ਆਸ਼ਿਆਨਾ ਆਤਿਸ਼ ਬਦਾਮਾਂ ਹੋ ਸਕਦਾ ਹੈ। ਗੜ੍ਹੀ ਬਣਾਉਂਣਾ ਉਸ ਦਾ ਕੋਈ "ਫ਼ੌਜੀ ਪੈਂਤੜਾ" ਨਹੀਂ ਸੀ ਬਲਕਿ ਅਬਦੁਸ ਸਮਦ ਦੇ ਆਉਂਣ ਤੋਂ ਪਹਿਲਾਂ ਉਸ ਦਾ ਪਹਾੜਾਂ ਵਲ ਨਿਕਲ ਜਾਣਾ ਤੇ ਫ਼ੌਜ ਤੇ ਅਸਲਾ ਇਕੱਠਾ ਕਰਨਾ ਉਸ ਦਾ "ਫ਼ੌਜੀ ਪੈਂਤੜਾ" ਸੀ। "ਲੜਾਈ ਦੇ ਦੋ ਸਿੱਟੇ ਹੀ ਹੋ ਸਕਦੇ ਸਨ, ਯਾ ਤਾਂ ਬੰਦਾ ਜਿੱਤਦਾ ਜਾਂ ਸ਼ਾਹੀ ਫ਼ੌਜ ਜਿੱਤਦੀ"। ਅਗਰ ਇਹ ਤਸੱਵਰ ਕਰ ਲਿਆ ਜਾਏ ਕਿ ਬੰਦਾ ਬਹਾਦਰ ਫਤਹਿ-ਦਰ-ਫਤਹਿ ਹਾਸਿਲ ਕਰ ਲੈਂਦਾ ਹੈ ਤੇ ਉਸ ਦੇ ਪਾਸ ਬਾਕੀ ਮਾਂਦਾ ਫ਼ੌਜ ਦੀ ਤਾਅਦਾਦ ਕਿੰਨੀ ਰਹਿ

ਜਾਂਦੀ? ਕੀ ਉਹ ਉਸ ਕਲੀਲ ਥੋੜ੍ਹੀ ਫ਼ੌਜ ਨਾਲ ਇਲਾਕੇ ਤੇ ਕਬਜ਼ਾ ਕਰ ਕੇ ਆਪਣੀ ਸਰਦਾਰੀ ਤੇ ਬਾਲਾ ਦਸਤੀ ਕਾਇਮ ਕਰ ਸਕਦਾ ਸੀ? ਕੀ ਮੁਗ਼ਲ ਸਿਪਾਹ ਸਾਲਾਰ ਅਜ਼ਸਰੇ ਨੌ ਇੱਕਠੇ ਹੋ ਕੇ ਉਸ ਤੇ ਪੈ-ਦਰ-ਪੈ ਤੇ ਮੁਸਲਸਲ ਹਮਲੇ ਨਾ ਕਰਦੇ? ਕੀ ਉਹ ਆਪ ਉਸ ਦੇ ਦੋ ਚਾਰ ਸਿਪਾਹ ਸਾਲਾਰ ਤੇ ਸਿਪਾਹੀ ਆਖਿਰ ਸ਼ਹਾਦਤ ਦਾ ਜਾਮ ਪੀਣ ਤੇ ਮਜਬੂਰ ਨਾ ਹੋ ਜਾਂਦੇ? ਫ਼ਿਰ ਇਹ ਕਿ "ਗ਼ੌਰ ਕਰਨ ਤੋਂ ਮਾਲੂਮ ਹੁੰਦਾ ਹੈ ਕਿ ਬੰਦੇ ਨੂੰ ਇਤਨੀ ਆਸ ਜਿੱਤ ਦੀ ਨਹੀਂ ਸੀ ਜਿੰਨੀ ਕਿ ਹਾਰ ਦੀ।" ਅਗਰ ਬੰਦੇ ਨੂੰ ਜਿੱਤ ਦੀ ਉਮੀਦ ਨਹੀਂ ਸੀ ਤੇ ਫ਼ਿਰ ਉਹ ਕਿਸ ਉਮੀਦ ਤੇ ਲੜਿਆ? ਨਾ ਹੀ ਉਸ ਨੂੰ ਕੋਈ ਗੜ੍ਹੀ ਸਹਾਰਾ ਦੇ ਸਕੀ। ਗੜ੍ਹੀ ਤੇ ਗੜ੍ਹੀ ਹੈ ਕੋਈ ਮਜ਼ਬੂਤ ਤੋਂ ਮਜ਼ਬੂਤ ਕਿਲ੍ਹਾ ਵੀ ਉਸ ਦੀ ਹਿਫ਼ਾਜ਼ਤ ਨਹੀਂ ਸੀ ਕਰ ਸਕਦਾ ਕਿਉਂਕਿ ਹਰ ਤਰਫ਼ ਸ਼ਾਹੀ ਫ਼ੌਜਾਂ ਤੇ ਉਸ ਦੇ ਬਦਤਰੀਂ ਤੇ ਸਖ਼ਤ-ਤਰੀ ਦੁਸ਼ਮਣਾਂ ਤੋਂ ਸਿਵਾ ਕੁਛ ਨਜ਼ਰ ਨਹੀਂ ਸੀ ਆਉਂਦਾ। ਫ਼ੌਜੀ ਜੰਗ ਕਿਆਸ ਆਰਾਈਆਂ ਨਹੀਂ ਹੁੰਦੀ ਬਲਕਿ ਹਿਕਮਤੇ ਅਮਲੀ ਤੇ ਅਮਲੀ ਜਾਮਾ ਹੁੰਦੀ ਹੈ ਤੇ ਆਖ਼ਰੀ ਫ਼ੈਸਲਾ ਖ਼ੂਨ ਆਸ਼ਾਮ ਤੇਗ਼-ਲਹੂ ਪੀਣ-ਵਾਲੀ-ਤਲਵਾਰ ਕਰਦੀ ਹੈ। ਮੈਦਾਨੇ ਜੰਗ 'ਚ ਜਿਸ ਦੀ ਜਿੰਨੀ ਤਲਵਾਰ ਤੇਜ਼ ਹੈ ਉਨ੍ਹੀ ਹੀ ਕਾਮਰਾਨੀ ਤੇ ਫਤਹਿ ਉਸ ਦੇ ਕਦਮ ਚੁੰਮਦੀ ਹੈ। ਆਖਿਰ ਬੰਦਾ ਬਹਾਦਰ ਤੇ ਸਿੱਖ ਸ਼ਾਹੀ ਫ਼ੌਜ ਦੇ ਘੇਰੇ 'ਚ ਆਏ ਤੇ ਘੇਰੇ 'ਚ ਆ ਕੇ ਬੁਰੀ ਤਰ੍ਹਾਂ ਜਕੜੇ ਗਏ। ਬੰਦੇ ਬਹਾਦਰ ਤੇ ਉਸ ਦੇ ਸਿਪਾਹ ਸਾਲਾਰਾਂ ਨੂੰ 6-7 ਸਾਲ ਦਾ ਤਜਰਬਾ ਸੀ - ਜਦ ਕਿ ਮੁਗ਼ਲ ਸਿਪਾਹ ਸਾਲਾਰ ਬਹੁਤ ਤਜਰਬੇਕਾਰ ਸੀ ਇਹ ਅੰਦਰਾਜ ਡਾ: ਹਰਜਿੰਦਰ ਦਿਲਗੀਰ ਦੀ ਕਿਤਾਬ 'ਚ ਹੈ। "ਜਦ ਬੰਦਾ ਸਿੰਘ ਗੜ੍ਹੀ 'ਚ ਸਾਰੇ ਪਾਸਿਓਂ ਬੁਰੀ ਤਰ੍ਹਾਂ ਘਿਰ ਗਿਆ ਤਾਂ ਉਸ ਕੋਲ ਤਕਰੀਬਨ ਪੰਜ ਕੂ ਹਜ਼ਾਰ ਫ਼ੌਜ ਸੀ। ਇਸ ਗੜ੍ਹੀ ਵਿਚ ਸਿਰਫ਼ ਹਜ਼ਾਰ-ਬਾਰ੍ਹਾਂ ਸੌ ਬੰਦੇ ਹੀ ਸਮਾ ਸਕਦੇ ਸਨ। ਜਦ ਏਨੇ ਕੁ ਸਿੱਖ ਗੜ੍ਹੀ ਵਿਚ ਵੜ ਗਏ ਤਾਂ ਬਾਕੀਆਂ ਕੋਲ ਘੇਰਾ ਚੀਰ ਕੇ ਨਿਕਲਣ ਦੀ ਕੋਸ਼ਿਸ਼ ਕਰਨ ਤੋਂ ਸਿਵਾ ਕੋਈ ਚਾਰਾ ਨਹੀਂ ਸੀ। ਇਸ ਕਰ ਕੇ ਬਾਕੀ ਦੇ ਚਾਰ ਕੁ ਹਜ਼ਾਰ ਸਿੱਖਾਂ ਨੇ ਇੱਕ ਪਾਸੇ ਵੱਲ ਭੱਜਣਾ ਸ਼ੁਰੂ ਕਰ ਦਿੱਤਾ। ਪਰ ਘੇਰਾ ਚਾਰੇ ਪਾਸਿਓਂ ਪਿਆ ਹੋਣ ਕਰਕੇ ਇਨ੍ਹਾਂ ਵਿੱਚੋਂ ਬਹੁਤੇ ਸਿੱਖ ਮਾਰੇ ਗਏ"। ਖ਼ਾਫ਼ੀ ਖ਼ਾਨ ਮੁਤਾਬਿਕ ਇਸ ਮੌਕੇ 'ਤੇ ਤਿੰਨ ਤੋਂ ਚਾਰ ਹਜ਼ਾਰ ਤੱਕ ਸਿੱਖ ਮਾਰੇ ਗਏ ਤੇ ਬਹੁਤ ਸਾਰੇ ਗ੍ਰਿਫ਼ਤਾਰ ਕਰ ਲਏ ਗਏ। ਸ਼ਹੀਦ ਸਿੱਖਾਂ ਵਿੱਚੋਂ 3 ਹਜ਼ਾਰ ਦੇ ਸਿਰ ਕੱਟ ਕੇ ਅਤੇ ਇਕ ਹਜ਼ਾਰ ਦੇ

ਕਰੀਬ ਸਿੱਖਾਂ ਨੂੰ ਬੇੜੀਆਂ ਪਾ ਕੇ ਬਾਦਸ਼ਾਹ ਕੋਲ ਪੇਸ਼ ਕਰਨ ਵਾਸਤੇ ਦਿੱਲੀ ਟੋਰ ਦਿੱਤਾ ਗਿਆ"(ਐਲੀਅਟ ਐਂਡ ਡਾਊਸਨ, ਜਿਲਦ, ਸਫ਼ਾ 457)। ਬਾਬਰ ਦੇ ਪਾਸ ਬਿਹਤਰੀਨ ਤੋਪਾਂ ਤੇ ਬਿਹਤਰੀਨ ਤੋਪਚੀ ਸਨ। ਜਿਸ ਦੀ ਬਦੌਲਤ ਉਹ ਹਰ ਮੈਦਾਨ 'ਚ ਫਤਹਿ ਹਾਸਿਲ ਕਰਦਾ ਹੈ। ਇਹ ਹੀ ਬਾਬਰ ਸ਼ਿਕਸਤ-ਦਰ-ਸ਼ਿਕਸਤ ਵੀ ਖਾਂਦਾ ਰਿਹਾ ਸੀ ਤੇ ਸਿਰ ਛੁਪਾਉਂਣ ਲਈ ਜਗ੍ਹਾ ਵੀ ਨਹੀਂ ਸੀ ਮਿਲਦੀ। ਫੀਲਡ ਮਾਰਸ਼ਲ ਰੋਮੇਲ ਨੂੰ ਅੰਗ੍ਰੇਜ਼ ਕਮਾਂਡਰ Desert Fox ਕਹਿੰਦੇ ਸਨ। ਇਸ ਨੇ ਆਪਣੀਆਂ ਜੰਗੀ ਚਾਲਾਂ ਨਾਲ ਅੰਗ੍ਰੇਜ਼ ਸਿਪਾਹ-ਸਾਲਾਰਾਂ ਨੂੰ ਹੈਰਾਨ ਕਰ ਦਿੱਤਾ ਸੀ। ਉਹ ਇਸ ਤੋਂ ਥਰ-ਥਰ ਕੰਬਦੇ ਸਨ। ਇਸ ਦਾ ਨਾਮ ਸੁਣ ਕੇ ਅੰਗ੍ਰੇਜ਼ਾਂ ਤੇ ਲਰਜ਼ਾ ਤਾਰੀ ਹੋ ਜਾਂਦਾ ਸੀ। ਫ਼ੌਜੀ ਚਾਲਾਂ ਤੇ ਫ਼ੌਜੀ ਹਿਕਮਤੇ ਅਮਲੀ ਬਿਹਤਰੀਨ ਫ਼ੌਜੀ ਜਰਨੈਲਾਂ ਦੇ ਅਮਲੀ ਕਾਰਨਾਮੇ ਹਨ। ਕੋਟ ਮਿਰਜ਼ਾ ਜਾਨ 'ਚ ਬੰਦਾ ਬਹਾਦਰ ਤੇ ਉਸ ਦੀ ਜਰਨੈਲ ਫ਼ੌਜੀ ਚਾਲਾਂ ਤੇ ਹਿਕਮਤੇ ਅਮਲੀ ਨੂੰ ਨਜ਼ਰ ਅੰਦਾਜ਼ ਕਰ ਗਏ ਤੇ ਕੋਟ ਮਿਰਜ਼ਾ ਜਾਨ ਇਨ੍ਹਾਂ ਦਾ ਵਾਟਰਲੂ ਸਾਬਿਤ ਹੋਇਆ ਤੇ ਦਿੱਲੀ ਇਨ੍ਹਾਂ ਦਾ ਕੈਦਖ਼ਾਨਾ ਤੇ ਕਤਲਗਾਹ ਬਣ ਗਈ। ਬੰਦਾ ਬਹਾਦਰ ਉਹ ਹੀ ਬਾਜ਼ ਸੀ ਜੋ ਲੋਹਗੜ੍ਹ ਦੇ ਕਿਲ੍ਹੇ 'ਚੋਂ ਉੱਡ ਗਿਆ ਸੀ। ਪਰ ਕੋਟ ਮਿਰਜ਼ਾ ਜਾਨ 'ਚ ਇਸੇ ਬਾਜ਼ ਨੇ ਆਪਣੇ ਪਰ ਆਪ ਕੁਤਰ ਲਏ ਤੇ ਮੁਗ਼ਲਾਂ ਨੇ ਇਸ ਨੂੰ ਦਬੋਚ ਕੇ ਬੁਰੀ ਤਰ੍ਹਾਂ ਜਕੜ ਲਿਆ। ਇਸ ਨੇ ਆਪਣੀ ਕੁਵਤੇ ਪਰਵਾਜ਼ ਆਪ ਹੀ ਖਤਮ ਕਰ ਲਈ ਸੀ। ਇਹ ਸਰਜ਼ਮੀਨ ਇਸਲਾਮੀ ਤੇ ਖਾਲਸਾਈ ਨਾਅਰਿਆਂ ਨਾਲ ਕਈ ਮਹੀਨਿਆਂ ਤੱਕ ਗੂੰਜ਼ਦੀ ਰਹੀ। ਅੱਜ ਵੀ ਇਸ ਸਰਜ਼ਮੀਨ ਤੇ ਸੜੀਆਂ ਗਲੀਆਂ ਬੋਸੀਦਾ ਹੱਡੀਆਂ ਆਮ ਮਿਲਦੀਆਂ ਹਨ। ਇਕ ਤਰਫ਼ ਤੇ ਖ਼ੈਮੇਂ ਤੇ ਖ਼ੈਮਾਂ ਲਗਾਇਆ ਜਾ ਰਿਹਾ ਸੀ ਤੇ ਦੂਸਰੇ ਪਾਸੇ ਦਿਨ-ਬ-ਦਿਨ ਗੜ੍ਹੀ ਦੇ ਗਿਰਦ ਦੀਵਾਰ ਮਜ਼ਬੂਤ ਤਰ ਹੋ ਰਹੀ ਸੀ ਤੇ ਗੜ੍ਹੀ ਦੇ ਅੰਦਰ ਸਿੱਖਾਂ ਦਾ ਕਾਫੀਆ ਤੰਗ ਹੋ ਰਿਹਾ ਸੀ। ਇਸ ਮਜ਼ਬੂਤ ਦੀਵਾਰ ਤੋਂ ਸਿੱਖ ਬੇਖ਼ਬਰ ਸਨ ਤੇ ਇਸ ਦੀਵਾਰ ਦਾ ਸਹਾਰਾ ਲੈ ਕੇ ਮੁਗ਼ਲ ਸਿਪਾਹਸਾਲਾਰ ਤੇ ਸਿਪਾਹੀ ਪੇਸ਼ ਕਦਮੀ ਕਰਦੇ ਰਹੇ। ਸਿੱਖਾਂ ਦੇ ਤੀਰ ਤਫੰਗ ਦਾ ਇੰਨ੍ਹਾਂ ਤੇ ਕੋਈ ਅਸਰ ਨਹੀਂ ਸੀ। ਕਿਉਂਕਿ ਇਨ੍ਹਾਂ ਦੀ ਢਾਲ ਬਹੁਤ ਮਜ਼ਬੂਤ ਹੋ ਚੁੱਕੀ ਸੀ ਤੇ ਅੰਦਰ ਅਸਲ੍ਹਾ ਵੀ ਖ਼ਤਮ ਹੋ ਰਿਹਾ ਸੀ। ਭੁਖਮਰੀ ਦਾ ਸ਼ਿਕਾਰ ਸਿੱਖ ਕਮਜ਼ੋਰ ਤੋ ਕਮਜ਼ੋਰ ਤਰ ਹੁੰਦੇ ਜਾ ਰਹੇ ਸਨ। ਗੜ੍ਹੀ ਦੇ ਇਕ ਤਰਫ ਅਬਦੁਸ ਸਮਦ ਖਾਨ ਦਲੇਰ ਜੰਗ ਨੇ ਆਪਣੀ

ਕਮਾਨ ਦੇ ਤਹਿਤ ਕਰ ਲਈ ਤੇ ਦੂਸਰੀ ਤਰਫ਼ ਮੁਹੰਮਦ ਅਮੀਨ ਖ਼ਾਨ ਦੇ ਬੇਟੇ ਕਮਰ-ਉਦ-ਦੀਨ ਤੇ ਜ਼ਕਰੀਆ ਖ਼ਾਨ ਅਬਦੁਸ ਸਮਦ ਦੇ ਬੇਟੇ ਜੰਮੂ ਦਾ ਸੂਬੇਦਾਰ ਦੇ ਤਹਿਤ ਆ ਗਈ। ਇਕ ਪਾਸੇ ਬਾਕੀ ਫੌਜਦਾਰ ਤੇ ਦੂਸਰੇ ਜ਼ਿਮੀਂਦਾਰਾਂ ਨੇ ਗੜ੍ਹੀ ਨੂੰ ਆਪਣੇ ਘੇਰੇ 'ਚ ਲੈ ਲਿਆ। ਇਸ ਤਰ੍ਹਾਂ ਤਾਕਤਵਰ ਤੇ ਤਾਜ਼ਾਦਮ ਸਿਪਾਹਸਾਲਾਰਾਂ ਤੇ ਸਿਪਾਹੀਆਂ ਨੇ ਨੀਮ ਮੁਰਦਾ ਨੀਮਜਾਨ ਖਾਲਸੇ ਨੂੰ ਆਪਣੇ ਘੇਰੇ'ਚ ਸਮੇਟ ਲਿਆ। ਇਹ ਖਾਲਸੇ ਆਪਣੇ ਪੈਰਾਂ ਦੀਆਂ ਜੰਜ਼ੀਰਾਂ ਆਪ ਹੀ ਬਣ ਬੈਠੇ ਸਨ। ਉਦਰੋਂ ਦਿਨ-ਬ-ਦਿਨ ਨਾਤਾਕਤੀ, ਨਾਤਵਾਨੀ ਤੇ ਕਮਜ਼ੋਰੀ ਜ਼ੋਰ ਪਾ ਰਹੀ ਸੀ। ਇਸ ਦੇ ਬਾਵਜੂਦ ਖਾਲਸਾ ਹਿੰਮਤ, ਹੌਂਸਲੇ ਤੇ ਜ਼ੁਰਤ ਦੀ ਜ਼ਿੰਦਾ ਤਸਵੀਰ ਸੀ। ਉਨ੍ਹਾਂ ਨੇ ਹਿੰਮਤ ਨਹੀਂ ਹਾਰੀ, ਦਿਲ ਨਹੀਂ ਛੱਡਿਆ ਤੇ ਹੌਸਲੇ ਬੁਲੰਦ ਰੱਖੇ। ਉਨ੍ਹਾਂ ਦਾ ਸਿੱਖੀ ਸਿਦਕ ਕਾਇਮ ਤੇ ਦਾਇਮ ਸੀ। ਉਹ ਇਸ ਹਕੀਕਤ ਤੋਂ ਬਾਖ਼ੂਬੀ ਬਾਖ਼ਬਰ ਸਨ ਕਿ ਸਿੱਖੀ ਮੌਤ ਨਾਲ ਮਜ਼ਾਕ ਕਰਨ ਦਾ ਨਾਮ ਹੈ ਤੇ ਉਹ ਇਸ ਗੜ੍ਹੀ 'ਚ ਘਿਰ ਕੇ ਮੌਤ ਦਾ ਮਜ਼ਾਕ ਉੜਾ ਰਹੇ ਸਨ। ਉਨ੍ਹਾਂ ਨੂੰ ਮਰਨਾ ਵੀ ਆਉਂਦਾ ਸੀ ਤੇ ਜੀਣਾ ਵੀ ਆਉਂਦਾ ਸੀ। ਇਹ ਸਭ ਕੁਝ ਹੋਣ ਦੇ ਬਾਵਜੂਦ ਮੁਗ਼ਲਾਂ ਦੀ ਇਹ ਹਿੰਮਤ ਨਹੀਂ ਸੀ ਹੁੰਦੀ ਕਿ ਸ਼ੇਰ ਦੀ ਮੁੱਛ ਨੂੰ ਹੱਥ ਪਾ ਲਿਆ ਜਾਏ 40 ਮੁਕਤੇ ਵੀ ਆਪਣੇ ਮਰਦਾਨਗੀ ਦਾ ਜੌਹਰ ਦਿਖਾਉਂਦੇ ਹੀ ਮੈਦਾਨੇ ਜੰਗ 'ਚ ਸ਼ਹੀਦ ਹੋਏ ਸਨ। ਸ਼ਾਹਿਬਜ਼ਾਦਿਆਂ ਨੇ ਵੀ ਸ਼ਹਾਦਤ ਦਾ ਜਾਮ ਚਮਕੌਰ ਸਾਹਿਬ ਦੀ ਲੜਾਈ 'ਚ ਪੀਤਾ ਸੀ। ਬਹਾਦਰੀ ਤੇ ਜਵਾਂ ਮਰਦੀ ਦਾ ਦਰਸ ਉਨ੍ਹਾਂ ਨੂੰ ਮੀਰੀ ਪੀਰੀ ਦੇ ਮਾਲਕ ਗੁਰੂ ਹਰਗੋਬਿੰਦ ਸਾਹਿਬ ਤੇ ਸਾਹਿਬ ਗੁਰੂ ਗੋਬਿੰਦ ਸਿੰਘ ਨੇ ਦਿੱਤਾ ਸੀ। ਉਹ ਇਸ ਗੜ੍ਹੀ 'ਚ ਹਰ ਮੁਸੀਬਤ ਤੇ ਆਫਤ ਦਾ ਸਾਹਮਣਾ ਬੜੀ ਪਾਮਰਦੀ ਨਾਲ ਕਰ ਰਹੇ ਸਨ। ਮੁਗ਼ਲ ਵੀ ਮੂੰਹ 'ਚ ਉਂਗਲੀਆ ਪਾ ਲੈਂਦੇ ਸਨ ਤੇ ਇਹ ਮੰਜ਼ਰ ਦੇਖਕੇ ਸ਼ਾਇਦ ਉਨ੍ਹਾਂ ਨੂੰ ਆਪਣੀਆਂ ਅੱਖਾਂ ਤੇ ਯਕੀਨ ਵੀ ਨਾ ਆਉਂਦਾ ਹੋਏ। ਅਗਰ ਰੁਸਤਮ, ਸੁਹਰਾਬ ਵੀ ਖਾਲਸੇ ਦੇ ਸਾਹਮਣੇ ਆਉਂਦੇ ਤੇ ਉਸਦੇ ਜ਼ੌਰੇ ਬਾਜ਼ੂ ਦੀ ਬੇਸਾਖਤਾ ਦਾਦ ਦਿੰਦੇ, ਆਫਰੀਨ ਕਹਿੰਦੇ, ਮਰੱਹਬਾ ਮਰੱਹਬਾ ਦੇ ਕਲਮੇ ਪੜ੍ਹਦੇ। ਇੱਧਰ ਮੌਕਾ ਫ਼ੁਰਸਤ, ਪਾ ਕੇ ਆਹਿਸਤਾ-ਆਹਿਸਤਾ ਕਦਮ-ਕਦਮ ਕਰ ਕੇ ਬੜੀ ਏਹਤਆਤ ਤੇ ਹੁਸ਼ਿਆਰੀ ਨਾਲ ਮੁਗ਼ਲ ਵੀ ਅੱਗੇ ਵੱਧਦੇ ਜਾ ਰਹੇ ਸਨ। ਮੁਗ਼ਲ ਫੌਜੀਆਂ ਦੀ ਹਰ ਦਰਵਾਜ਼ੇ ਤੇ ਬੜੀ ਗਹਿਰੀ ਨਜ਼ਰ ਸੀ ਕਿਉਂਕਿ ਉਹ ਬੰਦੇ ਬਹਾਦਰ ਨੂੰ ਇਕ ਜ਼ਬਰਦਸਤ

ਜਾਦੂਗਰ ਸਮਝਦੇ ਸਨ ਇਸ ਤੋਂ ਸਾਫ ਜ਼ਾਹਿਰ ਹੈ ਇਨ੍ਹਾਂ ਮੁਗ਼ਲਾਂ ਨੇ ਬੰਦੇ ਬਹਾਦਰ ਦੀ ਕਰਿਸ਼ਮਾਕਾਰੀ, ਕਰਾਮਾਤਾਂ ਤੇ ਰਿਧੀਆਂ ਸਿਧੀਆਂ ਬਾਰੇ ਬਹੁਤ ਕੁਝ ਸੁਣਿਆਂ ਹੋਏਗਾ। ਬੰਦਾ ਬਹਾਦਰ ਜਾਮਾ ਬਦਲ ਲੈਂਦਾ ਹੈ। ਉਸਤੇ ਕੋਈ ਤੀਰ ਯਾ ਗੋਲੀ ਅਸਰ ਨਹੀਂ ਕਰ ਸਕਦੀ। ਉਸ ਨੂੰ ਮੌਤ ਦੇ ਘਾਟ ਉਤਾਰਨਾ ਬਹੁਤ ਮੁਸ਼ਕਿਲ ਹੈ। ਇਸ ਲਈ ਅਗਰ ਕੋਈ ਕੁੱਤਾ ਯਾਂ ਬਿੱਲੀ ਵੀ ਭਾਈ ਦੁਨੀ ਚੰਦ ਦੀ ਹਵੇਲੀ ਚੋਂ ਨਿਕਲਦੀ ਤੇ ਇਹ ਉਸਤੇ ਖੂਬ ਸੰਗਬਾਰੀ ਤੇ ਪੱਥਰਾਂ ਦੀ ਬੋਛਾੜ ਕਰ ਦਿੰਦੇ ਕਮਾਨਦਾਰ ਫੌਰਨ ਆਪਣੀਆਂ ਕਮਾਨਾਂ ਕਸ ਲੈਂਦੇ ਤੇ ਇਨ੍ਹਾਂ ਬੇਗੁਨਾਹ ਜਾਨਵਰਾਂ ਤੇ ਤੀਰ ਤੇ ਤੀਰ ਚਲਾਉਂਦੇ ਜਦ ਤਕ ਇਨ੍ਹਾਂ ਜਾਨਵਰਾਂ ਨੂੰ ਉਹ ਮੌਤ ਦੇ ਘਾਟ ਨਾ ਉਤਾਰ ਦਿੰਦੇ। ਉਸ ਵਕਤ ਤੱਕ ਤੀਰ ਅੰਦਾਜ਼ੀ ਕਰਦੇ ਰਹਿੰਦੇ। ਕੁੱਤੇ ਬਿੱਲੀਆਂ ਦੇ ਜਾਮੇ 'ਚ ਵੀ ਉਨ੍ਹਾਂ ਨੂੰ ਬੰਦਾ ਬਹਾਦਰ ਹੀ ਨਜ਼ਰ ਆਉਂਦਾ ਸੀ। ਉਸ ਦੀ ਜਾਦੂਗਰੀ ਦੇ ਵਹਿਮ ਨੇ ਮੁਗ਼ਲਾਂ 'ਚ ਅਜੀਬ ਅਫਰਾ ਤਫਰੀ ਪੈਦਾ ਕਰ ਰੱਖੀ ਸੀ। ਬੰਦੇ ਬਹਾਦਰ ਦੀ ਜਾਦੂਗਰੀ ਦਾ ਤਲਿਸਮ ਮੁਗ਼ਲਾਂ ਦੇ ਦਿਲ ਦਿਮਾਗ਼ ਤੇ ਗਹਿਰਾ ਅਸਰ ਕਰ ਚੁੱਕਾ ਸੀ। ਹਜ਼ਰਤ ਮੁਹੰਮਦ ਸਾਹਿਬ ਤੇ ਵੀ ਇਕ ਯਹੂਦੀ ਨੇ ਆਪਣੇ ਕਾਲੇ ਇਲਮ ਦੇ ਜ਼ੋਰ ਨਾਲ ਜਾਦੂ ਚਲਾਇਆ ਸੀ। ਮੁਸਲਮਾਨ ਜਾਦੂ ਟੂਨੇ ਤੇ ਕਾਮਲ ਯਕੀਨ ਰੱਖਦੇ ਹਨ। ਇੱਧਰ ਭਾਈ ਦੁਨੀ ਚੰਦ ਦੀ ਹਵੇਲੀ 'ਚ ਘਿਰੇ ਹੋਏ ਸਿੱਖਾਂ ਦਾ ਦਿਨ ਬਦਿਨ ਅਸਲ੍ਹਾ ਵੀ ਖਤਮ ਹੋ ਰਿਹਾ ਸੀ। ਇਨ੍ਹਾਂ ਨੇ ਤੀਰਾਂ ਦੀ ਕਾਫ਼ੀ ਬਾਰਿਸ਼ ਕੀਤੀ ਸੀ ਤੇ ਗੋਲੀਆਂ ਦੀ ਕਾਫ਼ੀ ਬੁਛਾੜ ਹੋ ਚੁੱਕੀ ਸੀ। ਰਸਦ ਵੀ ਖਤਮ ਹੋ ਚੁੱਕੀ ਸੀ। (ਸਿੱਖ ਤਾਰੀਖ਼ ਨਵੀਸਾਂ ਨੇ ਤਾਰੀਖ ਨਵੀਸੀ ਦੀ ਬਜਾਏ ਖੂਬ ਲਤੀਫੇ ਲਿਖੇ ਹਨ ਤਾਰੀਖ਼ ਨੂੰ ਅਫਸਾਨਾ ਬਣਾ ਦਿੱਤਾ ਹੈ। "ਮਹਮਾ ਪ੍ਰਕਾਸ਼" 'ਚ ਇਕ ਦਾਸਤਾਨ ਹੈ ਕਿ ਬਾਬਾ ਬਿਨੋਦ ਸਿੰਘ ਕਦੇ-ਕਦੇ ਗੜ੍ਹੀ 'ਚੋਂ ਬਾਹਰ ਨਿਕਲ ਆਉਂਦੇ ਸਨ ਤੇ ਸ਼ੀਰਨੀ ਤੇ ਹੋਰ ਖਾਣ-ਪੀਣ ਦਾ ਸਾਮਾਨ ਬਜ਼ਾਰ ਚੋਂ ਲੈ ਜਾਂਦੇ ਤੇ ਸਾਰੇ ਮੁਗ਼ਲ ਉਸ ਦੀ ਬਹਾਦਰੀ ਤੇ ਹੈਰਾਨ ਰਹਿ ਜਾਂਦੇ ਤੇ ਕੋਈ ਵੀ ਉਸ ਨੂੰ ਗ੍ਰਿਫਤਾਰ ਨਹੀਂ ਸੀ ਕਰ ਸਕਦਾ ਅਗਰ ਉਹ ਸਵੇਰ ਦੇ ਵਕਤ ਨਿਗੇਬਾਨੀ ਕਰਦੇ ਤੇ ਉਹ ਸ਼ਾਮ ਦੇ ਵਕਤ ਉਨ੍ਹਾਂ ਤੇ ਹਮਲਾ ਕਰ ਦਿੰਦਾ ਅਗਰ ਉਹ ਸ਼ਾਮ ਦੇ ਵਕਤ ਨਜ਼ਰ ਰੱਖਦੇ ਤੇ ਉਹ ਦੁਪਹਿਰ ਦੇ ਵਕਤ ਹਮਲਾਆਵਰ ਹੁੰਦਾ ਤੇ ਉਨ੍ਹਾਂ ਸਿਪਾਹੀਆਂ ਦੇ ਬੇਦਾਰ ਹੋਣ ਤੋਂ ਪਹਿਲਾਂ ਹੀ ਉਹ ਨਿਕਲ ਜਾਂਦਾ। ਇਸ 'ਚ ਖਾਸ ਕਰਕੇ ਸ਼ੀਰਨੀ ਦਾ ਜ਼ਿਕਰ ਕਰਨਾ ਇਹ ਬੜੀ ਅਹਿਮੀਅਤ ਰੱਖਦਾ

ਹੈ। ਕੀ ਮਹਿਮਾ ਪ੍ਰਕਾਸ਼ ਦਾ ਸਰੂਪ ਚੰਦ ਉਸ ਵਕਤ ਦਾ ਚਸ਼ਮਦੀਦ ਗਵਾਹ ਸੀ। ਅਫਸੋਸ ਇਹ ਹੈ ਕਿ ਇਸ ਨੂੰ ਡਾ: ਗੰਡਾ ਸਿੰਘ ਜੈਸਾ ਅਜ਼ੀਮ ਤਾਰੀਖਨਵੀਸ ਸ਼ਹਾਦਤ ਦੇ ਤੌਰ ਤੇ ਪੇਸ਼ ਕਰਦਾ ਹੈ। ਇਸੇ ਤਰ੍ਹਾਂ ਬਾਬਾ ਬਿਨੋਦ ਸਿੰਘ ਤੇ ਬੰਦੇ ਬਹਾਦਰ ਦੀ ਗੜ੍ਹੀ 'ਚ ਜੰਗ ਹੋਣੀ ਤਲਵਾਰਾਂ ਦੀਆਂ ਮਿਆਨਾਂ ਤੇ ਹੱਥ ਪੈ ਜਾਣੇ ਇਹ ਤਹਿਰੀਰ ਵੀ ਸਰਾ-ਸਰ ਕਿਆਸ ਦਾ ਸਬੂਤ ਹੈ ਇਸ ਤੋਂ ਸਾਫ ਜ਼ਾਹਿਰ ਹੈ ਕਿ ਇਹ ਮੌਕੇ ਦੀ ਨਜ਼ਾਕਤ ਤੇ ਸਿਰ ਤੇ ਪਈ ਮੁਸੀਬਤ ਤੋਂ ਕੋਈ ਸਬਕ ਹਾਸਿਲ ਨਹੀਂ ਕਰ ਸਕੇ ਬਲਕਿ ਆਪਣੀ ਜ਼ਾਤੀ ਰੰਜ਼ਿਸ਼ ਨੂੰ ਹੀ ਪੇਸ਼ੇ ਨਜ਼ਰ ਰੱਖਦੇ ਸਨ। ਕੀ ਇਹ ਇਸ ਤੋਂ ਬੇਖ਼ਬਰ ਸਨ ਕਿ ਸਿਰ ਤੇ ਆਫਤ ਦੀਆਂ ਬਿਜਲੀਆਂ ਗਰਜ ਰਹੀਆਂ ਹਨ ਤੇ ਹੁਣ ਸਾਨੂੰ ਬਹਿਰਹਾਲ ਲਹੂ ਦਾ ਦਰਿਆ ਪਾਰ ਕਰਨਾ ਪੈਣਾ ਹੈ। ਇਹ ਹਾਲੇ ਵੀ ਗ਼ਫਲਤ ਦੀ ਨੀਂਦ ਸੁਤੇ ਹੋਏ ਸਨ ਤੇ ਆਪਣੇ ਅੰਜ਼ਾਮ ਤੋਂ ਬੇਖ਼ਬਰ ਸਨ। ਉੱਧਰ ਮੁਗ਼ਲ ਇਨ੍ਹਾਂ ਦੀ ਨਕਲੋ ਹਰਕਤ ਤੇ ਨਜ਼ਰਾਂ ਜਮਾਈ ਬੈਠੇ ਸਨ ਉਹ ਜਾਲ 'ਚ ਫਸੇ ਸ਼ਿਕਾਰ ਨੂੰ ਕਿਸੇ ਹਾਲ ਤੇ ਹਾਲਤ 'ਚ ਨਹੀਂ ਸਨ ਨਿਕਲਨ ਦੇਣਾ ਚਾਹੁੰਦੇ। ਉਹ ਵੀ ਆਹਿਸਤਾ ਆਹਿਸਤਾ ਆਪਣੇ ਕਦਮ ਬੜੀ ਮਜ਼ਬੂਤੀ ਨਾਲ ਜਮਾ ਰਹੇ ਸਨ। ਹੁਣ ਉਨ੍ਹਾਂ ਨੇ ਬਾਹਰ ਦੀਆਂ ਖਾਈਆਂ ਤੇ ਦੀਵਾਰਾਂ ਮਜ਼ਬੂਤ ਕਰਨ ਦੇ ਲਈ ਸੈਂਕੜਿਆਂ ਦੀ ਤਅਦਾਦ 'ਚ ਊਠ ਇਸ ਮਕਸਦ ਲਈ ਲਾ ਦਿੱਤੇ। ਇਸ ਦੇ ਬਾਵਜੂਦ ਖਾਲਸੇ ਭਾਈ ਦੁਨੀ ਚੰਦ ਦੀ ਹਵੇਲੀ 'ਚੋਂ ਤੀਰ ਤੇ ਤਫੰਗ ਚਲਾਉਂਦੇ ਰਹੇ ਮੁਗ਼ਲ ਆਪਣੀ ਮਜ਼ਬੂਤ ਚਾਰ ਦੀਵਾਰੀ ਦੇ ਬਾਵਜੂਦ ਉਨ੍ਹਾਂ ਤੇ ਹਮਲਾ ਕਰਨ ਦਾ ਹਿੰਮਤ ਨਹੀਂ ਸਨ ਰੱਖਦੇ। ਇੱਧਰ ਇਸ ਗੜ੍ਹੀ 'ਚ ਹੀ ਖਾਲਸਾ ਆਪਣੀ ਖ਼ੂਨੀ ਤੇ ਸੁਨਹਿਰੀ ਤਾਰੀਖ ਦੇ ਸਫੇ ਹਰ ਰੋਜ਼ ਲਿਖ ਰਿਹਾ ਸੀ। ਇਹ ਗੜ੍ਹੀ ਇਸ ਵਕਤ ਇਕ ਮਕਤਲ-ਕਤਲਗਾਹ ਬਣ ਚੁੱਕੀ ਸੀ ਕਾਤਿਲ ਇਸ ਦੇ ਬਾਹਰ ਹਥ 'ਚ ਨੰਗੀਆਂ ਤਲਵਾਰਾਂ, ਲੈ ਕੇ ਖੜੇ ਸਨ। ਇਹ ਹੀ ਕੌਮਾਂ ਦੀ ਜ਼ਬਰਦਸਤ ਤਾਰੀਖ ਹੁੰਦੀ ਹੈ।

**ਸ਼ਿਕਸਤ-ਓ-ਫਤਹਿ ਤੋ ਹੈ ਖ਼ੁਦਾ ਕੇ ਹਾਥੋਂ ਮੀਰ**
**ਵਲੇ ਮੁਕਾਬਲਾ ਤੋ ਦਿਲੇ ਨਾਤਵਾਂ ਨੇ ਖ਼ੂਬ ਕੀਯਾ**

ਇਕ ਦਫ਼ਾ ਲੰਗਰ ਦੇ ਲਈ ਕਿਸੇ ਨਜ਼ਦੀਕੀ ਪਿੰਡ 'ਚ ਲੱਕੜਾਂ ਲੈਣ ਦੇ ਲਈ ਨਿਕਲੇ ਤੇ ਧਰੁਵ ਦੇਵ ਜਸਰੋਟੀਏ ਨੇ ਉਨ੍ਹਾਂ ਤੇ ਜ਼ੋਰਦਾਰ ਹਮਲਾ ਕਰ ਦਿੱਤਾ। ਜਿਸ 'ਚ ਕਈ ਸਿੱਖ ਸ਼ਹੀਦ ਹੋ ਗਏ। ਸਾਫ਼ ਜ਼ਾਹਿਰ ਹੈ ਕਿ ਇਹ ਸਭ

ਕਿਆ ਹਿੰਦੂ ਤੇ ਕਿਆ ਮੁਸਲਮਾਨ ਮਿਲ ਮਿਲਾ ਕੇ ਸਿੱਖਾਂ ਦਾ ਦਾਣਾ ਪਾਣੀ ਤੇ ਰਸਦ ਹਰ ਹਾਲ 'ਚ ਬੰਦ ਕਰ ਦੇਣਾ ਚਾਹੁੰਦੇ ਸਨ ਤੇ ਇਨ੍ਹਾਂ ਨੂੰ ਆਪਣੀ ਮੌਤ ਆਪ ਮਰਨ ਤੇ ਮਜਬੂਰ ਕਰ ਦੇਣਾ ਚਾਹੁੰਦੇ ਸਨ। ਇਹ ਖ਼ੁਦਾ ਹੀ ਜਾਣੇ ਕਿਸ ਹੱਦ ਤਕ ਹਕੀਕਤ ਹੈ ਕਿ ਸਿੱਖਾਂ ਨੇ ਨਜ਼ਦੀਕੀ ਪਿੰਡਾਂ ਤੋਂ ਬਹੁਤ ਸਾਰਾ ਲੋਹਾ ਇਕੱਠਾ ਕਰ ਕੇ ਤਿੰਨ ਨਵੀਆਂ ਤੋਪਾਂ ਬਣਾ ਲਈਆਂ ਹਨ ਤੇ ਬਾਰੂਦ ਵੀ ਉਨ੍ਹਾਂ ਦੇ ਪਾਸ ਕਾਫ਼ੀ ਹੈ। ਇਸ ਦੀ ਖ਼ਬਰ ਬਾਦਸ਼ਾਹ ਨੂੰ 23 ਅਪ੍ਰੈਲ 1715 ਨੂੰ ਦਿੱਤੀ ਗਈ। ਇਹ ਬੜਾ ਅਹਿਮ ਸਵਾਲ ਹੈ ਕਿ ਉਨ੍ਹਾਂ ਦੇ ਪਾਸ ਅੰਦਰ ਕੋਈ ਫਾਉਂਡਰੀ ਯਾਂ ਲੋਹਾਰ ਖਾਨਾ ਸੀ। ਤੋਪਾਂ ਤਿਆਰ ਕਰਨੀਆਂ ਅਸਾਨ ਕੰਮ ਨਹੀਂ। ਬਾਬਰ ਆਪਣੀ ਤੁਜ਼ਕੇ ਬਾਬਰੀ 'ਚ ਲਿੱਖਦਾ ਹੈ ਕਿ ਮੈਂ ਫਲਾਂ ਉਸਤਾਦ ਨੂੰ ਤੋਪ ਤਿਆਰ ਕਰਨ ਲਈ ਕਿਹਾ ਹੈ। ਤੋਪਾਂ ਤਿਆਰ ਕਰਨੀਆਂ ਬੜੇ ਮਾਹਿਰ ਉਸਤਾਦਾਂ ਦਾ ਕੰਮ ਹੈ। 28 ਅਪ੍ਰੈਲ ਨੂੰ ਅਬਦੁਸ ਸਮਦ ਖ਼ਾਨ ਨੇ ਬਾਦਸ਼ਾਹ ਤੋਂ ਇਕ ਵੱਡੀ ਤੋਪ ਦੀ ਦਰਖਾਸਤ ਕੀਤੀ। 24 ਮਈ 1715 ਨੂੰ ਈਸਾ ਖ਼ਾਨ ਨੂੰ ਸ਼ਾਹੀ ਹੁਕਮ ਜਾਰੀ ਹੋਇਆ। ਕਿ ਉਹ ਆਪਣੀ ਫੌਜ ਲੈ ਕੇ ਅਬਦੁਸ ਸਮਦ ਖ਼ਾਨ ਦੀ ਇਮਦਾਦ ਦੇ ਲਈ ਪਹੁੰਚ ਜਾਏ। 21 ਮਈ ਨੂੰ ਫ਼ਰਖਸੀਅਰ ਨੇ ਸਫਵੀ ਖ਼ਾਨ ਨੂੰ ਹੁਕਮ ਦਿੱਤਾ ਕਿ ਉਹ ਜਾਗੀਰਦਾਰਾਂ ਤੇ ਮਨਸਬਦਾਰਾਂ ਨੂੰ ਹਦਾਇਤ ਦਏ ਕਿ ਉਹ ਆਪੋ ਆਪਣੀ ਫੌਜ ਲੈ ਕੇ ਅਬਦੁਸ ਮਦ ਖ਼ਾਨ ਦੇ ਪਾਸ ਹਾਜ਼ਿਰ ਹੋ ਜਾਣ। ਇਕ ਜਾਇਜ਼ੇ ਦੇ ਮੁਤਾਬਿਕ ਅਬਦੁਸ ਸਮਦ ਖ਼ਾਨ ਦੀ 24 ਹਜ਼ਾਰ ਫੌਜ, ਸਰਹਿੰਦ ਦੇ ਸੂਬੇਦਾਰ ਦੀ 5 ਹਜ਼ਾਰ ਫੌਜ। ਜ਼ਕਰੀਆ ਖ਼ਾਨ ਜੰਮੂ ਦੇ ਫ਼ੌਜਦਾਰ ਦੀ 5 ਹਜ਼ਾਰ ਫ਼ੌਜ ਤੇ ਦਿੱਲੀ ਦੇ ਕਮਰ-ਉਦ-ਦੀਨ ਦੀ 25 ਹਜ਼ਾਰ ਫੌਜ ਇਸ ਮੁਕਾਮ ਤੇ ਪਹੁੰਚ ਗਈ। ਕਈ ਜਗਹ ਤੇ ਇਸ ਤੋਂ ਕਿਤੇ ਘੱਟ ਤੇ ਕਮ ਫੌਜ ਦਾ ਜ਼ਿਕਰ ਹੈ ਇਸ ਤਰ੍ਹਾਂ ਇਹ ਬਿਯਾਨ ਇਕ ਦੂਸਰੇ ਨਾਲ ਨਹੀਂ ਮਿਲਦੇ। ਇਸ ਤੋਂ ਇਲਾਵਾ ਸਿੱਖ ਤਾਰੀਖ਼ ਨਵੀਸਾਂ ਨੇ ਆਤਿਸ਼ਬਾਜ਼ੀ ਵੀ ਚਲਾਈ ਹੈ ਮਹਿਮਾ ਪ੍ਰਕਾਸ਼ ਦਾ ਸਰੂਪ ਚੰਦ ਸਾਰੀਆਂ ਹੱਦਾਂ ਤੇ ਸਰਹੱਦਾਂ ਪਾਰ ਕਰ ਜਾਂਦਾ ਹੈ ਤੇ ਖ਼ੂਬ ਗੁਲ ਖਿਲਾਉਂਦਾ ਹੈ। ਉਹ ਇੱਥੇ ਤੱਕ ਕਹਿੰਦਾ ਹੈ ਕਿ ਬੰਦੇ ਬਹਾਦਰ ਨੇ ਆਪਣੀ ਦੂਸਰੀ ਸ਼ਾਦੀ ਦੀ ਖਾਹਿਸ਼ ਜਾਹਿਰ ਕੀਤੀ। ਇਸ ਖਾਹਿਸ਼ ਦਾ ਇਜ਼ਹਾਰ ਉਸ ਨੇ ਉਸ ਵਕਤ ਕੀਤਾ ਜਦ ਕਿ ਉਹ ਨੀਮਜਾਨ, ਨੀਮਮੁਰਦਾ ਹੋ ਚੁੱਕਾ ਸੀ। ਇਸ ਤੋਂ ਦੋ ਜ਼ਿੰਦਾ ਹਕੀਕਤਾਂ ਬਾਹਰ ਆਉਂਦੀਆਂ ਹਨ ਕਿ ਬੰਦੇ ਦਾ ਹਵੇਲੀ 'ਚ ਘਿਰੇ ਹੋਣ ਦੇ ਬਾਵਜੂਦ ਉਸ ਦੇ

ਸਿਰ ਤੇ ਹਵਸ,ਹਿਰਸ ਦਾ ਭੂਤ ਬੁਰੀ ਤਰ੍ਹਾਂ ਸਵਾਰ ਸੀ ਤੇ ਉਸ ਦਾ ਮਾਅਰਕਾ ਆਰਾਈ ਵਲ ਕੋਈ ਖਿਆਲ ਨਹੀਂ ਸੀ। ਇਸ ਤੋਂ ਇਲਾਵਾ ਇਹ ਹਕੀਕਤ ਵੀ ਖੁੱਲ ਕੇ ਸਾਹਮਣੇ ਆਉਂਦੀ ਹੈ ਕਿ ਉਸ ਨੇ ਸਿਰਫ਼ ਇਕ ਹੀ ਸ਼ਾਦੀ ਕਰਵਾਈ ਸੀ ਤੇ ਉਸ ਦਾ ਇਕ ਹੀ ਲੜਕਾ ਉਸ ਦੇ ਨਾਲ ਹਵੇਲੀ 'ਚ ਘਿਰਿਆ ਹੋਇਆ ਸੀ। ਜਿਸ ਦਾ ਜ਼ਿਕਰ ਮੁਸਲਮਾਨ ਤਾਰੀਖ਼ ਨਵੀਸ ਵੀ ਕਰਦੇ ਹਨ। ਹਵੇਲੀ 'ਚ 8 ਮਹੀਨੇ ਘਿਰੇ ਰਹਿਣ ਦੇ ਬਾਵਜੂਦ ਵੀ ਅਬਦੁਸ ਸਮਦ ਤੇ ਉਸਦੀ ਫੌਜ 'ਚ ਇਹ ਹਿੰਮਤ ਨਹੀਂ ਸੀ ਕਿ ਉਹ ਹਵੇਲੀ ਤੇ ਹਮਲਾ ਕਰ ਸਕਦੇ। ਉਨ੍ਹਾਂ ਨੇ ਜ਼ਮੀਨ ਦੌਜ਼ ਖਾਈਆਂ ਵੀ ਪੁਟਣੀਆਂ ਸ਼ੁਰੂ ਕਰ ਦਿੱਤੀਆਂ ਤੇ ਦਰਵਾਜੇ ਦੇ ਨਜ਼ਦੀਕ ਵੀ ਪਹੁੰਚ ਗਏ। ਸਿੱਖ ਮੁਖ਼ਤਲਿਫ ਬਿਮਾਰੀਆਂ ਦਾ ਸ਼ਿਕਾਰ ਹੋ ਚੁੱਕੇ ਸਨ। ਭੁਖਮਰੀ ਆਪ੍ਣਾ ਪੂਰਾ ਜ਼ੋਰ ਦਿਖਾ ਰਹੀ ਸੀ। ਉਹ ਹਰ ਕਿਸਮ ਦੇ ਜ਼ੁਲਮ-ਓ-ਸਿਤਮ ਦਾ ਨਿਸ਼ਾਨਾ ਵੀ ਬਣੇ ਹੋਏ ਸਨ। ਇਹ ਸਭ ਕੁਝ ਹੋਣ ਦੇ ਬਾਵਜੂਦ ਉਹ ਸਬਰ ਸ਼ੁਕਰ ਤੇ ਸਿੱਖੀ ਸਿੱਦਕ ਦੀ ਜ਼ਿੰਦਾ ਤਸਵੀਰ ਸਨ। ਉਨ੍ਹਾਂ ਨੇ ਸਿੱਖੀ ਸਿੱਦਕ ਦੀ ਬਿਹਤਰੀਨ ਮਿਸਾਲ ਪੇਸ਼ ਕੀਤੀ ਤੇ ਰਾਜ਼ੀ-ਬ-ਰਜ਼ਾ ਰਹੇ। ਉਨ੍ਹਾਂ ਨੇ ਉਹ ਕੁਝ ਕਰ ਕੇ ਦਿਖਾਇਆ ਜੋ ਸਹਿਲ, ਮੁਮਕਿਨ ਤੇ ਆਸਾਨ ਨਹੀਂ ਸੀ। ਬਲਕਿ ਮੁਸ਼ਕਿਲ ਤਰੀਂ ਮਾਅਰਕਾ ਸੀ। ਉਨ੍ਹਾਂ ਦੀ ਇਹ ਤਾਰੀਖ਼ ਨਾਦਰ ਤੇ ਨਾਯਾਬ ਕਿਸਮ ਦੀ ਤਾਰੀਖ ਹੈ। ਲਿਖੀ  ਤੇ ਹਿੰਦੂਸਤਾਨ ਦੀ ਮੁਗ਼ਲ ਫੌਜ ਤੇ ਉਨ੍ਹਾਂ ਦਾ ਤਕਰੀਬਨ 8 ਮਹੀਨੇ ਤੱਕ ਦਬਦਬਾ ਤੇ ਖੌਫ ਤਾਰੀ ਰਿਹਾ। ਖ਼ਾਫੀ ਖ਼ਾਨ ਉਨ੍ਹਾਂ ਦੀ ਬਦਹਾਲੀ ਤੇ ਖ਼ਸਤਗੀ ਬਾਰੇ ਇਸ ਤਰ੍ਹਾਂ ਲਿਖਦਾ ਹੈ "ਬਹਿਹਰਹਾਲ ਬਾਦਸ਼ਾਹੀ ਫੌਜ ਨੇ ਰਸਦ ਗ਼ੱਲ੍ਹਾ ਔਰ ਚਾਰਾ ਘਾਸ ਕੀ ਨਾਕਾ ਬੰਦੀ ਕਰ ਦੀ। ਕਿਲ੍ਹਾ (ਭਾਈ ਦੁਨੀ ਚੰਦ ਦੀ ਹਵੇਲੀ) ਮੇਂ ਜੋ ਕੁੱਝ ਜ਼ਖ਼ੀਰਾ ਥਾ ਵੁਹ ਖ਼ਤਮ ਹੋ ਗਿਆ ਔਰ ਰੋਜ਼ ਬ ਰੋਜ਼ ਉਨਕੀ ਨਾਕਾ ਬੰਦੀ ਸਖ਼ਤ ਹੋਤੀ ਗਈ ਯਹਾਂ ਤਕ ਕਿ ਵੁਹ ਲਸ਼ਕਰ ਕੇ ਆਦਮੀਓਂ ਕੋ ਬੁਲਾ ਕਰ ਦੋ ਰੁਪਇਆ ਤੀਨ ਰੁਪਇਆ ਸੇਰ ਕੇ ਹਿਸਾਬ ਸੇ ਥੌੜਾ ਬਹੁਤ ਗ਼ਲ੍ਹਾ ਖਰੀਦ ਲੇਤੇ ਥੇ ਔਰ ਉਨਕੇ ਸਰਦਾਰ ਚੁਟਕੀ ਚੁਟਕੀ ਦਵਾ ਕੀ ਤਰਹ ਜ਼ਹਿਰ ਮਾਰ ਕਰ ਲੇਤੇ ਥੇ ਔਰ ਅਬ ਉਨ ਕੀ ਜਾਨ ਕੇ ਲਾਲੇ ਪੜ ਗਏ ਥੇ। ਇਸ ਲਿਏ ਗਾਏ, ਬੈਲ, ਚੋਪਾਏ ਜਿਤਨੇ ਭੀ ਥੇ ਜ਼ਿਭ੍ਹਾ ਕਰ ਕੇ ਖਾ ਗਏ ਔਰ ਜਲਾਨੇ ਕੀ ਲਕੜੀ ਨਾ ਮਿਲ ਸਕੀ ਤੋ ਕਚਾ ਗੋਸ਼ਤ ਹੀ ਚਬ੍ਹਾ ਕਰ ਚਟ ਕਰ ਲਿਆ। ਫਾਕਾ ਔਰ ਭੂਖ ਸੇ ਰੋਜ਼ਾਨਾ ਕਈ ਆਦਮੀ ਹਲਾਕ ਹੋ ਰਹੇ ਥੇ।

ਕਿਲ੍ਹਾ ਸੇ ਨਿਕਲ ਕਰ ਵੁਹ ਮੋਰਚੋਂ ਪਰ ਬਰਾਬਰ ਹਮਲੇ ਕਰਤੇ ਰਹੇ ਔਰ ਲੋਗੋਂ ਕੋ ਸ਼ਹੀਦ ਔਰ ਜ਼ਖ਼ਮੀ ਕਰਕੇ ਭਾਗ ਜਾਤੇ। ਬਾਦਸ਼ਾਹੀ ਲਸ਼ਕਰ ਨੇ ਮੋਰਚੇ ਬੜ੍ਹਾ ਕਰ ਔਰ ਭੀ ਹਲਕਾ ਤੰਗ ਕਰ ਦੀਆ ਅਬ ਤੋ ਵੁਹ ਜਾਨਵਰੋਂ ਕੀ ਹਡੀਓਂ ਕਾ ਆਟਾ ਔਰ ਦਰੱਖ਼ਤੋਂ ਕੀ ਛਾਲ ਖਾ ਕਰ ਗੁਜ਼ਰ ਕਰਨੇ ਲਗੇ ਔਰ ਤਕਰੀਬਨ ਸਾਤ ਆਠ ਹਜ਼ਾਰ ਆਦਮੀ ਭੂਖ ਔਰ ਫਾਕਾ ਸੇ ਜਹੱਨਮ ਰਸੀਦ ਹੋ ਗਏ। ਔਰ ਏਕ ਬੜੀ ਤਅਦਾਦ ਫਰਾਰ ਹੋਤੇ ਹੂਏ ਮੁਗ਼ਲੋਂ ਕੀ ਤਲਵਾਰ ਕਾ ਲੁਕਮਾ ਬਨ ਗਈ। ਬਾਦਸ਼ਾਹੀ ਲਸ਼ਕਰ ਇਸ ਕੌਮ ਕੀ ਬਹਾਦਰੀ ਔਰ ਜਾਨ ਨਿਸਾਰੀ ਕੋ ਦੇਖ ਕਰ ਯਿਹ ਅੰਦੇਸ਼ਾਂ ਕਰ ਰਹਾ ਥਾ ਕਿ ਕਹੀਂ ਯਿਹ ਲੋਗ ਏਕ ਸਾਥ ਬਾਹਰ ਨਿਕਲ ਕਰ ਔਰ ਸੀਨਾ ਸਿਪਰ ਲੜਤੇ ਹੂਏ ਅਪਨੇ ਨਾਬਕਾਰ ਸਰਦਾਰ (ਬੰਦਾ) ਕੋ ਨਿਕਾਲ ਨਾ ਲੇਂ ਜਾਏਂ ਉਨਕੇ ਗੁਰੂ ਕੇ ਮੁਤਅਲਕ ਯਿਹ ਸ਼ੁਹਰਤ ਭੀ ਥੀ ਕਿ ਵੁਹ ਕੁੱਤੇ, ਬਿੱਲੀ ਕੀ ਸੂਰਤ ਮੇਂ ਨਿਕਲ ਜਾਤਾ ਹੈ। ਇਸ ਲਿਏ ਕਿਲ੍ਹਾ ਕੀ ਤਰਫ ਕੋਈ ਕੁੱਤਾ ਯਾ ਬਿੱਲੀ ਨਜ਼ਰ ਆ ਜਾਤੀ ਥੀ ਤੋ ਲਸ਼ਕਰੀ ਤੀਰ ਔਰ ਪੱਥਰ ਮਾਰ ਕਰ ਉਸੇ ਹਲਾਕ ਕਰ ਦੇਤੇ ਥੇ" ਇਸ ਤੋਂ ਇਲਾਵਾ ਖ਼ਾਫੀ ਖ਼ਾਨ ਸਿੱਖਾਂ ਲਈ ਜੋ ਲਫਜ਼ ਇਸਤੇਮਾਲ ਕਰਦਾ ਹੈ ਉਹ ਲਫਜ਼ ਨਾਹਿਤ, ਨਾਜ਼ੇਬਾ ਤੇ ਨਾਸ਼ਾਇਸਤਾ ਹਨ। ਕਦੀ ਉਹ ਕਹਿੰਦਾ ਹੈ "ਮਿਲਤੇ ਕੁਫਰ" ਤੇ ਕਈ ਫਾਕਾ ਸੇ ਜਹੱਨਮ ਰਸੀਦ ਹੋ ਗਏ ਖਾਫੀ ਖਾਂ ਹੀ ਨਹੀਂ ਬਲਕਿ ਦੂਸਰੇ ਕਲਮ ਕਾਰ ਵੀ ਐਸੇ ਹੀ ਨਾਮਾਕੂਲ ਲਫਜ਼ਾਂ ਦਾ ਇਸਤੇਮਾਲ ਕਰਦੇ ਹਨ। ਇਸਲਾਮ ਦੁਨਿਆਂ ਦਾ ਇਕ ਅਜ਼ੀਮ ਮਜ਼੍ਹਬ ਹੈ। ਇਸ ਤੋਂ ਕੋਈ ਇਨਸਾਫ ਪਸੰਦ ਤੇ ਇਨਸਾਫ ਪਰਵਰ ਇਨਕਾਰ ਨਹੀਂ ਕਰ ਸਕਦਾ। ਇਸ ਦੇ ਪਹਿਲੇ ਚਾਰ ਖ਼ਲੀਫੇ ਹਜ਼ਰਤ ਅਬੂ ਬਕਰ ਸਦੀਕ, ਹਜ਼ਰਤ ਫਾਰੂਕੇ ਆਜ਼ਮ, ਹਜ਼ਰਤ ਉਸਮਾਨ ਗ਼ੱਨੀ, ਹਜ਼ਰਤ ਅਲ੍ਹੀ, ਇਹ ਇਨਸਾਨੀਅਤ ਦਾ ਜੌਹਰ ਹਨ। ਇਹ ਹਜ਼ਰਤ ਅਲ੍ਹੀ ਦੇ ਲਫਜ਼ ਹਨ। "ਹਕੂਮਤ ਕੁਫਰ ਨਾਲ ਤੇ ਕਾਇਮ ਰਹਿ ਸਕਦੀ ਹੈ ਪਰ ਜ਼ੁਲਮ ਨਾਲ ਕਾਇਮ ਨਹੀਂ ਰਹਿ ਸਕਦੀ।" ਇਨ੍ਹਾਂ ਨਾਮਨਹਾਦ ਮੁਸਲਮਾਨਾਂ ਨੂੰ ਇਸ ਦੀ ਕਤਅਨ ਖ਼ਬਰ ਨਹੀਂ ਕਿ ਮੋਮਨ ਦੀ ਸ਼ਾਨ ਕੀ ਹੈ ਤੇ ਕਾਫਿਰ ਕਿਸ ਮਰਦੂਦ ਨੂੰ ਕਹਿੰਦੇ ਹਨ। ਸ਼ੀਆ ਸੁਨੀਆਂ ਨੂੰ ਕਾਫਿਰ ਕਹਿੰਦੇ ਹਨ ਤੇ ਸੁਨੀ ਸ਼ੀਆ ਨੂੰ ਕਾਫਿਰ-ਕਾਫਿਰ ਕਰਦੇ ਹਨ। ਅਲ੍ਹਾ ਹੀ ਬਿਹਤਰ ਜਾਣਦਾ ਹੈ ਕਿ ਕਾਫਿਰ ਕੌਣ ਹੈ। ਇਹ ਮੁਸਲਮਾਨ ਕਾਫਿਰ ਤੇ ਇਸ ਤਰ੍ਹਾਂ ਕਹਿੰਦੇ ਹਨ ਜਿਸ ਤਰ੍ਹਾਂ ਕਿ ਇਸ ਲਫਜ਼ ਦੀ ਕੋਈ

ਅਹਿਮੀਅਤ ਹੀ ਨਹੀਂ। ਮਸ਼ਹੂਰ ਓ ਮਾਅਰੂਫ ਲਤੀਫਾ ਹੈ ਕਿ ਇਕ ਦਫ਼ਾ ਨਵਾਬ ਤੇ ਇਨਸ਼ਾ ਅਲ੍ਹਾ ਖ਼ਾਂ ਇਨਸ਼ਾ ਹਾਥੀ ਤੇ ਸਵਾਰ ਹੋ ਕੇ ਕਿਤੇ ਜਾ ਰਹੇ ਸਨ। ਨਵਾਬ (ਬਾਦਸ਼ਾਹ) ਨੇ ਇਕ ਕੁੱਤੇ ਨੂੰ ਕਬਰ ਤੇ ਪੇਸ਼ਾਬ ਕਰਦਿਆਂ ਦੇਖਿਆ ਤੇ ਨਵਾਬ ਨੇ ਇਨਸ਼ਾ ਨੂੰ ਅਜ਼ ਰਾਹੇ ਮਜ਼ਾਕ ਕਿਹਾ ਇਨਸ਼ਾ ਜਿਸ ਕਬਰ ਤੇ ਕੁੱਤਾ ਪੇਸ਼ਾਬ ਕਰ ਰਿਹਾ ਹੈ ਉਹ ਕਬਰ ਕਿਸੇ ਸੁਨੀ ਦੀ ਮਾਅਲੂਮ ਹੁੰਦੀ ਹੈ। ਇਸ ਤੇ ਇਨਸ਼ਾ ਨੇ ਬਰਜਿਸਤਾ ਜਵਾਬ ਦਿੱਤਾ ਅਲੀਜਾਹ ਜੋ ਕੁੱਤਾ ਕਬਰ ਤੇ ਪੇਸ਼ਾਬ ਕਰ ਰਿਹਾ ਹੈ ਉਹ ਮੈਨੂੰ ਸ਼ੀਆ ਦਿਖਾਈ ਦਿੰਦਾ ਹੈ। ਇਨਸ਼ਾ ਅੱਲ੍ਹਾ ਖਾਂ ਇਨਸ਼ਾ ਉਰਦੂ ਦਾ ਬੜਾ ਮਸ਼ਹੂਰ ਸ਼ਾਇਰ ਹੈ ਇਸ ਦੀ ਰਾਣੀ ਕੇਤਕੀ ਦੀ ਕਹਾਣੀ ਆਪਣਾ ਜਵਾਬ ਨਹੀਂ ਰੱਖਦੀ। ਇਸ ਦੇ ਇਹ ਦੋ ਸ਼ਿਅਰ ਬਹੁਤ ਹੀ ਮਸ਼ਹੂਰ ਹਨ।

**ਕਮਰ ਬਾਂਧੇ ਹੂਏ ਚਲਨੇ ਕੋ ਯਾਂ ਸਭ ਯਾਰ ਬੈਠੇ ਹੈਂ**
**ਬਹੁਤ ਆਗੇ ਗਏ ਬਾਕੀ ਜੋ ਹੈਂ ਤਿਯਾਰ ਬੈਠੇ ਹੈਂ**
**ਨਾ ਛੇੜ ਐ ਨਿਕਹਤੇ ਬਾਦੇ ਬਹਾਰੀ ਰਾਹ ਲਗ ਅਪਨੀ**
**ਤੁਝੇ ਅੱਠਕੇਲੀਆਂ ਸੂਝੀ ਹੈਂ ਹਮ ਬੇਜ਼ਾਰ ਬੈਠੇ ਹੈਂ।**

ਦੋਜ਼ਖ ਦੀ ਅੱਗ ਨਾਮ ਨਹਾਦ ਮੁਸਲਮਾਨਾਂ ਲਈ ਹੀ ਤਿਆਰ ਕੀਤੀ ਗਈ ਹੈ। ਜਹੱਨਮ ਇਨ੍ਹਾਂ ਦਾ ਹੀ ਇੰਤਜ਼ਾਰ ਕਰ ਰਿਹਾ ਹੈ। ਇਹ ਸਿੱਖਾਂ ਨੂੰ "ਮਿਲਤੇ ਕੁਫਰ" ਕਹਿ ਰਿਹਾ ਹੈ। ਉਹ ਸਾਹਿਬੇ ਈਮਾਨ ਹਨ। ਇਲਾਹੀ ਕਲਮਾ ਪੜ੍ਹਦੇ ਹਨ। ਅੱਲ੍ਹਾ ਦੇ ਨੂਰ ਤੋਂ ਫੈਜ਼ਯਾਬ ਹੁੰਦੇ ਹਨ। ਅਗਰ ਇਨ੍ਹਾਂ ਸਿੱਖਾਂ 'ਚ ਈਮਾਨ ਦੀ ਖੁਸ਼ਬੂ ਤੇ ਤਾਕਤ ਨਾ ਹੁੰਦੀ ਤੇ ਇਹ ਇਨ੍ਹਾਂ ਅਜ਼ਾਬ ਤੇ ਦੁਖ ਦਰਦ ਤੇ ਤਕਲੀਫਾਂ ਕਦੀ ਬਰਦਾਸ਼ਤ ਨਾ ਕਰ ਸਕਦੇ, ਇਸ ਖ਼ਾਫੀ ਖ਼ਾਨ ਨੂੰ ਸਿੱਖੀ ਸਿਦਕ ਦੀ ਕੀ ਖ਼ਬਰ ਹੈ। ਮੁਸਲਮਾਨ ਹੋਣਾ ਉਲਫਤ ਗਾਹੇ ਸ਼ਹਾਦਤ 'ਚ ਕਦਮ ਰੱਖਣਾ ਹੈ ਜੂਨ ਜੁਲਾਈ ਦੀ ਜਿਸਮ ਨੂੰ ਜਲਾ ਦੇਣ ਵਾਲੀ ਚਲਦੀ ਲੂ, ਬਰਸਾਤ ਦਾ ਮੌਸਮ ਤੇ ਸਖ਼ਤ ਸਰਦੀ ਵੀ ਇਨ੍ਹਾਂ ਨੇ ਇਸੇ ਹਵੇਲੀ 'ਚ ਹੀ ਕੱਟੀ। ਇਨ੍ਹਾਂ ਦੇ ਪਾਸ ਇਨ੍ਹਾਂ ਮੌਸਮਾਂ ਦੇ ਮੁਤਾਬਕ ਪਹਿਨਣ ਨੂੰ ਕੱਪੜੇ ਨਹੀਂ ਸਨ ਯਾਂ ਇਨ੍ਹਾਂ ਮੌਸਮਾਂ ਦੀ ਸ਼ਿਦਤ ਤੇ ਸਖ਼ਤੀ ਤੋਂ ਬਚਣ ਦਾ ਕੋਈ ਸਾਮਾਨ ਨਹੀਂ ਸੀ। ਇਹ ਜੀਂਦੇ ਜੀ ਕਬਰਾਂ 'ਚ ਪੈ ਗਏ ਸਨ ਤੇ ਅਜ਼ਾਬ ਤੇ ਆਜ਼ਾਬ ਨਾਜ਼ਿਲ ਹੋ ਰਿਹਾ ਸੀ। ਆਏ ਦਿਨ ਮੁਸੀਬਤਾਂ 'ਚ ਇਜ਼ਾਫਾ ਹੋ ਰਿਹਾ ਸੀ। ਮੌਤ ਦੇ ਫਰਿਸ਼ਤੇ ਸਿਰ ਤੇ ਮੰਢਲਾ ਰਹੇ ਸਨ। ਜੋ ਗੱਧਾ, ਘੋੜਾ, ਬੈਲ, ਗਾਏ, ਬੱਕਰੀ, ਭੇਡ, ਭੈਂਸ ਤੇ ਹੋਰ ਜੋ ਕੁਝ ਵੀ ਇਨ੍ਹਾਂ ਦੇ

ਹੱਥ ਆਇਆ ਰੂਹ ਤੇ ਜਿਸਮਾ ਦਾ ਰਿਸ਼ਤਾ ਕਾਇਮ ਰੱਖਣ ਲਈ ਖਾ ਗਏ। ਕੁਝ ਦੇਰ ਤੇ ਕਚਾ ਤੇ ਭੁਨਿਆਂ ਮਾਸ ਖਾਂਦੇ ਰਹੇ ਫਿਰ ਜਦ ਅੱਗ ਜਲਾਉਂਣ ਲਈ ਲਕੜ ਵੀ ਖ਼ਤਮ ਹੋ ਗਈ ਤੇ ਜਾਨਵਰਾਂ ਦਾ ਕੱਚਾ ਮਾਸ ਵੀ ਖਾਂਦੇ ਰਹੇ। ਜਾਨਵਰਾਂ ਦਾ ਗੋਸ਼ਤ ਖ਼ਤਮ ਹੋ ਗਿਆ ਤੇ ਉਨ੍ਹਾਂ ਦੀਆਂ ਹੱਡੀਆਂ ਪੀਸ ਪੀਸ ਕੇ ਖਾਂਦੇ ਰਹੇ (ਜਦ ਮਾਸ ਤੇ ਹੱਡੀਆਂ ਵੀ ਖ਼ਤਮ ਹੋ ਗਈਆਂ ਤੇ ਆਪਣੇ ਜਿਸਮ ਦਾ ਮਾਸ ਨੋਚਣਾ ਸ਼ੁਰੂ ਕਰ ਦਿੱਤਾ ਪਟਾਂ ਤੋਂ ਮਾਸ ਲਾਹ ਕੇ ਖਾਂਦੇ ਰਹੇ। ਹੁਣ ਤੇ ਨਾ ਤਨ ਤੇ ਮਾਸ ਰਿਹਾ ਹੋਏਗਾ ਤੇ ਨਾ ਹੀ ਜਿਸਮ 'ਚ ਲਹੂ ਨਾ ਖ਼ੂਨੇ ਜਿਗਰ ਪੀਣ ਨੂੰ ਰਿਹਾ ਤੇ ਲਖ਼ਤੇ ਦਿਲ ਖਾਣ ਨੂੰ ਰਿਹਾ। ਕੁੱਝ ਵਕਤ ਘਾਹ ਖਾ ਖਾ ਕੇ ਕੱਟ ਲਿਆ ਕੇ ਕੁਝ ਦੇਰ ਦਰਖ਼ਤਾਂ ਦੀਆਂ ਛਾਲਾਂ ਖਾ ਖਾ ਕੇ ਨਿਕਲ ਗਈ ਤੇ ਕੁਝ ਦਿਨ ਨਰਮ ਨਾਜ਼ੁਕ ਸ਼ਾਖਾ ਨਾਲ ਗੁਜ਼ਾਰੇ। ਕਿਸੇ ਕੌਮ ਤੇ ਇਨ੍ਹਾਂ ਬੁਰਾ ਤੇ ਨਾਜ਼ੁਕ ਵਕਤ ਨਹੀਂ ਆਇਆ ਹੋਏਗਾ। ਇਹ ਸਭ ਕੁੱਝ ਹੋਣ ਦੇ ਬਾਵਜੂਦ ਉਹ ਮੌਤ ਦੇ ਫਰਿਸ਼ਤੇ ਨਾਲ ਲੜਦੇ ਰਹੇ। ਉਨ੍ਹਾਂ ਦੇ ਇਰਦ ਗਿਰਦ ਜਾਨਵਰਾਂ ਤੇ ਇਨਸਾਨਾਂ ਦੀਆਂ ਲਾਸ਼ਾ ਦੀ ਬਦਬੂ ਵੀ ਫੈਲ ਚੁੱਕੀ ਸੀ। ਉਨ੍ਹਾਂ ਦਾ ਵੀ ਨੱਕ 'ਚ ਦਮ ਆਉਂਦਾ ਹੋਏਗਾ। ਹਰ ਤਰਫ, ਹਰ ਪਾਸੇ ਪਿੰਜਰ ਹੀ ਪਿੰਜਰ ਬਿਖਰੇ ਹੋਏ ਸਨ। ਖਾਲਸਾ "ਸਰਬਲੋਹ" ਦੇ ਸਾਂਚੇ 'ਚ ਢਲਿਆ ਹੋਇਆ ਸੀ। ਖਾਲਸਾ ਕਿੰਨਾਂ ਸਖ਼ਤ ਜਾਨ ਸੀ। ਕੁਝ ਇਨ੍ਹਾਂ ਦੇ ਸਾਹਮਣੇ ਹੀ ਫਾਕਾਕਸ਼ੀ ਤੇ ਭੁਖਮਰੀ ਨਾਲ. ਤੜਫ-ਤੜਫ ਕੇ ਸਿਸਕ-ਸਿਸਕ ਕੇ ਮਰ ਰਹੇ ਸਨ। ਜ਼ਿੰਦਗੀ ਕਿੰਨਾਂ ਭਿਆਨਕ, ਖੌਫਨਾਕ ਤੇ ਦਰਦਨਾਕ ਮੰਜ਼ਰ ਇਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਪੇਸ਼ ਕਰ ਰਹੀ ਸੀ ਕਿ "ਇਨ੍ਹਾਂ ਦੇ ਨਹੀਫ਼, ਨਜ਼ਾਰ, ਕਮਜ਼ੋਰ ਜਿਸਮ ਜਿੰਨ੍ਹਾਂ ਚੋਂ ਸ਼ਾਇਦ ਲਹੂ ਦੀ ਬੂੰਦ ਵੀ ਨਹੀਂ ਨਿਕਲ ਸਕਦੀ ਸੀ ਕਿਸ ਤਰ੍ਹਾਂ ਤਲਵਾਰਾਂ ਉੱਠਾ ਸਕਦੇ ਸਨ, ਤੀਰ ਚਲਾ ਸਕਦੇ ਸਨ ਤੇ ਤਢੰਗ ਨਾਲ ਨਿਸ਼ਾਨਾ ਮਾਰ ਸਕਦੇ ਸਨ। ਗੜ੍ਹੀ ਦੇ ਬਾਹਰ ਤਾਕਤਵਰ ਦੁਸ਼ਮਣ ਹਰ ਕਿਸਮ ਦੇ ਮੁਹਲਕ ਤੇ ਖ਼ਤਰਨਾਕ ਹਥਿਆਰਾਂ ਨਾਲ ਲੈਸ ਬੈਠਾ ਸੀ। ਸਿੱਖਾਂ ਦੀ ਗ੍ਰਿਫਤਾਰੀ ਬਾਰੇ ਸਿੱਖ ਤੇ ਮੁਸਲਮਾਨ ਤਾਰੀਖ਼ ਨਵੀਸਾਂ 'ਚ ਇਖ਼ਤਲਾਫ ਰਾਏ ਪਾਈ ਜਾਂਦੀ ਹੈ। ਸਿੱਖਾਂ ਦੀ ਆਪਣੀ ਸੋਚ ਹੈ ਤੇ ਮੁਸ਼ਲਮਾਨ ਤਾਰੀਖ਼ ਨਵੀਸਾਂ ਦਾ ਆਪਣਾ-ਆਪਣਾ ਫਿਕਰ-ਓ-ਨਜ਼ਰ ਹੈ। ਇਬਰਤਨਾਮਾ ਦਾ ਮੁਹੰਮਦ ਕਾਸਿਮ ਲਿਖਦਾ ਹੈ ਕਿ "ਲਾਸ਼ਾ ਤੇ ਗੰਦਗੀ ਦੀ ਬਦਬੂ ਕਾਰਨ ਅਤੇ ਭੁੱਖ

ਕਾਰਨ ਨਿਢਾਲ ਹੋਏ ਸਿੱਖਾਂ ਨੇ ਆਪਣੇ ਆਪ ਨੂੰ ਗ੍ਰਿਫ਼ਤਾਰੀ ਵਾਸਤੇ ਇਸ ਸ਼ਰਤ 'ਤੇ ਪੇਸ਼ ਕੀਤਾ ਕਿ ਉਨ੍ਹਾਂ ਨੂੰ ਸਜ਼ਾਏ-ਮੌਤ ਨਹੀਂ ਦਿੱਤੀ ਜਾਵੇਗੀ"। ਇਹੋ ਜਿਹੀ ਹੀ ਤਹਿਰੀਰ ਮਿਰਜ਼ਾ ਮੁਹੰਮਦ ਦੇ 'ਇਬਰਤਨਾਮਾ' ਵਿਚ ਵੀ ਲਿਖੀ ਮਿਲਦੀ ਹੈ। ਉਹ ਲਿਖਦਾ ਹੈ ਕਿ ਸਿੱਖਾਂ ਨੇ ਅਬਦੁਸ ਮਦ ਖ਼ਾਨ ਨੂੰ ਚੋਖੀ ਰਕਮ ਦੀ ਪੇਸ਼ਕਸ਼ ਕੀਤੀ ਤਾਂ ਜੋ ਉਹ ਉਨ੍ਹਾਂ ਨੂੰ ਉਥੋਂ ਨਿਕਲਣ ਵਾਸਤੇ ਰਾਹ ਦੇ ਦੇਵੇ। ਪਰ ਜਦ ਖ਼ਾਨ ਨਾ ਮੰਨਿਆ ਤਾਂ ਭੁੱਖ ਤੋਂ ਦੁਖੀ ਹੋ ਕੇ ਸਿੱਖਾਂ ਨੇ ਇਸ ਸ਼ਰਤ 'ਤੇ ਹਥਿਆਰ ਸੁੱਟਣੇ ਮਨਜ਼ੂਰ ਕਰ ਲਏ ਕਿ ਉਨ੍ਹਾਂ ਨੂੰ ਕਤਲ ਕਰਨ ਦੀ ਬਜਾਏ ਬਾਦਸ਼ਾਹ ਕੋਲ ਪੇਸ਼ ਕੀਤਾ ਜਾਏ ਤੇ ਜੋ ਬਾਦਸ਼ਾਹ ਸਜ਼ਾ ਦੇਵੇਗਾ ਉਹ ਮਨਜ਼ੂਰ ਕਰਨਗੇ"। ਇਹ ਮੁਹੰਮਦ ਕਾਸਿਮ ਤੇ ਮਿਰਜ਼ਾ ਮੁਹੰਮਦ ਦੀ ਆਪਣੀ ਆਪਣੀ ਰਾਏ ਹੈ। ਇਕ ਹੈਰਾਨਕੁਨ ਗੱਲ ਇਹ ਹੈ ਕਿ ਹਰ ਤਰਫ ਜਾਨਵਰਾਂ ਤੇ ਆਦਮੀਆਂ ਦੀਆਂ ਬਿਖਰੀਆਂ ਹੋਈਆਂ ਲਾਸ਼ਾ ਤੇ ਉਨ੍ਹਾਂ ਚੋਂ ਨਿਕਲਦੀ ਹੋਈ ਬਦਬੂ 'ਚੋ ਬੰਦੇ ਬਹਾਦਰ ਦਾ ਚਾਰ ਸਾਲ੍ਹਾ ਮਾਸੂਮ ਬੱਚਾ ਉਸਦੀ ਬੀਵੀ ਕਿਸ ਤਰ੍ਹਾਂ ਦਿਨ ਕੱਟਦੇ ਰਹੇ ਹੋਣਗੇ। ਹੋ ਸਕਦਾ ਹੈ ਕਿ ਮਾਂ ਪੁੱਤਰ ਨੇ ਵੀ ਬੰਦੇ ਬਹਾਦਰ ਤੇ ਜ਼ੋਰ ਪਾਇਆ ਹੋਵੇ ਕਿ ਹੁਣ ਇਸ ਗੜ੍ਹੀ 'ਚ ਜੀਣਾ ਬੇਹੱਦ ਮੁਸ਼ਕਿਲ ਹੈ। ਇਸ ਮਾਸੂਮ ਬੱਚੇ ਦੇ ਦਿਲ, ਜਿਗਰ 'ਚ ਕਿੰਨ੍ਹਾ ਹੌਸਲਾ ਹੋਏਗਾ ਜਿਸ ਦਾ ਅੰਦਾਜ਼ਾ ਕਰਨਾ ਨਾਹਿਤ ਹੀ ਮੁਸ਼ਕਿਲ ਹੈ। ਭੁੱਖਮਰੀ ਦੇ ਗ਼ਲਬੇ 'ਚ ਬੰਦੇ ਬਹਾਦਰ ਦੀ ਔਰਤ ਕਿਸ ਤਰ੍ਹਾਂ ਜੀਂਦੀ ਰਹੀ ਹੋਏਗੀ। ਇਸ ਕਮਸਿਨ ਬੱਚੇ ਦੇ ਖਾਣ-ਪੀਣ ਦਾ ਕੀ ਸਾਮਾਨ ਹੋਏਗਾ। ਇਸ ਬੱਚੇ ਦੀ ਤਾਰੀਖ਼ ਵੀ ਸੁਨਿਹਰੀ ਲਫਜ਼ਾਂ 'ਚ ਲਿਖਣ ਵਾਲੀ ਹੈ ਜੋ ਇੱਥੇ ਦਮ ਘੁਟ-ਘੁਟ ਕੇ ਮਰਦਾ ਰਿਹਾ ਸੀ। ਆਹ ਇਹ ਕਿੰਨ੍ਹਾਂ ਨਾਜ਼ੁਕ ਦੌਰ ਸੀ ਉਹ ਇਸ ਨੂੰ ਕਲਮਬੰਦ ਕਰਨਾ ਕੋਈ ਆਸਾਨ ਨਹੀਂ। ਖ਼ਾਫੀ ਖ਼ਾਨ ਆਪਣੀ ਰਾਏ ਦਾ ਇਜ਼ਹਾਰ ਇਸ ਤਰ੍ਹਾਂ ਕਰਦਾ ਹੈ "ਜਬ ਏਕ ਮੁੱਦਤ ਤਕ ਯਿਹ ਹਾਲ ਰਹਾ ਔਰ ਉਨ ਕੋ ਨਜਾਤ ਕੀ ਕੋਈ ਉਮੀਦ ਨਹੀਂ ਰਹੀ ਤੋ ਉਨਹੋਂ ਨੇ ਜਾਨ ਬਖ਼ਸ਼ੀ ਕੀ ਦਰਖ੍ਵਾਸਤ ਕੀ ਦਲੇਰ ਜੰਗ ਪਹਿਲੇ ਤੋ ਉਨ ਕੋ ਅਮਾਨ ਔਰ ਜਾਨ ਬਖ਼ਸ਼ੀ ਕਾ ਕੌਲ ਦੇਨੇ ਪਰ ਰਾਜ਼ੀ ਨਹੀਂ ਥਾ ਬਾਅਦ ਮੇਂ ਮਸਲਹਤਨ ਉਸ ਨੇ ਕਬੂਲ ਕਰ ਲੀਆ ਕਿ ਬਾਦਸ਼ਾਹ ਕੇ ਪਾਸ ਉਨ ਕੇ ਕਸੂਰੋਂ ਕੀ ਮਾਫੀ ਕੇ ਲੀਏ ਕੋਸ਼ਿਸ਼ ਕੀ ਜਾਏਗੀ। ਆਖਿਰ ਉਸ ਕੇ ਸਰਗ਼ਨ੍ਹਾ ਗੁਰੂ

ਅਪਨੇ ਸਾਥ ਆਠ ਸਾਲ੍ਹਾ ਬੇਟੇ (ਜੋ ਕਿ ਚਾਰ ਸਾਲ ਦਾ ਸੀ, ਖ਼ਾਫੀ ਖ਼ਾਨ ਨੂੰ ਉਸ ਦੀ ਸਹੀ ਉਮਰ ਦਾ ਇਲਮ ਨਹੀਂ ਸੀ। ਇਸੇ ਤਰ੍ਹਾਂ ਉਹ ਕਈ ਹੋਰ ਹਕੀਕਤਾਂ ਤੋਂ ਵੀ ਬੇਖ਼ਬਰ ਹੈ) ਔਰ ਅਪਨੇ ਦੀਵਾਨ ਔਰ ਤੀਨ ਚਾਰ ਹਜ਼ਾਰ ਨੀਮ ਜਾਨ ਸਿਪਾਹੀਓਂ ਕੇ ਸਾਥ ਬਾਹਰ ਨਿਕਲ ਆਇਆ। ਅਬਦੁਸ ਸਮਦ ਖ਼ਾਨ ਕੇ ਹੁਕਮ ਸੇ ਦੋ ਤੀਨ ਹਜ਼ਾਰ ਆਦਮੀਓਂ ਕੋ ਉਸੀ ਵਕਤ ਤਹਿਤੇਗ਼ ਕਰਕੇ ਖ਼ੂਨ ਕੀ ਨਦੀਆਂ ਬਹਾ ਦੀ ਗਈਂ...... ਇਨ ਕੀ ਖਾਲੋਂ ਮੇਂ ਘਾਸ ਭਰ ਕਰ ਨੇਜ਼ੋਂ ਪਰ ਲਟਕਾ ਦੀਆਂ ਗਿਆ ਔਰ ਬਕਅਤ ਉਲ ਸੈਫ਼ ਕੋ ਤੌਕ-ਓ-ਜੰਜ਼ੀਰ ਮੇਂ ਜਕੜ ਕਰ ਬਾਦਸ਼ਾਹ ਕੇ ਪਾਸ ਲੇ ਜਾਨੇ ਕੇ ਲੀਏ ਕੈਦ ਕਰ ਲੀਆ ਗਿਆ" ਇਸ ਦੇ ਬਾਅਦ ਉਹ ਸਿੱਖਾਂ ਤੇ ਇਲਜ਼ਾਮ ਤੁਰਾਸ਼ੀਆਂ ਕਰਦਾ ਹੈ ਤੇ ਨਜਾਇਜ਼ ਬੁਹਤਾਨ ਲਾਉਂਦਾ ਹੈ। ਇਸ ਨੇ ਸਿੱਖਾਂ ਦੀ ਕੁਰਬਾਨੀ ਤੇ ਜਾਨ ਨਿਸਾਰੀ ਦਾ ਜਜ਼ਬਾ ਦੇਖ ਲਿਆ ਸੀ। ਅਬਦੁਸ ਸਮਦ ਖ਼ਾਨ ਨੇ ਆਪਣੇ ਸਿਪਾਹੀਆਂ ਦੇ ਜੋਸ਼, ਜਜ਼ਬੇ ਤੇ ਵਲਵਲੇ ਨੂੰ ਉਭਾਰਨ ਦੇ ਲਈ ਸਿੱਖਾਂ ਦੇ ਸਿਰਾਂ ਤੇ ਈਨਾਮ ਵੀ ਰੱਖੇ ਤਾਕਿ ਉਹ ਜ਼ਿਆਦਾ ਤੋ ਜ਼ਿਆਦਾ ਸਿੱਖਾਂ ਨੂੰ ਕੱਤਲ ਕਰ ਦੇਣ। ਮੁਗ਼ਲ ਸਿਪਾਹੀਆਂ ਨੇ ਸਿੱਖਾਂ ਨੂੰ ਜ਼ਬਰਦਸਤ ਤਸੀਹੇ ਤੇ ਬੇਹੱਦ ਅਜ਼ਾਬ ਦੇ ਦੇ ਕੇ ਮਾਰਿਆ। ਪਰ ਹਰ ਕੋਈ ਆਪਣੇ ਈਮਾਨ ਤੇ ਕਾਇਮ ਰਿਹਾ। ਖ਼ਾਫੀ ਖ਼ਾਨ ਨੇ ਆਪ ਹੀ ਸਾਬਿਤ ਕਰ ਦਿੱਤਾ ਹੈ ਕਿ ਅਬਦੁਸ ਸਮਦ ਖ਼ਾਨ ਇਕ ਮੱਕਾਰ, ਅਯਾਰ ਤੇ ਫਰੇਬਕਾਰ ਕਿਸਮ ਦਾ ਆਦਮੀ ਸੀ। ਕਿਉਂਕਿ ਉਹ ਆਪਣੇ ਹੀ ਕੌਲ-ਓ-ਕਰਾਰ ਤੇ ਈਮਾਨ ਤੇ ਜ਼ਬਾਨ ਤੇ ਕਾਇਮ ਨਹੀਂ ਰਹਿੰਦਾ। ਉਸ ਨੇ ਫਰੇਬ ਤੇ ਧੋਖਾ ਦੇ ਕੇ ਬੰਦੇ ਬਹਾਦਰ ਤੇ ਸਿੱਖਾਂ ਨੂੰ ਗ੍ਰਿਫਤਾਰ ਕੀਤਾ। ਅਗਰ ਕੋਈ ਕਿਸੇ ਹੋਰ ਕੌਮ ਦਾ ਉਹ ਕੁੱਝ ਕਰਦਾ ਜਿਸ ਕਿਰਦਾਰ ਤੇ ਸੀਰਤ ਦਾ ਸਬੂਤ ਅਬਦੁਸ ਸਮਦ ਖ਼ਾਨ ਨੇ ਦਿੱਤਾ ਹੈ। ਇਸ ਖ਼ਾਫੀ ਖ਼ਾਨ ਨੇ ਆਪਣੀ ਕਲਮ ਨੂੰ ਕਿਸ ਹੱਦ ਤਕ ਆਲੂਦਾ ਕਰ ਦੇਣਾ ਸੀ ਕਿ ਬਸ ਤੌਬਾ-ਤੌਬਾ। ਖ਼ਾਫੀ ਖ਼ਾਨ ਬਦਕਲਾਮੀ ਤੇ ਬਦਜ਼ਬਾਨੀ ਦੀ ਆਖਰੀ ਇੰਤਹਾ ਤੇ ਪਹੁੰਚ ਜਾਂਦਾ ਹੈ।ਖ਼ਾਫੀ ਖ਼ਾਨ ਨੇ ਜੋ ਲਫਜ਼ "ਬਾਅਦ ਮੇਂ ਮਸਲਹਤਨ ਉਸ ਨੇ ਕਬੂਲ ਕਰ ਲੀਆ" ਅਬਦੁਸ ਸਮੁਦ ਖ਼ਾਨ ਨੇ ਅਮਾਨ ਤੇ ਜਾਨ ਬਖਸ਼ੀ ਦਾ ਜੋ ਵਾਅਦ੍ਹਾ ਕੀਤਾ ਸੀ ਉਹ ਇਕ ਸਰਾਸਰ ਫਰੇਬ ਸੀ ਤੇ ਉਸ ਦਾ "ਬਾਅਦ ਮੇਂ.." ਵਾਲੇ ਲਫਜ਼ ਬਹੁਤ ਹੀ ਹੀ ਮਾਅਨੀਖ਼ੇਜ਼ ਸਨ। ਇਨ੍ਹਾਂ ਲਫਜ਼ਾਂ 'ਚ ਉਸਦੀ ਬੇਈਮਾਨੀ, ਦਗ਼ਾਬਾਜ਼ੀ ਤੇ ਫੌਜੀ 'ਚਾਲ ਤੋਂ ਸਿਵਾ ਕੁੱਝ ਨਹੀਂ ਸੀ। ਅਬਦੁਸ ਸਮਦ ਖ਼ਾਨ

ਨੇ ਇਸ ਤਰ੍ਹਾਂ ਆਪਣੇ ਫਰੇਬ ਦੇ ਜਾਲ 'ਚ ਸਿੱਖਾਂ ਨੂੰ ਲਪੇਟ ਲਿਆ ਤੇ ਬਾਅਦ 'ਚ ਆਪਣੀ ਸ਼ੈਤਾਨੀ ਖਸਲਤ ਤੇ ਸ਼ਾਤਰਾਨਾ ਚਾਲਾ ਦਾ ਅਸਲ ਰੰਗ ਦਿਖਾ ਦਿੱਤਾ। ਮੁਹੰਮਦ ਕਾਸਿਮ ਦੇ ਲਫਜ਼ ਕਿ ਉਨ੍ਹਾਂ (ਸਿੱਖਾਂ) ਨੂੰ ਸਜ਼ਾਏ ਮੌਤ ਨਹੀਂ ਦਿਤੀ ਜਾਵੇਗੀ ਇਸ ਦੀ ਗ਼ਲਤ ਬਿਯਾਨੀ ਦਾ ਸਬੂਤ ਤੇ ਉਸ ਵਕਤ ਮਿਲ ਜਾਂਦਾ ਹੈ। ਜਦ ਸਿੱਖ ਦਿੱਲੀ 'ਚ ਸ਼ਰੇਆਮ ਹੀ ਕਹਿੰਦੇ ਹਨ "ਸਾਨੂੰ ਮਾਰ ਦਿਉ ਅਸੀਂ ਮੌਤ ਤੋਂ ਕਦ ਡਰਦੇ ਹਾਂ। ਅਗਰ ਅਸੀਂ ਮੌਤ ਤੋਂ ਡਰਦੇ ਹੁੰਦੇ ਤੇ ਅਸੀਂ ਤੁਹਾਡੇ ਨਾਲ ਏਨੀਆਂ ਲੜਾਈਆਂ ਕਿਸ ਤਰ੍ਹਾਂ ਲੜ ਸਕਦੇ ਸਾਂ। ਇਹ ਤੇ ਭੁੱਖ ਮਰੀ ਤੇ ਖੁਰਾਕ ਦੀ ਕਮੀ ਕਰਕੇ ਅਸੀਂ ਤੁਹਾਡੇ ਹੱਥ ਆ ਗਏ ਹਾਂ ਨਹੀਂ ਤੇ ਤੁਸੀਂ ਜਾਣਦੇ ਹੋ ਕਿ ਅਸੀਂ ਕੀ ਮਾਅਰਕੇ ਮਾਰ ਸਕਦੇ ਹਾਂ।" ਇਹ ਮੁਹੰਮਦ ਕਾਸਿਮ ਦੀ ਸਜ਼ਾਏ ਮੌਤ ਤੋਂ ਬਚਣ ਦਾ ਜਵਾਬ ਹੈ। ਜ਼ਰਾ ਇਕ ਨਜ਼ਰ ਮਿਰਜ਼ਾ ਮੁਹੰਮਦ ਦੇ ਇਬਰਤਨਾਮੇ ਤੇ ਵੀ ਹੋ ਜਾਏ। ਸਿੱਖਾਂ ਨੇ ਅਬਦੁਸ ਸਮਦ ਖ਼ਾਨ ਨੂੰ ਗੜ੍ਹੀ ਚੋਂ ਨਿਕਲਣ ਲਈ ਕਾਫੀ ਰਕਮ ਦੀ ਪੇਸ਼ਕਸ਼ ਕੀਤੀ। ਉਨ੍ਹਾਂ ਪਾਸ ਸਿਰਫ ਸੋਨੇ ਦੀਆਂ 23 ਮੋਹਰਾਂ ਤੇ ਤਕਰੀਬਨ 600 ਰੁਪਏ ਤੇ ਕੁਝ ਸੋਨੇ ਦੇ ਜ਼ੇਵਰਾਤ ਨਿਕਲੇ ਸਨ ਕੀ ਉਹ ਰਕਮ ਤੇ ਸੋਨਾ ਸੌਦਾਬਾਜ਼ੀ ਲਈ ਕਾਫੀ ਹੈ ਯਾਂ ਨਾ ਕਾਫੀ ਹੈ। ਬੰਦਾ ਬਹਾਦਰ ਤੇ ਉਸਦੇ ਨਾਲ ਸਰਦਾਰਾਂ ਨੂੰ ਇਸ ਲਈ ਅਲਗ 'ਚ ਕੈਦ ਰੱਖਿਆ ਗਿਆ ਸੀ ਤਾਕਿ ਉਨ੍ਹਾਂ ਦੇ ਪਾਸੋਂ ਕਿਸੇ ਵੱਡੇ ਖ਼ਜ਼ਾਨੇ ਯਾਂ ਸੋਨਾ, ਚਾਂਦੀ ਦਾ ਪਤਾ ਚਲ ਜਾਏ। ਪਰ ਉਹ ਸਬ ਦੇ ਸਬ ਖਾਲੀ ਦਾਮਨ ਹੀ ਨਿਕਲਦੇ ਹਨ। ਇਸ ਤਰ੍ਹਾਂ ਮੁਗ਼ਲਾਂ ਦੀ ਖ਼ਜ਼ਾਨੇ ਦੀ ਉਮੀਦ ਤੇ ਪਾਣੀ ਫਿਰ ਜਾਂਦਾ ਹੈ ਤੇ ਉਨ੍ਹਾਂ ਦੇ ਹੱਥ ਕੁੱਝ ਵੀ ਨਹੀਂ ਆਉਂਦਾ ਕਿਉਂਕਿ ਇਨ੍ਹਾਂ ਦੇ ਪਾਸ ਕੁਝ ਹੈ ਹੀ ਨਹੀਂ ਸੀ। ਅਗਰ ਕੁਝ ਥੋੜਾ ਬਹੁਤ ਪੈਸਾ ਹੋਏਗਾ ਤੇ ਉਹ ਰਸਦ ਖਰੀਦਣ ਲਈ ਖਰਚ ਕਰਦੇ ਰਹੇ। ਸੀਯਾਰ-ਉਲ-ਮੁਤਾਖਰੀਨ ਜੋ ਕਿ ਕਾਫੀ ਅਰਸੇ ਬਾਅਦ ਕਲਮਬੰਦ ਕੀਤੀ ਗਈ ਹੈ। ਇਹ ਸਿਰਫ ਪਹਿਲੀਆਂ ਤਾਰੀਖ਼ਾਂ ਦਾ ਚਰਬਾ ਹੀ ਹੈ ਤੇ ਗ਼ੁਲਾਮ ਹੁਸੈਨ ਖ਼ਾਨ ਵੀ ਪਹਿਲੇ ਤਾਰੀਖ਼ ਨਵੀਸਾਂ ਦੀ ਤਰ੍ਹਾਂ ਫਹਸ਼ਗੋਈ ਤੇ ਬਦਕਲਾਮੀ ਤੋਂ ਹੀ ਕੰਮ ਲੈਂਦਾ ਹੈ। ਇਨ੍ਹਾਂ ਸਭ ਤਾਰੀਖ਼ ਨਵੀਸਾਂ ਦਾ ਇਕ ਹੀ ਅੰਦਾਜ਼ ਹੈ ਤੇ ਇਕ ਹੀ ਤਰਜ਼ ਹੈ ਇਕ ਹੀ ਫਿਕਰ-ਉ-ਨਜ਼ਰ ਤੇ ਸੋਚ ਹੈ। ਇਨ੍ਹਾਂ, ਸਭ ਦਾ ਨੁਕਤਾ-ਏ-ਨਜ਼ਰ ਖਾਲਿਸਤਾਨ ਮੁਸਲਮਾਨੀ ਯਾਂ ਇਸਲਾਮੀ ਹੈ। ਇਹ ਸਿਰਫ਼ ਇਸਲਾਮ ਦਾ ਪਰਚਮ ਹੀ ਬੁਲੰਦ ਦੇਖਣਾ ਚਾਹੁੰਦੇ ਹਨ। ਦੂਸਰਿਆਂ ਨੂੰ ਇਹ ਗ਼ਜ਼ਬ ਤੇ

ਕਹਿਰ ਦੀ ਨਜ਼ਰ ਨਾਲ ਦੇਖਦੇ ਹਨ ਤੇ ਲਾਅਨਤ ਤੇ ਨਫਰਤ ਦੀਆਂ ਬਿਜਲੀਆਂ ਗਿਰਾਉਂਦੇ ਹਨ। ਅਬਦੁਸ ਸਮਦ ਖ਼ਾਨ ਤੇ ਦੂਸਰੇ ਸਿਪਾਹਸਾਲਾਰ ਹਾਲਾਂ ਵੀ ਲਰਜ਼ਾਬਰ ਅੰਦਾਮ ਸਨ ਤੇ ਉਨ੍ਹਾਂ ਦੇ ਜਿਸਮ ਤੇ ਹਾਲੇ ਵੀ ਕਪਕਪੀ ਤਾਰੀ ਸੀ। ਇਨ੍ਹਾਂ ਨੂੰ ਹਾਲੀਂ ਵੀ ਇਹ ਖੌਫ ਸੀ ਕਿ ਉਹ ਭੁੱਖ ਮਰੀ ਤੇ ਫਾਕੇ ਦਾ ਸ਼ਿਕਾਰ ਸਿੱਖ ਕੋਈ ਫਿਤਨਾ ਯਾਂ ਹੰਗਾਮਾ ਬਰਪਾ ਨਾ ਕਰ ਦੇਣ। ਇਸ ਲਈ ਅਬਦੁਸ ਸਮਦ ਖ਼ਾਨ ਉਨ੍ਹਾਂ ਦਾ ਫੌਰੀ ਤੌਰ ਤੇ ਸਫਾਇਆ ਕਰ ਦੇਣਾ ਚਾਹੁੰਦਾ ਸੀ। ਹਰ ਕਿਸਮ ਦੇ ਮੁਹਲਕ ਹਥਿਆਰਾਂ ਨਾਲ ਲੈਸ ਹੋ ਕੇ ਉਹ ਗੜ੍ਹੀ ਦੇ ਦਰਵਾਜ਼ੇ ਦੇ ਪਾਸ ਗਏ ਜ਼ਾਲਿਮ ਭੇੜੀਆਂ ਦੀ ਤਰ੍ਹਾਂ ਨੀਮਜਾਨ ਸਿੱਖਾਂ ਦਾ ਸ਼ਿਕਾਰ ਕਰਨ ਲੱਗ ਪਏ। ਉਨ੍ਹਾਂ ਨੇ ਦੋ ਚਾਰ ਸੋ ਸਿੱਖਾਂ ਦੇ ਹੱਥ ਪੈਰ ਜਕੜ ਕੇ ਆਪਣੇ ਸਿਪਾਹੀਆਂ ਦੇ ਹਵਾਲੇ ਕਰ ਦਿੱਤਾ ਤੇ ਉਨ੍ਹਾਂ ਨੇ ਉਨ੍ਹਾਂ ਨੂੰ ਆਪਣੀ ਤੇਗ਼ੇ ਸਿਤਮ ਦਾ ਸ਼ਿਕਾਰ ਬਣਾ ਦਿੱਤਾ। ਫੌਰਨ ਸਿਰ ਤਨ ਤੋਂ ਜੁਦਾ ਕਰ ਦਿੱਤੇ ਲਹੂ ਦਾ ਇਕ ਤਾਜ਼ਾ ਗੁਲਸਤਾਨ ਖਿਲਾ ਦਿੱਤਾ ਉਨ੍ਹਾਂ ਦੇ ਪੇਟ ਲਾਲਚ ਤੇ ਹਿਰਸ 'ਚ ਚਾਕ ਕਰ ਦਿੱਤੇ ਤਾਕਿ ਇਨ੍ਹਾਂ ਚੋਂ ਸ਼ਾਇਦ ਸੋਨੇ ਦੀਆਂ ਅਸ਼ਰਫੀਆਂ ਮਿਲ ਜਾਣ। ਪਰ ਖ਼ੁਦਾ ਬਿਹਤਰ ਜਾਣਦਾ ਹੈ ਕਿ ਉਨ੍ਹਾਂ ਨੂੰ ਕੀ ਹਾਸਿਲ ਹੋਇਆ। ਉਨ੍ਹਾਂ ਦੇ ਪੇਟ ਕੋਈ ਕਾਰੂ ਦਾ ਖ਼ਜਾਨਾ ਤੇ ਨਹੀਂ ਸੀ। ਜਿਸ 'ਚ ਅਸ਼ਰਫੀਆਂ ਹੀ ਅਸ਼ਰਫੀਆਂ ਸਨ। ਇਨ੍ਹਾਂ ਭੁੱਖ ਪਿਆਸ ਦੇ ਮਾਰਿਆਂ ਦੇ ਤੇ ਪੇਟ ਵੀ ਧੋਂਕਣੀ ਦੀ ਤਰ੍ਹਾਂ ਸੁਕੜੇ ਹੋਏ ਹੋਣਗੇ। ਉਸ ਦੇ ਬਾਅਦ ਉਨ੍ਹਾਂ ਦੇ ਸਿਰ ਘਾਹ ਨਾਲ ਭਰ ਦਿੱਤੇ ਗਏ ਤੇ ਨੇਜ਼ਿਆਂ ਦੀ ਜ਼ੀਨਤ ਬਣਾ ਦਿੱਤੇ ਗਏ। ਅਬਦੁਸ ਸਮਦ ਦਲੇਰ ਜੰਗ ਨੇ ਇਹ ਖ਼ਬਰ ਬਾਦਸ਼ਾਹ ਫਰਖ਼ਸੀਅਰ ਨੂੰ ਭੇਜੀ। ਬਾਦਸ਼ਾਹ ਲਈ ਇਹ ਖ਼ਬਰ ਨਹੀਂ ਸੀ ਬਲਕਿ ਇਕ ਬਹੁਤ ਵੱਡੀ ਖੁਸ਼ਖ਼ਬਰੀ ਸੀ। ਇਹ ਖ਼ਬਰ ਸੁਣ ਕੇ ਉਹ ਜ਼ਰੂਰ ਆਪੇ ਤੋਂ ਬਾਹਰ ਹੋ ਗਿਆ ਹੋਏਗਾ। ਕਈ ਇਹ ਲਿਖਦੇ ਹਨ ਕਿ ਇਹ ਖੁਸ਼ਖ਼ਬਰੀ ਸੁਣ ਕੇ ਦੋ ਦਫ਼ਾ ਨਮਾਜ਼ੇ ਸ਼ੁਕਰਾਨਾ ਅਦਾ ਕੀਤੀ। ਇਹ ਖ਼ਬਰ ਮਿਲਣ ਦੇ ਵਕਤ ਫ਼ਰਖ਼ਸੀਅਰ ਬਾਦਸ਼ਾਹ ਜਹਾਂਦਾਰ ਤੇ ਆਪਣੀ ਫਤਹਿ ਦਾ ਬੜੀ ਸ਼ਾਨੋ ਸ਼ੌਕਤ ਨਾਲ ਜਸ਼ਨ ਮਨ੍ਹਾ ਰਿਹਾ ਸੀ। ਇਸ ਤਰ੍ਹਾਂ ਉਸ ਦੀ ਫਤਹਿ ਦਾ ਜਸ਼ਨ ਹੋਰ ਵੀ ਸ਼ਾਹਾਨਾ ਹੋ ਗਿਆ। ਫ਼ਰਖ਼ਸੀਅਰ ਨੂੰ ਇਸ ਹਕੀਕਤ ਦੀ ਪੂਰੀ ਤਰ੍ਹਾਂ ਖ਼ਬਰ ਸੀ ਕਿ ਇਹ ਸਿੱਖ ਆਪਣੀ ਸ਼ਿਕਸਤ ਦਰ ਸ਼ਿਕਸਤ ਨੂੰ ਵੀ ਫਤਹਿ 'ਚ ਬਦਲ ਲੈਣ ਵਾਲੇ ਹਨ। ਖਾਲਸੇ ਦੇ ਫੌਲਾਦੀ ਬਾਜ਼ੂ ਦੀ ਤਾਕਤ ਪਹਿਲਾਂ ਤੇ ਬਹਾਦਰ ਸ਼ਾਹ ਉਸ ਦੇ

ਸ਼ਹਿਜ਼ਾਦੇ ਤੇ ਸਿਪਾਹਸਾਲਾਰ ਤੇ ਮੁਗ਼ਲ ਸਿਪਾਹੀ ਖ਼ੂਬ ਆਜ਼ਮਾ ਚੁੱਕੇ ਸਨ। ਇਹ ਸ਼ਾਹਬਾਜ਼ ਕਈ ਦਫ਼ਾ ਉਨ੍ਹਾਂ ਦੇ ਹੱਥਾਂ ਚੋਂ ਨਿਕਲ ਗਏ ਸਨ ਤੇ ਇਹ ਆਪਣਾ ਮੂੰਹ ਦੇਖਦੇ ਰਹਿ ਜਾਂਦੇ ਸਨ। ਬਹਾਦਰ ਸ਼ਾਹ ਇਹ ਹਸਰਤ ਦਿਲ 'ਚ ਲੈ ਕੇ ਹੀ ਅੱਲ੍ਹਾ ਨੂੰ ਪਿਆਰਾ ਹੋ ਗਿਆ ਸੀ ਕਿ ਸ਼ਿਕਾਰ ਜ਼ਿੰਦਾ ਹੀ ਹੱਥ ਚੋਂ ਨਿਕਲ ਗਿਆ। ਜਹਾਂਦਾਰ ਸ਼ਾਹ ਵੀ ਕਈ ਦਫ਼ਾ ਆਪਣੀ ਬੇਬਸੀ ਤੇ ਬੇਕਸੀ ਤੇ ਅਫਸੋਸ ਕਰਦਾ ਰਹਿ ਗਿਆ ਸੀ। ਫ਼ਰਖ਼ਸੀਅਰ ਨੇ ਵੀ ਬਿਹਤਰੀਨ ਸਿਪਾਹਸਾਲਾਰਾਂ ਨੂੰ ਬੰਦੇ ਬਹਾਦਰ ਨੂੰ ਜ਼ਿੰਦਾ ਗ੍ਰਿਫਤਾਰ ਕਰਨ ਨੂੰ ਯਾਂ ਮੌਤ ਦੀ ਆਖਿਰੀ ਨੀਂਦ ਸੁਲਾਉਂਣ ਲਈ ਭੇਜਿਆ ਸੀ ਪਰ ਖਾਲਸਾ ਹਰ ਦਮ ਤਾਜ਼ਾ ਦਮ ਹੋ ਕੇ ਹੀ ਆਉਂਦਾ ਸੀ ਤੇ ਇਨ੍ਹਾਂ ਦੀ ਕੁੱਝ ਪੇਸ਼ ਨਹੀਂ ਸੀ ਚਲਣ ਦਿੰਦਾ। ਆਖਿਰ ਬੀਮਾਰੀਆਂ, ਫਾਕਾ ਕਸ਼ੀ, ਭੁੱਖ ਮਰੀ ਨੇ ਆਪਣੇ ਮਜ਼ਬੂਤ ਜਾਲ 'ਚ ਜਕੜ ਕੇ ਅਬਦੁਸ ਸਮਦ ਖਾਂ ਦੇ ਸਾਹਮਣੇ ਪੇਸ਼ ਕਰ ਦਿੱਤਾ।

**ਸੂਰਾ ਸੋ ਪਹਿਚਾਨਿਐ ਜੋ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂੰ ਨਾ ਛਾਡੇ ਖੇਤ॥**

ਖਾਲਸੇ ਪੁਰਜ਼ਾ ਪੁਰਜ਼ਾ ਤੇ ਕਟਾਉਂਦੇ ਰਹੇ ਪਰ ਰਣ ਕਦੀ ਨਹੀਂ ਛੱਡਿਆ। ਖਾਲਸੇ ਤੇ ਬੇਹੱਦ ਜ਼ੁਲਮ-ਓ-ਸਿਤਮ ਹੋਇਆ, ਕਿਸਮ ਕਿਸਮ ਦਾ ਆਜ਼ਾਬ ਦਿੱਤਾ ਗਿਆ ਤੜਫਾ ਤੜਫਾ ਕੇ ਮਾਰਿਆ ਗਿਆ ਪਰ ਉਹ ਆਪਣੇ ਈਮਾਨ ਤੇ ਕਾਇਮ ਰਹੇ।

0–0

# ਆਖਿਰੀ ਫੈਸਲਾਕੁਨ ਜੰਗ, ਸ਼ਿਕਸ਼ਤ ਤੇ ਸ਼ਹਾਦਤ

ਜ਼ੇਰੇ ਸ਼ਮਸ਼ੀਰੇ ਸਿਤਮ 'ਮੀਰ' ਤੜਪਨਾ ਕੈਸਾ
ਸਰ ਭੀ ਤਸਲੀਮੇ ਮੁਹੱਬਤ ਮੇਂ ਹਿਲਾਇਆ ਨਾ ਗਿਆ।

ਆਖਿਰ ਖਾਲਸੇ ਦਾ ਸਰੇ ਤਸਲੀਮ ਖਸ ਕਰਨ ਦਾ ਫੈਸਲਾ ਕੋਈ ਫੈਸਲਾ ਕੁਨ ਨਜ਼ਰ ਨਹੀਂ ਆਉਂਦਾ। ਇਸ ਫੈਸਲੇ ਦੇ ਬਾਰੇ ਕੋਈ ਆਖਰੀ ਤੇ ਹਤਮੀ ਰਾਏ ਕਾਇਮ ਨਹੀ ਕੀਤੀ ਜਾ ਸਕਦੀ। ਇਸ ਦੀ ਗਵਾਹੀ ਤੇ ਸ਼ਹਾਦਤ ਆਸਮਾਨ ਹੀ ਦੇ ਸਕਦਾ ਹੈ ਕਿ ਉਹ ਕਿਸ ਤਰ੍ਹਾਂ ਅਬਦੁਸ ਮਦ ਦੇ ਸ਼ਿਕੰਜੇ 'ਚ ਜਕੜੇ ਗਏ। ਇੰਨ੍ਹਾਂ ਕੈਦੀਆਂ ਨੂੰ ਜ਼ਜੀਰਾਂ 'ਚ ਜਕੜ ਕੇ ਅਬਦੁਸ ਮਦ ਖਾਨ ਨੇ ਆਪਣੇ ਸਿਪਾਹਸਾਲਾਰਾਂ ਨਾਲ ਲਾਹੌਰ ਦੀ ਤਰਫ ਕੂਚ ਕੀਤਾ। ਇਹ ਉਹ ਜ਼ਬਰਦਸਤ ਸ਼ਿਕਾਰ ਸੀ ਜੋ ਕਦੇ ਇਨ੍ਹਾਂ ਸਿਪਾਹਸਾਲਾਰਾਂ ਦੇ ਖ਼ੁਾਬ-ਓ-ਖਿਆਲ 'ਚ ਵੀ ਨਹੀਂ ਸੀ ਆਇਆ। ਬੰਦੇ ਬਹਾਦਰ ਦੀ ਜਾਦੂਗਰੀ ਦਾ ਹਾਲਾਂ ਵੀ ਇਨ੍ਹਾਂ ਦੇ ਦਿਲ ਦਿਮਾਗ਼ ਤੇ ਗਹਿਰਾ ਅਸਰ ਸੀ। ਉਨ੍ਹਾਂ ਨੂੰ ਇਹ ਹੀ ਫਿਕਰ ਸੀ ਕਿ ਇਹ ਫੌਲਾਦੀ ਜ਼ੰਜੀਰਾਂ 'ਚ ਜਕੜਿਆ ਹੋਇਆਂ ਸ਼ਿਕਾਰ ਕਿਤੇ ਆਪਣੀ ਜਾਦੂਗਰੀ, ਸ਼ੋਬਦਾਬਾਜ਼ੀ ਤੇ ਕਰਾਮਾਤਾਂ ਦੀ ਤਾਕਤ ਨਾਲ ਨਿਕਲ ਨਾ ਜਾਏ। ਬੰਦੇ ਬਹਾਦਰ ਤੇ ਇਨ੍ਹਾਂ ਦੀ ਖਾਸ ਨਜ਼ਰ ਸੀ ਕਿਉਂਕਿ ਇਹ ਇਨ੍ਹਾਂ ਲਈ ਹਾਲੀ ਵੀ ਇਕ ਜ਼ਬਰਦਸਤ ਕਰਾਮਾਤੀ ਜਾਦੂਗਰ ਸੀ। ਅਗਰ ਮੁਸਲਮਾਨ ਤਾਰੀਖ ਨਵੀਸ ਮੁਅਤਬਰ ਨਹੀਂ ਤੇ ਸਿੱਖ ਤਾਰੀਖ਼ ਨਵੀਸਾਂ ਤੇ ਵੀ ਯਕੀਨ ਨਹੀਂ ਕੀਤਾ ਜਾ ਸਕਦਾ। ਇਹ ਤਾਰੀਖ਼ ਨੂੰ ਆਪਣੇ ਆਪਣੇ ਰੰਗ 'ਚ ਪੇਸ਼ ਕਰ ਰਹੇ ਹਨ। ਤਾਰੀਖ਼ ਦਾ ਆਪਣਾ ਫਲਸਫਾ ਹੈ ਜਿਸ ਹਕੀਕਤ ਨੂੰ ਕਦੀ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ। ਬੰਦੇ ਬਹਾਦਰ ਨੂੰ ਫੌਲਾਦੀ ਜ਼ੰਜੀਰਾਂ 'ਚ ਜਕੜਿਆ ਹੋਇਆ ਸੀ। ਉਸ ਦੇ ਗਲੇ 'ਚ ਲੋਹੇ ਦਾ ਤੌਕ ਸੀ ਉਸਦੀ ਪਿਠ ਨੂੰ ਵੀ ਮਜ਼ਬੂਤ ਜ਼ੰਜੀਰ ਨਾਲ ਜਕੜਿਆਂ ਹੋਇਆ ਸੀ ਤੇ ਹੋਰ ਵੀ ਕਈ ਕਿਸਮ ਦੇ ਜਕੜਬੰਦ ਸਨ। ਇਸ ਸਭ ਕੁਝ ਹੋਣ ਦੇ ਬਾਵਜੂਦ ਉਸਨੂੰ ਲੋਹੇ ਦੇ ਪਿੰਜਰੇ 'ਚ ਕੈਦ ਕੀਤਾ ਹੋਇਆ ਸੀ। ਇਨ੍ਹਾਂ ਮੁਗ਼ਲਾਂ ਨੂੰ ਫਿਰ ਵੀ ਇਹ ਖੌਫ ਸੀ ਕਿ ਇਹ ਜ਼ੰਜੀਰਾਂ ਤੋੜ ਕੇ ਪਿੰਜਰੇ 'ਚੋਂ ਨਿਕਲ ਕੇ ਗ਼ਾਇਬ ਨਾ ਹੋ ਜਾਵੇ। ਜਿਸ ਹਾਥੀ ਤੇ ਬੰਦੇ ਬਹਾਦਰ ਨੂੰ ਸਵਾਰ ਕੀਤਾ ਗਿਆ ਸੀ ਉਸ ਹਾਥੀ ਦੇ ਨਾਲ-ਨਾਲ ਮੁਗ਼ਲ ਸਿਪਾਹੀ ਨੰਗੀਆਂ ਤਲਵਾਰਾਂ ਲੈ ਕੇ ਤਿਆਰ ਬਰ ਤਿਆਰ ਰਹਿੰਦੇ ਸਨ ਕਿ ਅਗਰ ਬੰਦੇ ਬਹਾਦਰ ਨੇ ਜ਼ਰਾ ਵੀ ਕੋਈ ਗ਼ਾਇਬ ਹੋਣ ਦੀ ਹਰਕਤ ਕੀਤੀ ਤੇ ਉਸ ਨੂੰ ਉਸੇ ਵਕਤ ਮੌਤ ਦੇ ਘਾਟ ਉਤਾਰ ਦਿੱਤਾ

ਜਾਏਗਾ। ਮੁਗ਼ਲਾਂ ਨੇ ਸਾਰੇ ਸਿੱਖ ਸਰਦਾਰਾਂ ਤੇ ਸਿਪਾਹੀਆਂ ਨੂੰ ਜ਼ੰਜੀਰਾਂ 'ਚ ਜਕੜ ਕੇ ਲੂਲੇ, ਲੰਗੜੇ ਤੇ ਕਈ ਬਿਮਾਰੀਆਂ ਦਾ ਸ਼ਿਕਾਰ ਹੋਏ ਗੱਧਿਆਂ ਤੇ ਊਠਾਂ ਤੇ ਲਦ ਦਿੱਤਾ। ਇਹ ਉਨ੍ਹਾਂ ਦੀ ਬੜੀ ਬੇਰਹਿਮੀ ਦਾ ਸਬੂਤ ਸੀ। ਉਨ੍ਹਾਂ ਦੇ ਸਿਰ ਤੇ ਕਾਗ਼ਜ ਦੀਆਂ ਟੋਪੀਆਂ ਪਾਈਆਂ ਹੋਈਆਂ ਸਨ ਤਾਕਿ ਉਹ ਮਸਖ਼ਰੇ ਦਿਖਾਈ ਦੇਣ ਤੇ ਮਜ਼ਾਕ ਦਾ ਨਿਸ਼ਾਨਾ ਬਣ ਜਾਣ। ਪਰ ਉਨ੍ਹਾਂ ਦਾ ਸਰੇ ਤਸਲੀਮ ਆਪਣੇ ਮਾਲਿਕ, ਰਬੇ ਕਰੀਮ ਦੇ ਹਜ਼ੂਰ ਖ਼ਮ ਹੀ ਰਿਹਾ। ਇਹ ਸਭ ਕੁਝ ਉਨ੍ਹਾਂ ਨੇ ਉਸ ਦਾ ਭਾਣਾ ਹੀ ਸਮਝਿਆਂ। ਮੱਥੇ ਤੇ ਸ਼ਿਕਨ ਨਹੀਂ ਪਾਈ ਉਫ ਤਕ ਨਹੀਂ ਕੀਤੀ ਤੇ ਸ਼ਿਕਵਾ ਸ਼ਿਕਾਇਤ ਜਬਾਨ ਤੇ ਨਹੀਂ ਆਇਆ। ਇਸ ਜਲੂਸ ਨੂੰ ਪੂਰਾ ਮਜ਼ਾਈਆ ਤੇ ਮਜ਼ਾਕੀਆਂ ਰੰਗ ਦਿੱਤਾ ਗਿਆ ਤੇ ਇਸ ਜਲੂਸ ਦੀ ਸ਼ਹਿਰ 'ਚ ਖ਼ੂਬ ਨਮੂਦ-ਓ-ਨੁਮਾਇਸ਼ ਕੀਤੀ ਗਈ। ਇਨ੍ਹਾਂ ਦੇ ਅੱਗੇ ਅੱਗੇ ਢੋਲ ਵਜਾਉਂਣ ਵਾਲੇ ਸਨ। ਬੈਂਡ ਬਾਜੇ ਵਾਲੇ ਸਨ। ਮੁਗ਼ਲ ਸਿਪਾਹੀਆਂ ਨੇ ਸਿੱਖਾਂ ਦੇ ਸਿਰ ਲੰਮਿਆਂ ਬਰਛਿਆਂ ਤੇ ਲਟਕਾਏ ਹੋਏ ਸਨ ਤਾਕਿ ਦੂਰ ਤੋਂ ਹੀ ਤਮਾਸ਼ਾਈਆਂ ਦੀ ਨਜ਼ਰ ਇਨ੍ਹਾਂ ਸਿਰਾਂ ਤੇ ਪੈ ਜਾਏ ਕੈਦੀਆਂ ਦੇ ਪਿੱਛੇ ਪਿੱਛੇ ਸ਼ਾਹੀ ਅਮੀਰ ਸਨ, ਫੌਜਦਾਰ ਸਨ ਤੇ ਉਹ ਹਿੰਦੂ ਰਾਜੇ ਵੀ ਸਨ ਜਿੰਨ੍ਹਾਂ ਨੇ ਸਿੱਖਾਂ ਦੇ ਖਿਲਾਫ ਜੰਗ 'ਚ ਹਿੱਸਾ ਲਿਆ ਸੀ ਤੇ ਮੁਗ਼ਲਾਂ ਨੂੰ ਆਪਣੀ ਵਫਾਦਾਰੀ ਦਾ ਪੂਰਾ ਪੂਰਾ ਸਬੂਤ ਦਿੱਤਾ ਸੀ। ਇੰਨਾਂ ਦੇ ਪਿੱਛੇ ਪਿੱਛੇ ਹਰ ਸਿਪਾਹਸਾਲਾਰ ਦੀ ਆਪਣੀ ਆਪਣੀ ਫੌਜ ਸੀ। ਸ਼ਾਹੀ ਸੜਕ ਦੇ ਦੋਵੇਂ ਪਾਸੇ ਤਮਾਸ਼ਾਈਆਂ ਦੀ ਭੀੜ ਲੱਗੀ ਹੋਈ ਸੀ। ਗਲੀਆਂ,ਕੂਚੇ ਤੇ ਬਾਜ਼ਾਰ ਭਰੇ ਹੋਏ ਸਨ। ਲੋਕ ਇਹ ਖੂਨੀ ਮੰਜ਼ਰ ਦੇਖਣ ਲਈ ਕਤਾਰ ਦਰ ਕਤਾਰ ਆਏ ਹੋਏ ਸਨ। ਲੋਕ ਹਜੂਮ ਦਰ ਹਜੂਮ ਇਕੱਠੇ ਹੋਏ ਸਨ। ਹਰ ਇਕ ਖਿੜਕੀ ਚੋਂ ਇਸ ਤਰ੍ਹਾਂ ਨਜ਼ਾਰਾ ਦੇਖ ਰਿਹਾ ਸੀ ਜਿਸ ਤਰ੍ਹਾਂ ਇਹ ਕੋਈ ਅਜੀਬ-ਓ-ਗ਼ਰੀਬ ਜਿਹੀ ਝਾਕੀ ਜਾ ਰਹੀ ਹੈ। ਮਕਾਨਾਂ ਦੀਆਂ ਛੱਤਾਂ ਵੀ ਭਰੀਆਂ ਹੋਈਆ ਸਨ। ਲੋਕ ਇਹ ਖ਼ੂਨ ਅਲੂਦਾ ਤੇ ਖ਼ੂਨਚਕਾਂ ਮੰਜ਼ਰ ਦੇਖਕੇ ਆਪਣੇ ਆਪ 'ਚ ਨਹੀਂ ਸਨ ਸਮਾਉਂਦੇ। ਪਰ ਇਹ ਕੈਦੀ ਸਬਰ ਸ਼ੁਕਰ ਤੇ ਰਾਜ਼ੀ-ਬਰ-ਰਜ਼ਾ ਦੀ ਜ਼ਿੰਦਾ ਤਸਵੀਰ ਸਨ। ਅਬਦੁੱਸ ਮਦ ਖ਼ਾਸ ਫਾਤਹਾਨਾ ਸ਼ਾਨ ਤੇ ਸ਼ਹਾਨਾ ਅੰਦਾਜ਼ 'ਚ ਬੜੇ ਫਖਰ ਨਾਲ ਲਾਹੌਰ ਸ਼ਹਿਰ 'ਚ ਦਾਖਿਲ ਹੋਇਆ। ਇਹ ਉਸ ਦੀ ਜ਼ਿੰਦਗੀ ਦਾ ਸਬ ਤੋਂ ਅਜ਼ੀਮ ਜੰਗੀ ਕਾਰਨਾਮਾ ਸੀ ਤੇ ਫਤਹਿ ਨੇ ਉਸ ਦੀ ਸ਼ੁਹਰਤ ਨੂੰ ਚਾਰ ਚੰਨ ਲਾ ਦਿੱਤੇ ਸਨ। ਇਹ ਜਲੂਸ ਫਤਹਿ ਤੇ ਸ਼ਿਕਸਤ ਦਾ ਇਕ

ਅਜੀਬ ਮੰਜ਼ਰ ਪੇਸ਼ ਕਰ ਰਿਹਾ ਸੀ। ਈਰਾਨ ਇਕ ਬੜਾ ਮਹਜ਼ਬ ਤੇ ਤਹਿਜ਼ਬ ਯਾਫਤਾ ਮੁਲਕ ਹੈ। ਇਸ ਮੁਲਕ ਨੇ ਬੜੇ ਅਜ਼ੀਮ ਸ਼ਾਇਰ, ਫਨਕਾਰ, ਇਮਾਰਤ ਸਾਜ਼ ਪੈਦਾ ਕੀਤੇ ਹਨ ਤੇ ਆਪਣੇ ਕਮਾਲ ਦੇ ਹੋਰ ਬੜੇ ਜੌਹਰ ਦਿਖਾਏ ਹਨ। ਇਸਲਾਮੀ ਦੌਰ 'ਚ ਇਨ੍ਹਾਂ ਦੇ ਇਲਮ-ਓ-ਫਨ ਦਾ ਦਰਿਆ ਹਿੰਦੁਸਤਾਨ ਵਲ ਵੀ ਬਹਿ ਨਿਕਲਿਆ ਸੀ। ਤਾਜ਼ ਮਹੱਲ ਜੈਸਾ ਨਾਦਰ ਸ਼ਾਹਕਾਰ ਵੀ ਈਰਾਨੀ ਫਨ ਤੇ ਫਨਕਾਰੀ ਦਾ ਹੀ ਨਤੀਜਾ ਹੈ। ਮੁਗ਼ਲਾਂ ਦੇ ਦਰਬਾਰ ਵੀ ਈਰਾਨੀ ਦਰਬਾਰ ਦੀ ਜ਼ੇਬ-ਓ-ਜ਼ੀਨਤ ਤੇ ਅਦਬ ਅਦਾਬ ਦਾ ਨਾਦਰ ਨਮੂਨਾ ਸਨ। ਨੂਰ ਜਹਾਨ ਆਪਣੇ ਨਾਲ ਈਰਾਨੀ ਨਾਜ਼-ਓ-ਅੰਦਾਜ਼ ਲੈ ਕੇ ਆਈ ਸੀ। ਲੇਕਿਨ ਇਨ੍ਹਾਂ ਖ਼ੂਬੀਆਂ ਦੇ ਬਾਵਜੂਦ ਕੁਝ ਈਰਾਨੀ ਵਹਿਸ਼ਤ ਵੀ ਮੁਗ਼ਲਾਂ ਦੇ ਹਿੱਸੇ 'ਚ ਆਈ ਸੀ। ਕੈਦੀਆਂ ਨੂੰ ਤਖ਼ਤਾ ਕਲਾਹ ਕਰ ਕੇ ਮਸਖ਼ਰਿਆਂ ਵਾਲਾ ਲਿਬਾਸ ਪਹਿਨਾਹ ਦੇਣਾ ਤੇ ਫਿਰ ਉਨ੍ਹਾਂ ਦਾ ਖ਼ੂਬ ਮਜ਼ਾਕ ਉੜਾਉਂਣਾ ਤੇ ਕਈ ਕਿਸਮ ਦੇ ਸ਼ਿੰਕਜਿਆਂ 'ਚ ਜਕੜ ਕੇ ਜ਼ਲੀਲ-ਓ-ਖ਼੍ਵਾਰ ਕਰਨਾ, ਉਨ੍ਹਾਂ ਨੂੰ ਊਠਾਂ ਤੇ ਚੜ੍ਹਾ ਕੇ ਸ਼ਰੇਆਮ ਉਨ੍ਹਾਂ ਦੀ ਤਸ਼ਹੀਰ ਤੇ ਜ਼ਲੀਲ ਕਰਨਾ ਇਹ ਵੀ ਈਰਾਨ ਦਾ ਤੋਹਫਾ ਸੀ ਜੋ ਹਿੰਦੂਸਤਾਨ ਦੇ ਮੁਗ਼ਲਾਂ ਨੂੰ ਪੇਸ਼ ਹੋਇਆ ਸੀ। ਕੈਦੀਆਂ ਦੇ ਇਸ ਜਲੂਸ ਦੇ ਅੱਗੇ ਅੱਗੇ ਖ਼ੂਬ ਢੋਲ ਖੜਕਾਏ ਜਾ ਰਹੇ ਸਨ ਤੇ ਨਫੀਰੀ ਵਜਾਈ ਜਾਂਦੀ ਸੀ। ਇਸ ਤਰ੍ਹਾਂ ਬਾਗ਼ੀਆਂ ਨੂੰ ਇਬਰਤ ਨਾਕ ਅੰਜਾਮ ਤਕ ਪਹੁੰਚਾਇਆ ਜਾਂਦਾ ਸੀ। ਅਬਦੁੱਸ ਮਦ ਖ਼ਾਨ ਤੇ ਮੁਹੰਮਦ ਅਮੀਨ ਖ਼ਾਨ ਇਹ ਤੌਰਾਨੀ, ਈਰਾਨੀ ਸਿਪਾਹਸਾਲਾਰ ਸਨ। ਇਸ ਤਰ੍ਹਾਂ ਇਹ ਆਪਣੀ ਦਹਿਸ਼ਤ ਨਾਲ ਆਮ ਲੋਕਾਂ ਤੇ ਆਪਣਾ ਸਿੱਕਾ ਬਠਾਉਂਣਾ ਚਾਹੁੰਦੇ ਸਨ। ਇਸ ਤਰ੍ਹਾਂ ਇੰਨ੍ਹਾਂ ਨੇ ਚੰਗੇਜ਼ ਖ਼ਾਨ ਹਲਾਕੂ ਤੇ ਤੈਮੂਰ ਦੀ ਯਾਦ ਤਾਜ਼ਾ ਕਰ ਦਿੱਤੀ। ਸਿਆਰ-ਉਲ ਮੁਤਾਖ਼ਰੀਨ ਦਾ ਸੱਯਦ ਗ਼ੁਲਾਮ ਹੁਸੈਨ ਜੋ ਕਿ ਚਸ਼ਮਦੀਦ ਗਵਾਹ ਨਹੀਂ ਆਪਣੀ ਤਾਰੀਖ਼ ਨੂੰ ਕਈ ਜਗਹ ਤੇ ਉਹ ਸ਼ਾਇਰਾਨਾ ਰੰਗ 'ਚ ਰੰਗਦਾ ਹੈ। ਉਹ ਬਾਜ਼ ਸਿੰਘ ਦੇ ਬਾਰੇ ਇਕ ਖਿਆਲੀ ਦਾਸਤਾਨ ਦਾ ਜ਼ਿਕਰ ਕਰਦਾ ਹੈ। ਜੋ ਕਿ ਉਸ ਦੇ ਆਪਣੇ ਜ਼ਰਖ਼ੇਜ਼ ਦਿਮਾਗ਼ ਦੀ ਤਖ਼ਲੀਕ ਹੈ ਹਕੀਕਤ ਤੋਂ ਕੋਸਾਂ ਦੂਰ ਹੈ ਜਦ ਇੰਨ੍ਹਾਂ ਕੈਦੀਆਂ ਦਾ ਜਲੂਸ ਲਾਹੌਰ ਦੇ ਬਜ਼ਾਰਾਂ ਚੋਂ ਗੁਜ਼ਰ ਰਿਹਾ ਸੀ ਤੇ ਤਮਾਸ਼ਾਈਆਂ ਦੇ ਹਜੂਮ ਦਰ ਹਜੂਮ ਹਰ ਤਰਫ ਨਜ਼ਰ ਆ ਰਹੇ ਸਨ ਕਿਉਂਕਿ ਐਸਾ ਜਲੂਸ ਉਨ੍ਹਾਂ ਨੇ ਦੇਖਣਾ ਤੇ ਕੀ ਸੀ ਐਸੇ ਜਲੂਸ ਦਾ ਤੇ ਉਨ੍ਹਾਂ ਕਦੀ ਜ਼ਿਕਰ ਵੀ ਨਹੀਂ ਸੁਣਿਆਂ ਹੋਏਗਾ।

ਲਾਹੌਰ 'ਚ ਬਾਇਜ਼ੀਦ ਖਾਨ ਦੀ ਮਾਂ ਨੂੰ ਜਦ ਇਹ ਖ਼ਬਰ ਮਿਲੀ ਕਿ ਉਸ ਦੇ ਬੇਟੇ ਦਾ ਕਾਤਿਲ ਵੀ ਇਸੇ ਜਲੂਸ 'ਚ ਸ਼ਾਮਿਲ ਹੈ ਤੇ ਉਸ ਬੁੱਢੀ ਕਮਜ਼ੋਰ ਤੇ ਅੱਖਾਂ ਤੋਂ ਅੰਨ੍ਹੀ ਔਰਤ ਨੇ ਛੱਤ ਤੋਂ ਇਕ ਭਾਰੀ ਪੱਥਰ ਬਾਜ਼ ਸਿੰਘ ਦੇ ਸਿਰ 'ਚ ਮਾਰਿਆ ਤੇ ਉਸ ਦੀ ਮੌਕੇ ਤੇ ਹੀ ਮੌਤ ਹੋ ਗਈ। ਇਸ ਤਰ੍ਹਾਂ ਉਸ ਔਰਤ ਨੇ ਇਹ ਦਾਅਵਾ ਕੀਤਾ ਕਿ ਇਸ ਨਾਲ ਉਸ ਦੇ ਇੰਤਕਾਮ ਦੀ ਅੱਗ ਠੰਡੀ ਹੋ ਗਈ ਹੈ ਕਿਉਂਕਿ ਉਸ ਨੇ ਆਪਣੇ ਬੇਟੇ ਦਾ ਇੰਤਕਾਮ ਲੈ ਲਿਆ ਹੈ। ਸਿਪਾਹਸਾਲਾਰਾਂ ਨੇ ਜਦ ਇਹ ਮਹਿਸੂਸ ਕੀਤਾ ਕਿ ਇਨ੍ਹਾਂ ਆਮ ਤਮਾਸ਼ਾਈਆਂ 'ਚ ਵੀ ਕਿਤੇ ਇੰਤਕਾਮ ਦਾ ਜ਼ਜਬਾ ਨਾ ਭੜਕ ਉਠੇ ਤੇ ਉਹ ਸਾਰੇ ਕੈਦੀਆਂ ਨੂੰ ਮੌਤ ਦੇ ਘਾਟ ਨਾ ਉਤਾਰ ਦੇਣ। ਇਨ੍ਹਾਂ ਸਿਪਾਹਸਾਲਾਰਾਂ ਨੇ ਕੈਦੀਆਂ ਦੀ ਹਿਫਾਜ਼ਤ ਦੇ ਲਈ ਉਨ੍ਹਾਂ ਨੂੰ ਬੋਰੀਆਂ ਦੇ ਥੱਲੇ ਛੁਪਾ ਲਿਆ। ਇਹ ਦਾਸਤਾਨ ਮਹਿਜ਼ ਇਕ ਖਿਆਲੀ ਦਾਸਤਾਨ ਹੈ ਤੇ ਇਸ ਦੀ ਹਕੀਕਤ ਇਕ ਲਤੀਫੇ ਤੋਂ ਜ਼ਿਆਦਾ ਨਹੀਂ। ਫ਼ਰੱਖ਼ਸੀਅਰ ਬਾਦਸ਼ਾਹ ਨੂੰ ਬੰਦੇ ਬਹਾਦਰ ਦੀ ਗ੍ਰਿਫਤਾਰੀ ਦੀ ਖ਼ਬਰ ਮਿਲੀ ਤੇ ਉਸਨੇ ਦੋ ਦਫ਼ਾ ਨਮਾਜ਼ੇ ਸ਼ੁਕਰਾਨਾ ਅਦਾ ਕੀਤੀ ਤੇ ਇਸ ਅਜ਼ੀਮ ਫਤਹਿ ਦਾ ਜਸ਼ਨੇ ਅਜ਼ੀਮ ਮਨਾਉਂਣ ਦਾ ਐਲਾਨ ਕੀਤਾ। ਏਨੇ ਜ਼ਬਰਦਸਤ ਦੁਸ਼ਮਣਾਂ ਦਾ ਮੁਗ਼ਲਾਂ ਨੂੰ ਸ਼ਾਇਦ ਹੀ ਕਿਤੇ ਸਾਹਮਣਾ ਕਰਨਾ ਪਿਆ ਹੋਵੇ। ਇੱਕ ਦਫ਼ਾ ਤੇ ਖਾਲਸੇ ਨੇ ਜ਼ਬਰਦਸਤ ਮੁਗ਼ਲੀਆ ਸਲਤਨਤ ਦੀ ਕਮਰ ਤੋੜ ਦਿੱਤੀ ਸੀ। ਅਗਰ ਉਨ੍ਹਾਂ ਨੂੰ ਮੌਕਾ ਮਿਲ ਜਾਂਦਾ ਤੇ ਉਨ੍ਹਾਂ ਨੇ ਇਨ੍ਹਾਂ ਦੀ ਗਰਦਨ ਵੀ ਤੋੜ ਦੇਣੀ ਸੀ। ਫ਼ਰੱਖ਼ਸੀਅਰ ਬਾਦਸ਼ਾਹ ਨੇ ਦਿੱਲੀ 'ਚ ਮੁਨਾਦੀ ਕਰਵਾ ਕੇ ਜਸ਼ਨ ਦਾ ਸਰੇਆਮ ਐਲਾਨ ਕੀਤਾ। ਬਾਦਸ਼ਾਹ ਨੇ ਚਾਰ ਬੋਰੇ ਸਿੱਕਿਆਂ ਦੇ ਭਰ ਕੇ ਹਾਥੀ ਨੂੰ ਸਜਾ ਕੇ ਉਸ ਤੇ ਰੱਖੇ ਤੇ ਇਨ੍ਹਾਂ ਸਿੱਕਿਆਂ ਦੀ ਦਿੱਲੀ ਸ਼ਹਿਰ 'ਚ ਸਰੇ ਬਾਜ਼ਾਰ ਸੋਟ ਕਰਵਾਈ। ਇਸ ਤੋਂ ਫ਼ਰੱਖ਼ਸੀਅਰ ਦੀ ਬੇਹੱਦ ਖੁਸ਼ੀ ਦਾ ਇਜ਼ਹਾਰ ਹੁੰਦਾ ਹੈ। ਬੰਦੇ ਬਹਾਦਰ ਨੂੰ ਗ੍ਰਿਫਤਾਰ ਕਰਨਾ ਇਹ ਫਰੱਖ਼ਸੀਅਰ ਦੀ ਜ਼ਿੰਦਗੀ ਦਾ ਸਬ ਤੋਂ ਵੱਡਾ ਤੇ ਅਜ਼ੀਮ ਫਤਹਿਨਾਮਾ ਸੀ। ਪਤਾ ਨਹੀਂ ਬੰਦੇ ਬਹਾਦਰ ਤੇ ਫਤਹਿ ਪਾਉਂਣ ਲਈ ਬਾਦਸ਼ਾਹ ਤੇ ਉਸ ਦੇ ਸਿਪਾਹਸਾਲਾਰਾਂ ਨੇ ਕਿੰਨਿਆਂ ਨਮਾਜ਼ਾਂ ਪੜ੍ਹੀਆਂ ਹੋਂਣ ਇਹ ਖੁਦਾ ਹੀ ਬਹਿਤਰ ਜਾਣਦਾ ਹੈ ਕਿ ਉਸ ਨੇ ਕਿਸ ਦੀ ਦੁਆ ਕਬੂਲ ਕੀਤੀ ਹੈ। ਇਹ ਰੁਸਤਮ ਆਪ ਹੀ ਆਪਣੇ ਸ਼ਿਕੰਜੇ 'ਚ ਫਸ ਗਿਆ ਸੀ। ਅਬਦੁੱਸਮਦ ਖ਼ਾਨ ਦਲੇਰ ਜੰਗ ਨੇ ਕੈਦੀਆਂ ਨੂੰ ਦਿੱਲੀ ਲੈ ਜਾਣ ਦੇ ਲਈ ਇਜਾਜ਼ਤ ਤਲਬ ਕੀਤੀ

ਪਰ ਉਸ ਨੂੰ ਦਿੱਲੀ ਆਉਂਣ ਦੀ ਇਜਾਜ਼ਤ ਨਹੀਂ ਮਿਲੀ। ਬਲਕਿ ਇਹ ਹੁਕਮ ਹੋਇਆ ਕਿ ਉਹ ਇਸੇ ਸੂਬੇ 'ਚ ਹੀ ਰਹੇ ਤੇ ਇਸ ਦਾ ਇੰਤਜ਼ਾਮ ਕਰੇ। ਬੰਦਾ ਬਹਾਦਰ ਤੇ ਉਸ ਦੇ ਨਾਲ ਦੂਸਰੇ ਕੈਦੀਆਂ ਨੂੰ ਉਹ ਜ਼ਕਰੀਆਂ ਖ਼ਾਨ ਤੇ ਮੁਹੰਮਦ ਅਮੀਨ ਖ਼ਾਨ ਦੇ ਬੇਟੇ ਕਮਰ-ਉਦ-ਦੀਨ ਖ਼ਾਨ ਦੀ ਨਿਗਰਾਨੀ 'ਚ ਦਿੱਲੀ ਭੇਜ ਦੇਵੇ। ਸਿੱਖਾਂ ਦਾ ਹਰ ਤਰਫ ਜ਼ਬਰਦਸਤ ਕਤਲੇਆਮ ਕਰਨ ਦੇ ਬਾਵਜੂਦ ਸ਼ਾਇਦ ਫ਼ਰੱਖ਼ਸੀਅਰ ਨੂੰ ਇਹ ਡਰ ਹੋਏ ਕਿ ਸਿੱਖ ਕਿਤੇ ਫਿਰ ਨਾ ਸਿਰ ਉਠਾ ਲੈਣ ਤੇ ਸੂਬੇ 'ਚ ਹਰ ਤਰਫ ਬਗ਼ਾਵਤ ਨਾ ਫੈਲ ਜਾਏ। ਇਸ ਤੋਂ ਇਲਾਵਾ ਅਬਦੁਸ ਸਮਦ ਖ਼ਾਨ ਸਭ ਤੋਂ ਜ਼ਿਆਦਾ ਤਜ਼ਰਬੇਕਾਰ ਤੇ ਬਹਾਦਰ ਸਿਪਾਹਸਾਲਾਰ ਸੀ। ਜ਼ਕਰੀਆ ਖ਼ਾਨ ਨੇ ਜਦ ਇਹ ਮਹਿਸੂਸ ਕੀਤਾ ਕਿ ਸਿੱਖਾਂ ਦੀ ਕੋਈ ਖਾਸ ਤਾਅਦਾਦ ਬਾਦਸ਼ਾਹ ਦੇ ਹਜ਼ੂਰ ਪੇਸ਼ ਕਰਨ ਨੂੰ ਨਹੀਂ ਤੇ ਉਸ ਨੇ ਆਮ ਬੇਗੁਨਾਹ ਤੇ ਮਾਸੂਮ ਸਿੱਖਾਂ ਦੇ ਕਤਲੇਆਮ ਤੇ ਗ੍ਰਿਫਤਾਰੀ ਦਾ ਹੁਕਮ ਦਿੱਤਾ ਹਰ ਤਰਫ਼ ਸਿੱਖ ਜ਼ਕਰੀਆਂ ਖ਼ਾਨ ਦੇ ਜ਼ੁਲਮ-ਓ-ਸਿਤਮ ਤੇ ਜਬਰ ਦਾ ਨਿਸ਼ਾਨਾ ਬਣ ਗਏ। ਸਿੱਖ ਹੁਣ ਇਸ ਗੱਲ ਦਾ ਜ਼ਿੰਦਾ ਤੇ ਹਕੀਕੀ ਸਬੂਤ ਦੇ ਰਹੇ ਸਨ ਕਿ 'ਸਿਰ ਧਰ ਤਲੀ ਗਲੀ ਮੋਰੀ ਆਉ' ਹੁਣ ਇਹ ਸਾਰੀ ਦੀ ਸਾਰੀ ਕੌਮ ਅੱਗ ਦੀ ਲਪੇਟ 'ਚ ਆ ਗਈ ਸੀ। ਜ਼ਿੰਦਾ ਰਹਿਣਾ ਮੁਸ਼ਕਿਲ ਹੀ ਨਹੀਂ ਸੀ ਬਲਕਿ ਨਾਮੁਮਕਿਨ ਸੀ। ਹੁਣ ਇਹ ਮੁਗ਼ਲ ਸਿੱਖਾਂ ਨੂੰ ਜੜ ਤੋਂ ਹੀ ਉਖੇੜ ਦੇਣਾ ਚਾਹੁੰਦੇ ਸਨ ਤੇ ਇੰਨ੍ਹਾਂ ਦਾ ਨਾਮੋਨਿਸ਼ਾਨ ਸਫਾ-ਏ-ਹਸਤੀ ਤੋਂ ਹਮੇਸ਼ਾ ਲਈ ਮਿਟਾ ਦੇਣਾ ਚਾਹੁੰਦੇ ਸਨ। ਪਰ ਇਹ ਉਹ ਰੌਸ਼ਨ ਚਿਰਾਗ਼ ਸੀ ਜੋ ਨਾਹਿਤ ਤੁੰਦ ਤੇਜ਼ ਤੇ ਸਖ਼ਤ ਤੂਫਾਨਾਂ 'ਚ ਜਲਦਾ ਰਿਹਾ ਤੇ ਇਹ ਉਹ ਸਖ਼ਤ ਜਾਨ ਪੌਦਾ ਸੀ ਜੋ ਬੰਜਰ ਜ਼ਮੀਨ 'ਚ ਬਗ਼ੈਰ ਹਵਾ ਪਾਣੀ ਦੇ ਹੀ ਪਲਦਾ ਰਿਹਾ। ਜਿੰਨੀਆਂ ਇਸ ਪੌਦੇ ਦੀਆਂ ਜੜ੍ਹਾਂ ਕੱਟੀਆਂ ਜਾਂਦੀਆਂ ਸਨ ਉਨ੍ਹਾਂ ਹੀ ਇਹ ਜ਼ਿਆਦਾ ਫਲਦਾ ਫੂਲਦਾ ਰਿਹਾ। ਜ਼ਕਰੀਆਂ ਖ਼ਾਨ ਨੇ ਆਪਣਾ ਦਬਦਬਾ ਕਾਇਮ ਕਰਨ ਲਈ ਤੇ ਆਪਣੇ ਬਾਦਸ਼ਾਹ ਸਲਾਮਤ ਨੂੰ ਖੁਸ਼ ਕਰਨ ਦੇ ਲਈ ਬੇਸ਼ੁਮਾਰ ਛਕੜੇ ਸਿੱਖਾਂ ਦੇ ਸਿਰਾਂ ਦੇ ਭਰ ਲਏ ਤੇ ਦੂਸਰੇ ਸਿਪਾਹਸਾਲਾਰਾਂ ਨਾਲ ਦਿੱਲੀ ਵਲ ਰਵਾਨਾ ਹੋ ਪਿਆ। ਇਸ ਨੇ ਆਪਣੀ ਵਹਿਸ਼ਤ ਤੇ ਦਹਿਸ਼ਤ ਤੇ ਬਰਬਰੀਅਤ ਦਾ ਪੂਰਾ ਪੂਰਾ ਸਬੂਤ ਦਿੱਤਾ ਸੀ। ਮਜ਼ਬ ਕੌਮਾਂ ਤੇ ਇਨਸਾਨ, ਇਸ ਤਰ੍ਹਾਂ ਦੀ ਕਾਰਕਰਦਗੀ ਤੋਂ ਕੋਸਾਂ ਦੂਰ ਰਹਿੰਦੇ ਸਨ, ਇਸ ਨੂੰ ਮੁਗ਼ਲ ਆਪਣੀ ਸ਼ਾਨੇਜ਼ਲਾਲੀ ਤੇ ਸ਼ਾਨੇਜਮਾਲੀ ਸਮਝਦੇ ਸਨ।

ਜਿੰਨ੍ਹਾਂ ਵਾਕਿਆਤ ਦਾ ਮੁਸਲਮਾਨ ਤਾਰੀਖ਼ ਨਵੀਸ ਜ਼ਿਕਰ ਕਰਦੇ ਉਨ੍ਹਾਂ ਵਾਕਿਆਤ ਦਾ ਜ਼ਿਕਰ ਸਿੱਖ ਤਾਰੀਖ਼ ਨਵੀਸ ਆਪਣੇ ਮਖ਼ਸੂਸ ਅੰਦਾਜ਼ 'ਚ ਕਰਦੇ ਸਨ। "ਆਪਣੇ ਸਰਦਾਰ ਯਾਨਿ (ਬੰਦਾ ਬਹਾਦਰ) ਉਹ ਲੋਹੇ ਨਾਂਲ ਜਕੜਿਆ ਸੀ ਉਨ੍ਹਾਂ ਦੇ ਪੈਰ੍ਹਾਂ, ਕਮਰ ਤੇ ਧੌਣ 'ਚ ਜੰਜ਼ੀਰ ਪਈ ਹੋਈ ਸੀ ਤੇ ਦੋ ਦੋ ਤਿੰਨ ਤਿੰਨ ਕਰਕੇ ਬੈਲ ਗੱਡੀਆਂ 'ਚ ਲੱਦੇ ਹੋਏ ਸਨ। ਸਰਹਿੰਦ 'ਚ ਉਨ੍ਹਾਂ ਦੀ ਗਸ਼ਤ ਕਰਵਾਈ ਗਈ। ਲੋਕਾਂ ਦਾ ਮਜ਼ਾਕ ਬਣਨ ਦੇ ਲਈ ਉਨ੍ਹਾਂ ਦੀ ਸਰੇਆਮ ਤਸ਼ਹੀਰ ਕੀਤੀ ਗਈ। ਜਿੰਨ੍ਹਾਂ ਦੇ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਨ੍ਹਾਂ ਨੇ ਸਿੱਖਾਂ ਦੇ ਨਾਲ ਬੜੀ ਫਹਸ਼ ਗੋਈ - ਬਦਕਲਾਮੀ ਕੀਤੀ। ਸਿੱਖਾਂ ਨੇ ਤੌਹੀਨ ਤੇ ਜ਼ਿਲਤ ਬੜੇ ਹੌਸਲੇ ਨਾਲ ਬਰਦਾਸ਼ਤ ਕੀਤੀ ਤੇ ਉਹ ਆਪਣੇ ਗੁਰੂ ਸਾਹਿਬਾਨ ਤੇ ਪਵਿੱਤਰ ਸ਼ਬਦ ਪੜ੍ਹ ਰਹੇ ਸਨ। ਇਹ ਖਾਕ-ਓ-ਖੂਨ 'ਚ ਆਲੂਦਾ ਕਾਰੇਵਾਂ ਚਲਦਾ ਚਲਦਾ 25 ਫਰਵਰੀ 1716 ਨੂੰ ਅਗਾਰਾ ਆਬਾਦ ਪਹੁੰਚ ਗਿਆ। ਬਾਦਸ਼ਾਹ ਫ਼ਰੱਖ਼ਸੀਅਰ ਇੰਨ੍ਹਾਂ ਨੀਮਜਾਨ ਨੀਮਮੁਰਦਾ ਮਜ਼ਲੂਮਾਂ ਦਾ ਪਤਾ ਨਹੀਂ ਕਿਸ ਬੇਦਿਲੀ ਨਾਲ ਇੰਤਜ਼ਾਰ ਕਰ ਰਿਹਾ ਹੋਏਗਾ। ਉਸ ਨੇ ਫੌਰਨ ਏਤਮਾਦ-ਉਦ-ਦੌਲ੍ਹਾ ਮੁਹੰਮਦ ਅਮੀਨ ਖ਼ਾਨ ਨੂੰ ਇਸ ਕਾਫਿਲੇ ਦਾ ਜ਼ਰੂਰੀ ਬੰਦੋਬਸਤ ਕਰਨ ਦੇ ਲਈ ਭੇਜਿਆ ਤਾਕਿ ਉਹ ਇਸ ਸਿੱਖ ਸਰਬਰਾ ਸਰਦਾਰ ਤੇ ਉਸਦੇ ਨਾਲ ਬਾਕੀ ਸਿੱਖਾਂ ਨੂੰ ਅਗਾਰਾ ਆਬਾਦ ਤੋਂ ਸ਼ਾਹੀ ਮਹੱਲ 'ਚ ਲੈ ਆਏ 27 ਫਰਵਰੀ 1716 ਨੂੰ ਬੰਦਾ ਬਹਾਦਰ ਤੇ ਦੂਸਰੇ ਸਿੱਖ ਕੈਦੀਆਂ ਨੂੰ ਇਕ ਜਲੂਸ ਦੀ ਸ਼ਕਲ 'ਚ ਦਿੱਲੀ ਸ਼ਹਿਰ 'ਚ ਦਾਖਿਲ ਕੀਤਾ ਗਿਆ। ਇਹ ਜਲੂਸ ਵੀ ਲਾਹੌਰ ਦੇ ਜਲੂਸ ਨਾਲ ਕਾਫੀ ਮੁਸ਼ਾਹਬਤ ਤੇ ਮੇਲ ਰੱਖਦਾ ਸੀ। ਹੁਣ ਇਹ ਆਪਣੀ ਆਖ਼ਿਰੀ ਮੰਜ਼ਿਲ ਕਤਲਗਾਹ ਦੀ ਤਰਫ ਬੜੀ ਸ਼ਾਨੋ ਸ਼ੌਕਤ ਨਾਲ ਸਿਰ ਬੁਲੰਦ ਕਰ ਕੇ ਜਾ ਰਿਹਾ ਸੀ। ਨਾ ਮੌਤ ਦਾ ਖੌਫ ਨਾ ਕੋਈ ਦਿਲ 'ਚ ਨਾਕਾਮੀ ਦੀ ਹਸਰਤ ਬਲਕਿ ਸ਼ੌਕੇ ਸ਼ਹਾਦਤ ਦਾ ਜਨੂੰਨ ਤੇ ਜਜ਼ਬ੍ਹਾ ਕਾਰਫਰਮਾ ਸੀ। ਇਸ ਜਲੂਸ ਦੇ ਅੱਗੇ ਅੱਗੇ ਤਕਰੀਬਨ ਦੋ ਹਜ਼ਾਰ ਸਿੱਖਾਂ ਦੇ ਸਿਰ ਸਨ ਜੋ ਕਿ ਘਾਹ ਨਾਲ ਭਰੇ ਹੋਏ ਸਨ ਤੇ ਲੰਮੇ ਬਾਂਸਾਂ ਤੇ ਲਟਕਾਏ ਹੋਏ ਸਨ। ਉਨ੍ਹਾਂ ਦੇ ਲੰਮੇ ਵਾਲ ਜੋ ਕਿ ਉਨ੍ਹਾਂ ਲਈ ਸਿੱਖੀ ਦੀ ਸ਼ਾਨ ਤੇ ਅਜ਼ਮਤ ਦਾ ਨਿਸ਼ਾਨ ਸਨ ਹਵਾ 'ਚ ਲਹਿਰਾ ਰਹੇ ਸਨ। ਇਨ੍ਹਾਂ ਸ਼ਹੀਦਾਂ ਦੇ ਸਿਰਾਂ ਦੇ ਪਿਛੇ ਇਕ ਮੁਰਦਾ ਬਿੱਲੀ ਵੀ ਬਾਂਸ ਤੇ ਇਸ ਲਈ ਲਟਕਾਈ ਹੋਈ ਸੀ ਤਾਕਿ ਤਮਾਸ਼ਾਈ ਇਸ ਹਕੀਕਤ ਤੋਂ ਅਗਾਹ ਤੇ ਬਾਖ਼ਬਰ ਹੋ ਜਾਣ ਕਿ

ਭਾਈ ਦੁਨੀ ਚੰਦ ਦੀ ਹਵੇਲੀ 'ਚ, ਸਿੱਖ ਦੇ ਬੱਚੇ ਦਾ ਜ਼ਿਕਰ ਕੀ ਕਰਨਾ ਹੈ, ਉੱਥੇ ਇਕ ਬਿੱਲੀ ਤਕ ਵੀ ਮੌਤ ਦੇ ਘਾਟ ਉਤਾਰ ਦਿੱਤੀ ਗਈ ਹੈ। ਇਹ ਦਿੱਲੀ ਵਾਲਿਆਂ ਲਈ ਇਕ ਖੁਸ਼ਖ਼ਬਰੀ ਦਾ ਮੁਬਾਰਕ ਪੈਗ਼ਾਮ ਸੀ। ਕਿ ਤੁਸੀਂ ਹੁਣ ਸਿੱਖਾਂ ਦੇ ਹਰ ਖੌਫ ਤੇ ਖ਼ਤਰੇ ਤੋਂ ਮਹਿਫੂਜ਼ ਹੋ। ਇਨ੍ਹਾਂ ਸਿੱਖਾਂ ਦੇ ਸਿਰਾਂ ਤੇ ਮੁਰਦਾ ਬਿੱਲੀ ਦੇ ਪਿੱਛੇ ਪਿੰਜਰੇ 'ਚ ਜਕੜਿਆ ਹੋਇਆ ਹਾਥੀ ਤੇ ਸਵਾਰ ਬੰਦਾ ਬਹਾਦਰ ਸੀ। ਬੰਦੇ ਬਹਾਦਰ ਦਾ ਮਜ਼ਾਕ ਉੜਾਉਂਣ ਲਈ ਉਸ ਨੂੰ ਸ਼ਹਾਨਾ ਲਿਬਾਸ ਪਹਿਨਾਇਆ ਹੋਇਆ ਸੀ। ਉਸ ਦੇ ਸਿਰ ਤੇ ਸੁਨਹਿਰੀ ਜ਼ਰੀਂ-ਜ਼ਰਬਫਤ ਵਾਲੀ ਸੁਰਖ ਰੰਗ ਦੀ ਦਸਤਾਰ ਸਜਾਈ ਹੋਈ ਸੀ ਤੇ ਹਰੀਰ-ਓ-ਪਰਨੀਆਂ ਦਾ ਮਖ਼ਮਲੀ ਲਿਬਾਸ ਜੋ ਕਿ ਗੁਲਨਾਰੀ ਤੇ ਕਿਰਮਜ਼ੀ ਰੰਗ ਦਾ ਸੀ। ਉਸ 'ਚ ਖੁਸ਼ਨੁਮਾ ਕਸ਼ੀਦਾਕਾਰੀ ਹੋਈ ਸੀ। ਇਸ ਕੀਮਤੀ ਪੋਸ਼ਾਕ 'ਚ ਅਨਾਰਾਂ ਦੇ ਖ਼ੂਬਸੂਰਤ ਫੁੱਲ ਸਨ ਜੋ ਕਿ ਸੁਨਿਹਰੀ ਸਨ। ਉਸ ਦੇ ਪਿੱਛੇ ਇਕ ਮੁਗ਼ਲ ਆਪਣੇ ਹਥ 'ਚ ਨੰਗੀ ਤਲਵਾਰ ਲੈ ਕੇ ਬੰਦੇ ਤੇ ਨਜ਼ਰ ਜਮਾਈ ਬੈਠਾ ਸੀ। ਬੰਦੇ ਬਹਾਦਰ ਦੇ ਹਾਥੀ ਦੇ ਪਿੱਛੇ-ਪਿੱਛੇ 740 ਸਿੱਖ ਕੈਦੀ ਸਨ। ਇਹ ਸਭ ਊਠਾਂ ਤੇ ਸਵਾਰ ਸਨ। ਉਨ੍ਹਾਂ ਦਾ ਇੱਕ ਇੱਕ ਗਰਦਨ ਦੇ ਪਿੱਛੇ ਸ਼ਕੰਜੇ 'ਚ ਜਕੜਿਆ ਹੋਇਆ ਸੀ। ਉਨ੍ਹਾਂ ਨੂੰ ਸਿਰਾਂ ਤੇ ਕਾਗ਼ਜ਼ ਦੀਆਂ ਖੌਖਾਨੁਮਾ ਟੋਪੀਆਂ Fool's Caps ਪਹਿਨਾਈਆਂ ਹੋਈਆਂ ਸਨ। ਇਹ ਟੋਪੀਆਂ ਸਾਖ਼ਤ ਬਨਾਵਟ ਤੇ ਬਣਤਰ ਦੇ ਲਿਹਾਜ਼ ਨਾਲ ਮਸਖ਼ਰਿਆਂ ਦੀਆਂ ਟੋਪੀਆਂ ਜੈਸੀਆਂ ਸਨ। ਇਸ ਤੋਂ ਸਾਫ਼ ਜਾਹਿਰ ਹੈ ਕਿ ਇਹ ਮੁਗ਼ਲ ਸਿੱਖਾਂ ਦਾ ਤਮਸਖ਼ਰ ਤੇ ਮਜ਼ਾਕ ਉੜਾਉਂਣਾ ਚਾਹੁੰਦੇ ਸਨ। ਇਨ੍ਹਾਂ ਟੌਪੀਆਂ ਤੇ ਛੋਟੀਆਂ-ਛੋਟੀਆਂ ਸ਼ੀਸ਼ੇ ਦੀਆਂ ਗੋਲੀਆਂ ਵੀ ਜੜੀਆਂ ਹੋਈਆਂ ਸਨ ਜੋ ਕਿ ਖਾਸ ਮਸਖ਼ਰਿਆਂ ਲਈ ਹੀ ਹੁੰਦੀਆਂ ਹਨ ਇਸ ਤੋਂ ਇਲਾਵਾ ਜੋ ਬੰਦੇ ਬਹਾਦਰ ਦੇ ਨਜ਼ਦੀਕੀ ਸਰਦਾਰ ਸਨ ਉਨ੍ਹਾਂ ਨੂੰ ਭੇਡ੍ਹਾਂ ਦੀਆਂ ਖੱਲ੍ਹਾਂ ਪਹਿਨਾਈਆਂ ਗਈਆਂ ਤੇ ਇਨ੍ਹਾਂ ਦਾ ਉਨ ਵਾਲਾ ਪਾਸਾ ਬਾਹਰ ਰੱਖਿਆ ਗਿਆ ਤਾਕਿ ਤਮਾਸ਼ਾਈਆਂ ਨੂੰ ਇਹ ਅਜੀਬ ਮਖ਼ਲੂਕ ਜੈਸੇ ਦਿਖਾਈ ਦੇਣ। ਖ਼ਾਫੀ ਖ਼ਾਨ ਲਿਖਦਾ ਹੈ "ਬਾਦਸ਼ਾਹ ਨੇ ਏਤਮਾਦ-ਉਲ-ਦੌਅਲਾ ਮੁਹੰਮਦ ਅਮੀਨ ਖ਼ਾਨ ਬਖ਼ਸ਼ੀ ਕੋ ਹੁਕਮ ਦੀਆ ਕਿ ਵੁਹ ਸ਼ਹਿਰ ਸੇ ਬਾਹਰ ਜਾ ਕਰ ਬਦਬਖ਼ਤ ਗੁਰੂ ਕੋ ਔਰ ਉਸ ਕੇ ਹਮ ਰਾਹੀਂਓ ਕੋ ਤਖ਼ਤਾਕਲਾਹ ਔਰ ਰੂ ਸਿਯਾਹ ਕਾਲਾ ਮੂੰਹ ਕਰ ਕੇ ਗੁਰੂ ਕੋ ਹਾਥੀ ਪਰ ਔਰ ਦੂਸਰੋਂ ਕੋ ਊਠੋਂ ਪਰ ਸਵਾਰ ਕਰਾਏ ਔਰ ਸਿਰੋਂ ਕੋ ਨੇਜ਼ੋਂ ਪਰ ਬੁਲੰਦ ਕਰ ਕੇ

ਸ਼ਹਿਰ ਮੇਂ ਲਾਏ ਤਾਕਿ ਮਰਦਮ ਆਜ਼ਾਰ ਆਦਮੀਓਂ ਕੋ ਦੇਖ ਕਰ ਇਬਰਤ ਹੋ।" ਇਸ ਜਲੂਸ ਦੇ ਪਿੱਛੇ ਤਿੰਨ ਸ਼ਖ਼ਸੀਅਤਾਂ ਸਨ। ਨਵਾਬ ਮੁਹੰਮਦ ਅਮੀਨ ਖ਼ਾਨ ਜਿਸ ਨੂੰ ਕਿ ਬਾਦਸ਼ਾਹ ਫਰਖ਼ਸੀਅਰ ਨੇ ਜ਼ਾਤੀ ਤੌਰ ਤੇ ਭੇਜਿਆ ਸੀ ਤੇ ਉਸ ਤੇ ਜਲੂਸ ਦੀ ਸਾਰੀ ਜ਼ਿੰਮੇਵਾਰੀ ਆਇਅਦ ਕੀਤੀ ਸੀ। ਉਸ ਦਾ ਬੇਟਾ ਕਮਰ-ਉਦ-ਦੀਨ ਖ਼ਾਨ ਬਹਾਦਰ ਤੇ ਦਾਮਾਦ ਜ਼ਕਰੀਆ ਖ਼ਾਨ ਬਹਾਦਰ ਵੀ ਇਸ ਜਲੂਸ 'ਚ ਸ਼ਾਮਿਲ ਸਨ। ਅਗਾਰਾਆਬਾਦ ਤੋਂ ਲਾਹੌਰੀ ਦਰਵਾਜ਼ੇ ਤੱਕ ਜੋ ਕਿ ਕਈ ਮੀਲ ਦਾ ਫਾਸਲਾ ਸੀ ਤਮਾਸ਼ਾਈ ਰਸਤੇ ਤੇ ਦੋਵੇਂ ਪਾਸੇ ਖੜੇ ਸਨ ਤੇ ਇਹ ਮੰਜ਼ਰ ਦੇਖ ਕੇ ਆਪਣੇ ਆਪ 'ਚ ਨਹੀਂ ਸਨ ਸਮਾਉਂਦੇ। ਉਨ੍ਹਾਂ ਦੀ ਖੁਸ਼ੀ ਦੀ ਕੋਈ ਹੱਦ ਨਹੀਂ ਸੀ ਤੇ ਇੰਨ੍ਹਾਂ ਦੇ ਨਾਲ ਨਾਲ ਮੁਗ਼ਲ ਸਿਪਾਹੀ ਵੀ ਹਥਿਆਰਾਂ ਨਾਲ ਲੈਸ ਖੜੇ ਸਨ। ਇਹ ਸਬ ਬੰਦੇ ਬਹਾਦਰ ਤੇ ਸਿੱਖਾਂ ਦੀ ਵਿਗਾੜੀ ਹੋਈ ਸ਼ਕਲ-ਓ-ਸੂਰਤ ਤੇ ਖ਼ੂਬ ਹੱਸਦੇ ਸਨ ਤੇ ਜਸ਼ਨ ਮਨਾਉਂਦੇ ਸਨ। ਹਾਰਸੀ ਦਾ ਇਬਰਤਨਾਮਾ ਤੇ ਖਾਫ਼ੀ ਖ਼ਾਨ ਇਸ ਹਕੀਕਤ ਦੀ ਸ਼ਹਾਦਤ ਦਿੰਦੇ ਹਨ ਕਿ ਉਨ੍ਹਾਂ ਦੇ ਚਿਹਰਿਆਂ ਤੇ ਸਿਯਾਹੀ ਮਲੀ ਹੋਈ ਸੀ ਤੇ ਲਕੜ ਦੀਆਂ ਟੋਪੀਆਂ ਵੀ ਉਨ੍ਹਾਂ ਦੇ ਸਿਰਾਂ ਤੇ ਪਹਿਨਾਈਆਂ ਹੋਈਆਂ ਸਨ ਤੇ ਬਾਅਦ 'ਚ ਸਿਯਾਰ-ਉਲ-ਮੁਤਾਖ਼ਰੀਨ ਦਾ ਸੱਯਦ ਗ਼ੁਲਾਮ ਹੁਸੈਨ ਇਸ ਹਕੀਕਤ ਦੀ ਤਸਦੀਕ ਕਰਦਾ ਹੈ ਸੱਯਦ ਮੁਹੰਮਦ ਤਬਸੀਰਤ-ਉਨ-ਨਾਜ਼ਰੀਨ 'ਚ ਕਲਮਬੰਦ ਕਰਦਾ ਹੈ ਕਿ ਇਨ੍ਹਾਂ ਲਕੜ ਦੀਆਂ ਟੋਪੀਆਂ 'ਚ ਪੰਜ ਸੇਰ ਮਿੱਟੀ ਵੀ ਭਰੀ ਹੋਈ ਸੀ।" ਮਿਰਜ਼ਾ ਮੁਹੰਮਦ ਹਾਰਿਸੀ ਜੋ ਕਿ ਜਲੂਸ ਦੇ ਵਕਤ ਦਿੱਲੀ ਸ਼ਹਿਰ 'ਚ ਮੌਜੂਦ ਸੀ। ਉਹ ਇਹ ਤਮਾਸ਼ਾ ਦੇਖਣ ਗਿਆ ਸੀ। ਇਹ ਚਸ਼ਮਦੀਦ ਗਵਾਹ ਇਸ ਜਲੂਸ ਦੀ ਲਫਜ਼ੀ ਤਸਵੀਰ ਇਸ ਤਰ੍ਹਾਂ ਖਿਚਦਾ ਹੈ ਉਸ ਦਿਨ ਬੰਦਾ (ਯਾਨਿ ਮਿਰਜ਼ਾ ਮੁਹੰਮਦ ਹਾਰਿਸੀ ਜਿਸ ਨੇ ਕਿ ਸਵਾਨਹ-ਇਬਰਤਨਾਮਾ ਕਲਮਬੰਦ ਕੀਤਾ ਸੀ। ਇਸ ਬੰਦਾ ਤੋਂ ਮਕਸਦ ਬੰਦਾ ਬਹਾਦਰ ਨਹੀਂ) ਮੰਡੀ 'ਚ ਤਮਾਸ਼ਾ ਦੇਖਣ ਗਿਆ ਤੇ ਉਹ ਜਲੂਸ ਦੇ ਨਾਲ ਕਿੱਲ੍ਹਾ-ਏ-ਮੁਬਾਰਕ ਤਕ ਗਿਆ। ਸ਼ਹਿਰ ਦੇ ਲੋਕਾਂ ਚੋਂ ਸ਼ਾਇਦ ਹੀ ਕੋਈ ਐਸਾ ਹੋਏ। ਇੰਨ੍ਹਾਂ ਗੁੰਮਰਾਹ ਮੁਲਜ਼ਮਾਂ ਦਾ ਸਫਾਇਆ ਹੋਣ ਦਾ ਲੁਤਫ ਲੈਣ ਨਾ ਕੋਈ ਆਇਆ ਹੋਏ ਅਜੀਬ ਕਿਸਮ ਦਾ ਹਜੂਮ ਬਾਜ਼ਾਰਾਂ ਤੇ ਗਲੀਆਂ 'ਚ ਕਦੇ ਹੀ ਦੇਖਣ ਨੂੰ ਮਿਲਦਾ ਹੈ। ਮੁਸਲਮਾਨਾਂ ਦਾ ਸਰੂਰ ਤੇ ਖੁਸ਼ੀ ਆਪਣੇ ਕਮਾਲ ਤੇ ਪਹੁੰਚੀ ਹੋਈ ਸੀ। ਇਹ ਬਦਬਖ਼ਤ-ਸਿੱਖ ਇਸ ਬੁਰੀ ਹਾਲਤ 'ਚ

ਗ੍ਰਿਫ਼ਤਾਰ ਹੋਏ ਸਨ ਤੇ ਆਪਣੀ ਬਦਬਖ਼ਤੀ ਤੇ ਮੁਤਮਈਯਨ ਸਨ। ਉਨ੍ਹਾਂ ਦੇ ਚਿਹਰਿਆਂ ਤੇ ਉਦਾਸੀ ਤੇ ਉਫ ਸਰਦਗੀ ਤੇ ਮਾਯੂਸੀ ਦਾ ਕੋਈ ਨਿਸ਼ਾਨ ਤੱਕ ਨਹੀਂ ਸੀ। ਬਲਕਿ ਉਨ੍ਹਾਂ ਚੋਂ ਅਕਸਰ ਜਿਹੜੇ ਕਿ ਊਠਾਂ ਤੇ ਸਵਾਰ ਸਨ। ਉਹ ਸਰੂਦ (ਬਾਣੀ) 'ਚ ਮਸ਼ਗ਼ੂਲ ਸਨ। ਯਾਨਿ ਇਲਾਹੀ ਬੰਦਗੀ 'ਚ ਮਸ਼ਰੂਫ ਸਨ। ਅਗਰ ਕੋਈ ਕੂਚਾ ਯਾਂ ਬਾਜ਼ਾਰ ਦੇ ਲੋਕਾਂ ਚੋਂ ਕੋਈ ਉਨ੍ਹਾਂ ਨੂੰ ਪੁੱਛਦਾ ਕਿ ਹੁਣ ਤੇ ਤੁਹਾਨੂੰ ਕੱਤਲ ਕਰ ਦੇਣਗੇ। ਉਹ ਕਹਿੰਦੇ ਬੇਸ਼ਕ ਕਤਲ ਕਰ ਦੇਣ ਅਸੀਂ ਕਤਲ ਹੋਣ ਤੋਂ ਕਦ ਡਰਦੇ ਹਾਂ। ਅਗਰ ਡਰਦੇ ਹੁੰਦੇ ਤੇ ਤੁਹਾਡੇ ਨਾਲ ਇੰਨੀਆਂ ਜ਼ਬਰਦਸਤ ਲੜਾਈਆਂ (ਜੰਗਾਂ) ਕਿਸ ਤਰ੍ਹਾਂ ਕਰਦੇ ਅਸੀਂ ਤੇ ਸਿਰਫ ਭੁੱਖਮਰੀ ਤੇ ਖੁਰਾਕ ਦੀ ਤੰਗੀ ਕਰਕੇ ਤੁਹਾਡੇ ਹੱਥ ਆ ਗਏ ਹਾਂ। ਵਰਨਾ ਤੁਸੀਂ ਸਾਡੀ ਬਹਾਦਰੀ ਦੇਖ ਚੁਕੇ ਹੋ ਤੇ ਤੁਹਾਨੂੰ ਇਸ ਦੀ ਪੂਰੀ ਤਰ੍ਹਾਂ ਖ਼ਬਰ ਹੈ (ਮਿਰਜ਼ਾ ਮੁਹੰਮਦ ਹਾਰਿਸੀ ਇਬਰਤਨਾਮੇ) ਮੌਤ ਦੇ ਸਾਏ ਸਿਰ ਤੇ ਮੰਡਲਾ ਰਹੇ ਹੋਣ ਕਿਆਮਤ ਬਰਪਾ ਹੋਣ ਵਾਲੀ ਹੋਏ ਤੇ ਇਹ ਬੇਖ਼ੌਫੀ ਤੇ ਇਹ ਬੇਬਾਕੀ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਨ੍ਹਾਂ ਨੂੰ "ਸਰਬ ਲੋਹ" ਤੇ ਮਰਦੇ ਅਹਨ ਲੋਹਪੁਰਸ਼ ਹੋਣ ਦਾ ਦਰਸ ਦਿੱਤਾ ਸੀ। ਇਹ ਖਾਲਸਾ ਉਸ ਦਰਸ ਦੀ ਜ਼ਿੰਦਾ ਤਸਵੀਰ ਬਣ ਕੇ ਦਿਖਾ ਰਿਹਾ ਸੀ। ਇਨ੍ਹਾਂ ਦੀ ਸ਼ਾਨੇ ਬੇਨਿਆਜ਼ੀ ਤੇ ਕੌਣ ਸੌ ਜਾਨ ਨਾਲ ਕੁਰਬਾਨ ਨਾ ਜਾਏਗਾ। ਜੋ ਵੀ ਇਨ੍ਹਾਂ ਦੀ ਬਦਤਰੀਨ ਹਾਲਤ ਨੂੰ ਦੇਖਦਾ ਹੈ ਮੂੰਹ 'ਚ ਉਂਗਲੀਆਂ ਲੈਂਦਾ ਹੈ ਹੈਰਾਨ ਤੇ ਦੰਗ ਰਹਿ ਜਾਂਦਾ ਹੈ। ਕੋਈ ਇਕ ਵੀ ਉਨ੍ਹਾਂ ਦੇ ਰਸਤੇ 'ਚ ਅੱਖਾਂ ਨਹੀਂ ਵਿਛਾਉਂਦਾ ਬਲਕਿ ਕਾਂਟੇ ਹੀ ਬਿਖਰਾ ਰਿਹਾ ਹੈ। ਉਹ ਕਾਂਟਿਆਂ ਦੀ ਰਾਹ ਤੇ ਚੱਲ ਕੇ ਵੀ ਲਹੂ ਲੁਹਾਨ ਹੋ ਕੇ ਵੀ ਖੁਸ਼ ਹਨ ਤੇ ਰਾਜ਼ੀ-ਬ-ਰਜ਼ਾ ਹਨ। ਹਰ ਇਕ ਦੀ ਜ਼ੁਬਾਨ ਤੇ ਹੈ **"ਸਰੇਤਸਲੀਮ ਖ਼ਮ ਹੈ ਜੋ ਮਿਜ਼ਾਜ਼ੇ ਯਾਰ ਮੇਂ ਆਏ।** ਇਹ ਮੌਤ ਨੂੰ ਮਜ਼ਾਕ ਕਰਦੇ ਨੇ। ਬਲਕਿ ਮੌਤ ਨੂੰ ਸਾਹਮਣੇ ਦੇਖ ਕੇ ਉਨ੍ਹਾਂ ਦੇ ਹਸਦੇ ਮੁਸਕਰਾਉਂਦੇ ਚਿਹਰੇ ਕਹਿੰਦੇ ਨੇ ਇਸ ਤਰ੍ਹਾਂ ਮੌਤ ਦੀਆਂ ਅੱਖਾਂ 'ਚ ਅੱਖਾਂ ਪਾਈਆਂ ਜਾਂਦੀਆਂ ਹਨ। ਸੱਯਦ ਮੁਹੰਮਦ ਆਪਣੇ ਤਾਸਰਾਤ ਤੇ ਖਿਆਲਾਤ ਦਾਂ ਇਜ਼ਹਾਰ ਇਸ ਤਰ੍ਹਾਂ ਕਰਦਾ ਹੈ। ਉਸ ਦਿਨ ਜਦ ਕਿ ਉਹ ਮਕਾਹੀਰ (ਜਿੰਨ੍ਹਾਂ ਤੇ ਕਹਿਰ ਕੀਤਾ ਗਿਆ ਹੋਏ) ਸਿੱਖਾਂ ਤੇ ਕਿਉਂਕਿ ਬੇਪਨਾਹ ਕਹਿਰ ਗਜ਼ਬ ਤੋਂ ਜ਼ੁਲਮ-ਓ-ਸਿਤਮ ਹੋ ਰਿਹਾ ਸੀ ਤਖ਼ਤਾ ਕਲਾਹ ਕਰ ਕੇ....... ਹਜ਼ਰਤ ਜ਼ਿਲੇ ਸੁਬਹਾਨੀ-ਯਾਨਿ ਬਾਦਸ਼ਾਹ ਸਲਾਮਤ ਫ਼ਰਖਸੀਅਰ ਦੇ ਹਜ਼ੂਰ ਲੈਜਾ

ਰਹੇ ਸਨ। ਇਹ ਵੀ ਉਸ ਵਕਤ ਤਮਾਸ਼ਾ ਦੇਖਣ ਲਈ ਬਾਹਰ ਆਇਆ ਸੀ। ਉਹ ਕੀ ਦੇਖਦਾ ਹੈ ਕਿ ਗੁਰੂ ਜਿਸ ਦਾ ਚਿਹਰਾ ਜ਼ਰਦ ਸੀ। ਉਸਨੂੰ ਹਾਥੀ ਤੇ ਸਵਾਰ ਕਰਕੇ ਲੋਹੇ ਦੇ ਪਿੰਜ਼ਰੇ 'ਚ ਬੰਦ ਕੀਤਾ ਹੋਇਆ ਸੀ ਤੇ ਉਸਨੂੰ ਸੁਰਖ਼ ਲਿਬਾਸ ਪਹਿਨਾਇਆ ਹੋਇਆ ਸੀ...... ਤੇ ਸਿਰ ਤੇ ਲਕੜ ਦੀ ਟੋਪੀ ਪਹਿਨਾਈ ਹੋਈ ਸੀ। ਜਿਸ 'ਚ ਕਿ ਪੰਜ ਸੇਰ ਤੋਂ ਜ਼ਿਆਦਾ ਮਿਟੀ ਸਮਾ ਸਕਦੀ ਸੀ।....... ਮਿੱਟੀ ਭਰ ਕੇ ਉਸ ਦੇ ਸਿਰ ਤੇ ਰੱਖੀ ਹੋਈ ਸੀ ਤੇ ਉਸ ਦੇ ਜ਼ਿਆਦਾ ਬੋਝ ਨਾਲ ਉਸ ਦੀ ਗਰਦਨ ਝੁਕ ਗਈ ਸੀ। ਉਹ ਤੁਰਸ਼ਰੂ ਤੇ ਤਿਰਛਾ ਬੈਠਾ ਸੀ ਤੇ ਉਸਦੇ ਪਹਿਲੂ 'ਚ ਇਕ ਨੰਗੀ ਤਲਵਾਰ ਖਿਚ ਕੇ ਖੜਾ ਸੀ। ਉਸ ਵਕਤ ਬੰਦੇ (ਇਸ ਤੋਂ ਮੁਰਾਦ ਬੰਦਾ ਬਹਾਦਰ ਨਹੀਂ ਬਲਕਿ ਸੱਯਦ ਮੁਹੰਮਦ ਦੀ ਆਪਣੀ ਜ਼ਾਤ ਹੈ) ਨੇ ਉਨ੍ਹਾਂ ਨੂੰ ਇਸ਼ਾਰਿਆਂ ਨਾਲ ਪੁੱਛਿਆ ਕਿ ਇਹ ਗੁਸਤਾਖ਼ੀ ਤੇ ਸ਼ੋਖੀ ਕੀ ਹੈ? ਉਨ੍ਹਾਂ ਆਪਣੀ ਪੇਸ਼ਾਨੀ-ਮਥੇ-ਤੇ ਹੱਥ ਰੱਖਿਆ ਤੇ ਆਪਣੀ ਕਿਸਮਤ ਤੇ ਨਸੀਬ ਵੱਲ ਇਸ਼ਾਰਾ ਕੀਤਾ। ਮੈਨੂੰ ਉਸ ਵਕਤ ਉਸ ਦੇ ਮੁੱਦਾ ਯਾਨਿ ਮਕਸਦ ਦੀ ਅਦਾ ਪਸੰਦ ਆਈ। ਇਹ ਸਿੱਖ ਬੜੇ ਪੁਖ਼ਤਾ ਇਰਾਦੇ ਤੇ ਈਮਾਨ ਦੇ ਮਾਲਿਕ ਸਨ। ਮੁਸੀਬਤ ਦੀਆਂ ਬੇਸ਼ੁਮਾਰ ਬਿਜਲੀਆਂ ਗਿਰ ਪੈਣ, ਕੋਈ ਕਿੰਨਾਂ ਜ਼ਲੀਲ ਕਰੇ ਪਰ ਉਨ੍ਹਾਂ ਦੇ ਚਿਹਰੇ ਗੁਲਾਬ ਦੀ ਤਰ੍ਹਾਂ ਖਿੜੇ ਰਹਿੰਦੇ ਨੇ ਤੇ ਉਨ੍ਹਾਂ ਦੀ ਪਾਕ ਮਜ਼੍ਹਬੀ ਸ਼ਖ਼ਸੀਅਤ ਆਪਣੀ ਖੁਸ਼ਬੂ ਫੈਲਾਉਂਦੀ ਰਹਿੰਦੀ ਹੈ। ਇਹ ਉਹ ਸਿੰਘ ਸਨ ਜੋ ਧਰਮ ਹੇਤ ਸੀਸ ਦੇਣ ਲਈ ਤਿਆਰ ਬਰ ਤਿਆਰ ਸਨ ਇਨ੍ਹਾਂ 'ਚ ਈਮਾਨ ਦੀ ਉਹ ਪੁਖ਼ਤਗੀ ਸੀ ਜੋ ਭਾਈ ਮੱਤੀ ਦਾਸ, ਸਤੀ ਦਾਸ ਭਾਈ ਦਿਆਲਾ ਯਾਨਿ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਿੱਖਾਂ 'ਚ ਸੀ। ਇਹ ਜਲੂਸ ਤਮਾਸ਼ਬੀਨਾਂ ਲਈ ਆਪਣੀ ਕਿਸਮ ਦੀ ਚਲਦੀ ਫਿਰਦੀ ਅਜੀਬ ਨੁਮਾਇਸ਼ ਵੀ ਸੀ। ਜਦ ਇਹ ਜਲੂਸ ਕਿਲ੍ਹੇ 'ਚ ਪਹੁੰਚਿਆ ਤੇ ਫ਼ਰਖ਼ਸੀਅਰ ਬਾਦਸ਼ਾਹ ਦੇ ਹੁਕਮ ਨਾਲ ਬੰਦਾ ਬਹਾਦਰ, ਬਾਜ਼ ਸਿੰਘ, ਫਤਹਿ ਸਿੰਘ ਤੇ ਹੋਰ ਦੂਸਰੇ ਕੈਦੀ ਸਰਦਾਰਾਂ ਨੂੰ ਮੀਰ ਆਤਿਸ਼ ਇਬਰਾਹੀਮ-ਉਦ-ਦੀਨ ਦੇ ਹਵਾਲੇ ਕਰ ਦਿੱਤਾ ਗਿਆ ਤੇ ਉਨ੍ਹਾਂ ਨੂੰ ਤ੍ਰਿਪੋਲੀਆ 'ਚ ਕੈਦ ਕਰ ਦਿਤਾ। ਫ਼ਰਖ਼ਸੀਅਰ ਦੀ ਇਕ ਇਕ ਕੈਦੀ ਤੇ ਗਹਿਰੀ ਨਜ਼ਰ ਸੀ ਆਖਿਰ ਇਹ ਉਸ ਦੀ ਅਜ਼ੀਮ ਫਤਹਿ ਸੀ। ਇਹ ਉਸਦੀ ਇਕ ਦਿਗਵਿਜੇ ਵੀ ਸੀ। ਬਲਕਿ ਇਹ ਕਿਹਾ ਜਾ ਸਕਦਾ ਹੈ ਕਿ ਮੁਗ਼ਲ ਸ਼ਹਿਨਸ਼ਾਹਾਂ ਦੀਆਂ ਅਜ਼ੀਮ ਫਤੂਹਾਤ 'ਚੋਂ ਇਹ ਇਕ ਅਜ਼ੀਮ

ਫਤਹਿ ਸੀ। ਇਹ ਫਤਹਿ ਕਈ ਸਾਲਾਂ ਦੇ ਖ਼ੂਨ ਖਰਾਬੇ ਬਾਅਦ ਹਾਸਿਲ ਹੋਈ ਸੀ ਤੇ ਇਸ ਫਤਹਿ ਦਾ ਖ਼੍ਵਾਬ ਵੀ ਮੁਗ਼ਲਾਂ ਨੇ ਨਹੀਂ ਦੇਖਿਆ ਸੀ। ਕਿਉਂਕਿ ਬੰਦਾ ਬਹਾਦਰ ਤੇ ਉਸ ਦੇ ਸਿੱਪਾਹਸਾਲਾਰ ਲਸ਼ਕਰ ਕਸ਼ੀ ਦੇ ਫ਼ਨ ਤੇ ਜੰਗੀ ਚਾਲਾਂ ਦੇ ਮਾਹਿਰ ਨਹੀਂ ਸਨ। ਉਨ੍ਹਾਂ ਨੂੰ ਗੜ੍ਹੀ ਚੋਂ ਨਿਕਲ ਜਾਨ ਦੇ ਬੇਸ਼ੁਮਾਰ ਮੌਕੇ ਮਿਲੇ ਸਨ ਪਰ ਉਹ ਇਸ ਕਮਜ਼ੋਰ ਗੜ੍ਹੀ ਨੂੰ ਇਕ ਮਜ਼ਬੂਤ ਕਿੱਲ੍ਹਾ ਛਾਉਂਣੀ ਸਮਝ ਕੇ ਬੈਠ ਗਏ ਸਨ, ਇਕ ਦਫ਼ਾ ਨਿਕਲ ਜਾਂਦੇ ਤੇ ਮੁਗ਼ਲ ਹੱਥ ਮਲਦੇ ਰਹਿ ਜਾਂਦੇ ਉਧਰ ਮੁਗ਼ਲ ਸਿਪਾਹ-ਸਾਲਾਰ ਲਸ਼ਕਰਕਸ਼ੀ ਤੇ ਜੰਗੀ ਚਾਲਾਂ 'ਚ ਬੜੇ ਮਾਹਿਰ ਤੇ ਬੜੇ ਤਜਰਬੇਕਾਰ ਸਨ। ਬੜੇ ਬੜੇ ਜੰਗੀ ਮਾਅਰਕੇ ਮਾਰ ਚੁੱਕੇ ਸਨ। ਉਨ੍ਹਾਂ ਨੇ ਇਹ ਜੰਗ ਕੋਈ ਆਮਣੇ-ਸਾਮਣੇ ਦੀ ਜੰਗ ਲੜ ਕੇ ਫਤਹਿ ਨਹੀਂ ਸੀ ਹਾਸਿਲ ਕੀਤੀ ਬਲਕਿ ਸਿੱਖ ਸਿਪਾਹਸਾਲਾਰਾਂ ਨੇ ਜੋ ਆਪਣੇ ਜਾਲ 'ਚ ਆਪ ਹੀ ਫਸ ਗਏ ਸਨ ਦਾ ਫਾਇਦਾ ਉਠਾਇਆ ਸੀ। ਮੁਗ਼ਲ ਸਿਪਾਹਸਾਲਾਰਾਂ ਨੇ ਉਹ ਬੇਹਦ ਜ਼ਖ਼ਮੀ ਸ਼ਿਕਾਰ ਗ੍ਰਿਫਤਾਰ ਕੀਤਾ ਸੀ। ਜਿਸਨੇ ਆਪਣੇ ਪਰ ਆਪ ਹੀ ਬੁਰੀ ਤਰ੍ਹਾਂ ਨੋਚ ਲਏ ਸਨ। ਯਾਨਿ ਸ਼ਿਕਸਤਾ ਪਰ ਹੋ ਚੁੱਕੇ ਸੀ ਤੇ ਪਰਵਾਜ਼ ਦੀ ਜ਼ਰਾ ਜਿੰਨੀ ਤਾਕਤ ਵੀ ਨਹੀਂ ਸੀ ਰਹੀ। ਆਪਣਾ ਮਾਸ ਆਪ ਹੀ ਨੋਚ ਨੋਚ ਕੇ ਖਾ ਲਿਆ ਸੀ ਤੇ ਜਾਲ 'ਚ ਪਿਆ ਤੜਫ ਰਿਹਾ ਸੀ ਆਬ-ਓ-ਦਾਨਾ ਵੀ ਨਹੀਂ ਸੀ ਰਿਹਾ। ਸੱਯਾਦ ਨੇ ਵੀ ਇਹ ਸ਼ਿਕਾਰ ਨੂੰ ਡਰੇ ਡਰੇ ਸਹਿਮੇ ਸਹਿਮੇ ਨੇ ਹੱਥ ਪਾਇਆ ਸੀ। ਜ਼ਖ਼ਮੀ ਬਿਸਮਿਲ ਤੇ ਮਜਰੂਹ ਸ਼ਿਕਾਰ ਨੂੰ ਜਕੜ ਕੇ ਉਸ ਨੇ ਖ਼ੂਬ ਜਸ਼ਨ ਮਨਾਏ। ਇਸ ਮਜ਼ਬੂਤ ਤੇ ਤਾਕਤਵਰ ਸ਼ਾਹਬਾਜ਼ ਨੇ ਆਪਣੇ ਪਰ ਆਪ ਹੀ ਸਮੇਟ ਲਏ ਸਨ ਪਰ ਸਮੇਟਣ ਦੇ ਬਾਅਦ ਗ਼ਫਲਤ ਦੀ ਨੀਂਦ ਸੌਂ ਗਿਆ ਸੀ। ਅਗਰ ਬੇਦਾਰ ਰਹਿੰਦਾ ਅੱਖ ਖੁੱਲੀ ਰਖਦਾ ਤੇ ਕਿਸੇ ਦੀ ਹਿੰਮਤ ਨਹੀਂ ਸੀ ਕਿ ਇਸ ਨੂੰ ਆਪਣੇ ਸ਼ਿਕੰਜੇ 'ਚ ਜਕੜ ਲੈਂਦਾ। ਇਹ ਉਹ ਸ਼ਿਕਾਰ ਸੀ ਜੋ ਆਪਣਾ ਜਾਲ ਵੀ ਉੜਾ ਕੇ ਲੈ ਜਾ ਸਕਦਾ ਸੀ। ਪਰ ਹੈਫ ਅਫਸੋਸ ਸਦ ਅਫਸੋਸ ਬੇਬਸ ਹੋ ਕੇ ਰਹਿ ਗਿਆ ਬੰਦੇ ਬਹਾਦਰ ਦੀ ਔਰਤ ਉਸ ਦਾ ਚਾਰ ਸਾਲ੍ਹਾ ਮਾਸੂਮ ਬੱਚਾ ਅਜੈ ਸਿੰਘ ਤੇ ਉਸ ਬੱਚੇ ਦੀ ਦਾਇਆ ਨੂੰ ਦਰਬਾਰ ਖ਼ਾਨ ਨਾਜ਼ਰ ਦੇ ਹਵਾਲੇ ਕਰ ਦਿੱਤਾ ਤੇ ਬਾਕੀ ਦੇ ਸਿੱਖਾਂ ਨੂੰ ਸਰਬਰਾਹ ਖ਼ਾਨ ਕੋਤਵਾਲ ਦੇ ਸਪੁਰਦ ਕਰ ਦਿੱਤਾ ਤਾਕਿ ਇਨ੍ਹਾਂ ਨੂੰ ਕਤਲ ਕਰ ਦਿੱਤਾ ਜਾਏ (ਕਾਮਵਰ ਤਜ਼ਕਰਾਹ) ਇਸ ਕਿਤਾਬੇ ਸ਼ਹਾਦਤ ਦਾ ਇਕ 'ਬਾਬ ਤੇ ਇੱਥੇ ਮੁਕੰਮਲ ਹੋ ਜਾਂਦਾ ਹੈ ਤੇ ਇਸ ਦੇ ਨਾਲ ਹੀ ਦੂਸਰਾ

ਬਾਬ ਖੁਲ ਜਾਂਦਾ ਹੈ। ਬਾਦਸ਼ਾਹ ਫ਼ਰਖ਼ਸੀਅਰ ਨੇ ਆਪਣੇ ਸਿਪਾਹਸਾਲਾਰਾਂ ਨੂੰ ਈਨਾਮ-ਓ-ਅਕਰਾਮ ਨਾਲ ਨਵਾਜ਼ਿਆ ਤੇ ਖ਼ੂਬ ਨਵਾਜ਼ਿਆ। ਏਤਮਾਦ-ਉਦ-ਦੌਅਲ੍ਹਾ ਮੁਹੰਮਦ ਅਮੀਨ ਖ਼ਾਨ ਜੋ ਕਿ ਪਹਿਲਾਂ ਹੀ ਮੁਗ਼ਲੀਆ ਸਲਤਨਤ ਦਾ ਖਾਸਰੁਕਨ ਸੀ। ਉਸਨੂੰ ਇਕ ਨਹੀਂ ਛੇ ਖਿਲਤਾਂ ਬਾਦਸ਼ਾਹ ਨੇ ਮਰਹਿਮਤ ਫ਼ੁਰਮਾਈਆਂ। ਇਸ ਤੋਂ ਇਲਾਵਾ ਇਕ ਜਵਾਰਾਤ ਨਾਲ ਜੜਿਆਂ ਤਾਜ ਤੇ ਇਕ ਅਰਬੀ ਘੋੜਾ ਜਿਸ ਦਾ ਸਾਰਾ ਸਾਜ਼ੋ ਸਮਾਨ ਸੋਨੇ ਦਾ ਸੀ। ਯਾਨਿ ਇਕ ਅਰਾਸਤਾ-ਓ-ਪੈਰਾਸਤਾ ਘੋੜਾ/ਕਮਰ-ਉਦ-ਦੀਨ ਖ਼ਾਨ ਤੇ ਅਬਦੁੱਸ ਸਮੁਦ ਖ਼ਾਨ ਦੇ ਬੇਟੇ ਜ਼ਕਰੀਆ ਖ਼ਾਨ ਨੂੰ ਖਾਸ ਖਿਲਤਾਂ ਤੇ ਜੁੜਵਾਂ ਤਾਜ ਤੇ ਘੋੜਾ ਹਾਥੀ ਮਿਲੇ ਬਾਦਸ਼ਾਹ ਨੇ ਇਨ੍ਹਾਂ ਨੂੰ ਇੰਨ੍ਹਾਂ ਦੀ ਹੁਸਨੇ ਕਾਰਕਰਦਗੀ ਦਾ ਪੂਰਾ ਪੂਰਾ ਸਿਲਾ ਦਿੱਤਾ। ਇੰਨਾਂ ਸ਼ਾਹੀ ਨਿਵਾਜ਼ਸ਼ਾਂ ਦੇ ਬਾਅਦ ਜ਼ਕਰੀਆ ਖ਼ਾਨ ਕਿਲ੍ਹੇ 'ਚ ਗਿਆ ਤੇ ਸ਼ਾਹੀ ਖਜ਼ਾਨੇ ਦੇ ਤਹਿਵੀਲਦਾਰ ਨੂੰ ਮੰਦਰਜ਼ਾ ਜ਼ੈਲ ਹਥਿਆਰ ਤੇ ਕੀਮਤੀ ਸ਼ੈਆਂ ਜੋ ਕਿ ਉਹ ਆਪਣੇ ਨਾਲ ਖਾਸ ਤੌਰ ਤੇ ਲਾਹੌਰ ਤੋਂ ਲੈ ਆਇਆ ਸੀ ਦੇ ਹਵਾਲੇ ਕੀਤੀਆਂ।

| | | |
|---|---|---|
| ਤਲਵਾਰਾਂ | – | 1,000 |
| ਢਾਲਾਂ | – | 278 |
| ਤਰਕਸ਼ ਤੇ ਕਮਾਨ | – | 173 |
| ਤੋੜੇਦਾਰ ਬੰਦੂਕਾਂ | – | 180 |
| ਜਮਧਰ (ਖੰਜਰ) | – | 114 |
| ਲੰਮੇ ਚਾਕੂ | – | 217 |
| ਸੋਨੇ ਦੀਆਂ ਮੋਹਰਾਂ | – ਸਿਰਫ | 23 |
| ਰੁਪਏ ਤਕਰੀਬਨ | – | 600 |
| ਸੋਨੇ ਦੇ ਜ਼ੇਵਰਾਤ | – | ਬਰਾਏ ਨਾਮ ਥੋੜੇ ਜਿਹੇ। |

ਇਹ ਬਹੁਤ ਹੀ ਹੈਰਾਨ ਕੁਨ ਹੈ ਤੇ ਅਕਲ ਦੰਗ ਰਹਿ ਜਾਂਦੀ ਹੈ ਕਿ ਅਸਲ੍ਹੇ ਦਾ ਸਾਮਾਨ ਤੇ ਬਰਾਏ ਨਾਮ ਹੀ ਨਿਕਲਿਆ ਹੈ। ਕੋਈ ਜ਼ਿਰ੍ਹਾਬਕਤਰ ਵੀ ਨਹੀਂ ਨਿਕਲਿਆ। ਕਿਉਂਕਿ ਇਹ ਜ਼ਿਰ੍ਹਾਬਕਤਰ ਉਸ ਵਕਤ ਦੀ ਜੰਗ 'ਚ ਬੜਾ ਅਹਿਮ ਕਿਰਦਾਰ ਅਦਾ ਕਰਦੇ ਸਨ। ਉਹ ਤੋਪਾਂ ਵੀ ਨਹੀਂ ਨਿਕਲੀਆਂ ਜੋ ਕਿ ਨਜ਼ਦੀਕੀ ਪਿੰਡਾਂ ਚੋਂ ਬਹੁਤ ਸਾਰਾ ਲੋਹਾ ਇਕੱਠਾ ਕਰਕੇ ਬਣਾਈਆਂ ਗਈਆਂ ਸਨ। ਦਰ ਹਕੀਕਤ ਖਾਲਸੇ ਦੀ ਮੁਗ਼ਲਾਂ ਤੇ ਬਹੁਤ

ਦਹਿਸ਼ਤ ਛਾਈ ਹੋਈ ਸੀ ਹਰ ਮੁਸਲਮਾਨ ਤਾਰੀਖ਼ ਨਵੀਸ ਇਸ ਹਕੀਕਤ ਦੀ ਬਾਰ ਬਾਰ ਸ਼ਹਾਦਤ ਦਿੰਦਾ ਹੈ ਕਿ ਖਾਲਸੇ ਗੜ੍ਹੀ ਚੋਂ ਨਿਕਲ ਨਿਕਲ ਕੇ ਮੁਸਲਮਾਨਾਂ ਦੇ ਮੋਰਚਿਆਂ ਤੇ ਬੜੇ ਦਲੇਰਾਨਾ ਹਮਲੇ ਕਰਦੇ ਤੇ ਮੁਸਲਮਾਨਾਂ ਨੂੰ ਕਤਲ ਕਰ ਕੇ ਸਾਫ ਨਿਕਲ ਜਾਂਦੇ ਸਨ। ਇਸ ਹਕੀਕਤ ਤੋਂ ਸਾਫ ਜ਼ਾਹਿਰ ਹੈ ਕਿ ਬੰਦੇ ਬਹਾਦਰ ਨੇ ਆਪਣੇ ਹਾਲਾਤ ਤੇ ਮਾਹੌਲ ਨੂੰ ਆਪ ਨਾਸਾਜ਼ਗਾਰ ਬਣਾਇਆ ਸੀ। ਬੰਦੇ ਬਹਾਦਰ ਦਾ ਇਲਾਕੇ ਫਤਹਿ ਕਰਨ 'ਚ ਤੇ ਹਕੂਮਤ ਕਰਨ ਦਾ ਜਜ਼ਬਾ ਨਹੀਂ ਸੀ ਉਭਰਿਆ। ਅਗਰ ਉਸ 'ਚ ਇਹ ਜਜ਼ਬੇ ਕਾਰਫਰਮਾ ਹੁੰਦੇ ਤੇ ਉਸ ਦੀ ਸੋਚ ਇਸ ਸੋਚ ਤੋਂ ਬਿਲਕੁੱਲ, ਕਅਤਨ ਮੁਖ਼ਤਲਿਫ ਹੋਣੀ ਸੀ। ਖਾਲਸਾ ਇੰਨ੍ਹਾਂ ਗਰਦਨਕਸ਼ਾਂ ਦੇ ਸਿਰ ਬੜੀ ਆਸਾਨੀ ਨਾਲ ਉੜਾ ਸਕਦਾ ਸੀ ਤੇ ਆਪਣੀ ਮਰਜ਼ੀ ਦੇ ਮੁਤਾਬਿਕ ਜਿੱਥੇ ਚਾਹੁੰਦਾ ਪਨਾਹ ਲੈ ਸਕਦਾ ਸੀ ਪਰ ਇਨ੍ਹਾਂ ਨੇ ਆਪਣੇ ਆਪ ਨੂੰ ਚਾਰ ਦੀਵਾਰੀ 'ਚ ਬੰਦ ਕਰ ਲਿਆ ਸੀ ਤੇ ਆਪਣੇ ਲਈ ਆਫਤ ਲਾਅਨਤ ਤੇ ਮੁਸੀਬਤ ਦਾ ਦਾਮਨ ਖੋਲ ਲਿਆ ਸੀ।

**ਇਸ਼ਰਤੇ ਕਤਲੱਗਹੇ ਅਹਿਲੇ ਤਮਨਾ ਮਤ ਪੂਛ**
**ਈਦੇ ਨਜ਼ਾਰਾਹ ਹੈ ਸ਼ਮਸ਼ੀਰ ਕਾ ਉਰੀਆਂ ਹੋਨਾ**

ਸਰਬਰਾਹ ਖ਼ਾਨ ਕੋਤਵਾਲ ਦੀ ਜ਼ੇਰੇ ਨਿਗਰਾਨੀ 5 ਮਾਰਚ 1716 ਨੂੰ ਚਬੂਤਰਾ ਕੋਤਵਾਲੀ 'ਚ ਇੰਨ੍ਹਾਂ ਗ੍ਰਿਫਤਾਰ ਸ਼ੁਦਾ ਸਿੱਖਾਂ ਦਾ ਕਤਲ ਸ਼ੁਰੂ ਹੋ ਗਿਆ। ਇਕ ਸੌ ਸਿੱਖ ਹਰ ਰੋਜ਼ ਕਤਲ ਹੋਣ ਲਈ ਕਤਲੱਗਾਹ 'ਚ ਜਾਂਦੇ ਸਨ। ਇਹ ਸਭ ਬੇਖ਼ੌਫ ਨਿਡਰ, ਬੇਬਾਕ ਤੇ ਮੌਤ ਤੋਂ ਬੇਨਿਆਜ਼ ਸਨ। ਇਹ ਖਾਲਸੇ ਦੀ ਅਜੀਬ ਸ਼ਾਨੇ ਬੇਨਿਆਜ਼ੀ ਸੀ। ਇਹ ਉਹ ਸਿੰਘ ਸਨ ਜਿੰਨ੍ਹਾਂ ਨੇ ਧਰਮ ਹੇਤ ਸੀਸ ਦਿੱਤੇ। ਗੁਰੂ ਨਾਨਕ ਸਾਹਿਬ ਫਰਮਾਉਂਦੇ ਹਨ।

**ਮਰਣੁ ਮੁਣਸਾਂ ਸੂਰਿਆ ਹਕੁ ਹੈ, ਜੋ ਹੋਇ ਮਰਨਿ ਪਰਵਾਣੋ॥**

ਸ਼ਹੀਦ ਦੀ ਮੌਤ ਨਾਲ ਸ਼ਹੀਦ ਦੀ ਰੂਹ ਤਾਜ਼ਾ ਤੇ ਸ਼ਗੁਫਤਾ ਹੋ ਜਾਂਦੀ ਹੈ। ਜਲਾਦ ਇਕ ਇਕ ਕਰਕੇ ਸਿਰ ਤਨ ਤੋਂ ਜੁਦਾ ਕਰ ਰਿਹਾ ਸੀ ਤੇ ਖਾਲਸੇ ਹੱਸਦੇ ਖੇਡਦੇ ਖੁਸ਼-ਓ-ਖ਼ੁਰਮ ਇਲਾਹੀ ਸਰੂਰ 'ਚ ਡੁੱਬੇ ਆਪਣੀ ਜਾਨ ਦੇ ਨਜ਼ਰਾਨੇ ਪੇਸ਼ ਕਰਨ 'ਚ ਪੇਸ਼ ਪੇਸ਼ ਸਨ। ਐਸੀ ਮੌਤ ਤੇ ਮੌਤ ਦੇ ਫਰਿਸ਼ਤੇ ਵੀ ਸੌ ਜਾਨ ਨਾਲ ਕੁਰਬਾਨ ਹੁੰਦੇ ਹਨ ਤੇ ਉਨ੍ਹਾਂ ਦੀ ਸ਼ਹਾਦਤ ਤੇ ਤਹਿਸੀਨ-ਓ-ਆਫਰੀਨ ਦੇ ਫੁੱਲ ਬਰਸਾਉਂਦੇ ਹਨ। ਸਾਰੇ ਤਮਾਸ਼ਾਈ ਸ਼ਹਾਦਤ ਦੇ ਇਸ ਜਜ਼ਬੇ ਤੇ ਜਨੂੰਨ ਤੇ ਹੈਰਾਨ ਸਨ। ਸ਼ਾਇਦ ਉਨ੍ਹਾਂ ਨੂੰ

ਆਪਣੀਆਂ ਅੱਖਾਂ ਤੇ ਵੀ ਯਕੀਨ ਨਾ ਆਉਂਦਾ ਹੋਏ। ਤਲਵਾਰ ਖ਼ੂਨ ਆਲੂਦਾ ਹੈ। ਜਿਸਮ ਖ਼ੂਨ ਅਲੂਦਾ ਹੈ ਤੇ ਕਤੱਲਗਾਹ ਦੇ ਫਰਸ਼ ਤੇ ਖ਼ੂਨ ਹੀ ਖ਼ੂਨ ਹੈ। ਤੇਗ਼ੇ ਖ਼ੂਨ ਆਸ਼ਾਮ-ਲਹੂ ਪੀਣ ਵਾਲੀ ਤਲਵਾਰ ਤੋਂ ਲਹੂ ਟਪਕ ਰਿਹਾ ਹੈ। ਇਕ ਦੇ ਬਾਅਦ ਦੂਸਰੀ ਦੂਸਰੀ ਦੇ ਬਾਅਦ ਤੀਸਰੀ ਤਲਵਾਰ ਦੀ ਧਾਰ ਤੇਜ਼ ਹੋ ਰਹੀ ਹੈ ਤੇ ਖਾਲਸੇ ਦਾ ਜੋਸ਼ੇ ਸ਼ਹਾਦਤ ਤੇਜ਼ ਤੋਂ ਤੇਜ਼ਤਰ ਹੋ ਰਿਹਾ ਹੈ। ਆਸਮਾਨ ਦੀ ਅੱਖ ਵੀ ਅਜੀਬ ਮੰਜ਼ਰ ਦੇਖ ਰਹੀ ਹੈ। ਹਰ ਕੋਈ ਚਾਹੁੰਦਾ ਹੈ ਕਿ ਉਸ ਨੂੰ ਸ਼ਹਾਦਤ ਦਾ ਜਾਮ ਦੂਸਰੇ ਤੋਂ ਪਹਿਲਾਂ ਪਿਲਾਇਆ ਜਾਏ। ਇਹ ਮੰਜ਼ਰ ਸਾਹਿਬ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਦੀ ਉਸ ਯਾਦ ਨੂੰ ਤਾਜ਼ਾ ਕਰ ਦਿੰਦਾ ਹੈ। ਜਦ ਉਨ੍ਹਾਂ ਨੇ ਆਪਣੀ ਬੰਦੂਕ ਦੀ ਅਜ਼ਮਾਇਸ਼ ਕਰਨੀ ਚਾਹੀ ਸੀ ਤੇ ਇਕ ਸਿੱਖ ਦੂਸਰੇ ਸਿੱਖ ਤੋਂ ਅੱਗੇ ਖੜ੍ਹਾ ਹੁੰਦਾ ਸੀ ਤਾਂਕਿ ਪਹਿਲਾਂ ਗੋਲੀ ਉਸ ਦੇ ਸੀਨੇ ਨੂੰ ਚੀਰ ਦੀ ਹੋਈ ਨਿੱਕਲ ਜਾਏ। ਇਹ ਸੀ ਸ਼ਹਾਦਤ 'ਚ ਪਹਿਲਾਂ ਮੇਰੀ ਵਾਰੀ ਬਾਅਦ 'ਚ ਤੇਰੀ ਵਾਰੀ। ਐਸੀ ਸ਼ਹਾਦਤ ਹਰ ਇਕ ਦਾ ਮੁਕੱਦਰ ਨਹੀਂ ਹੁੰਦੀ ਤੇ ਨਾ ਹੀ ਹਰ ਕਿਸੇ ਨੂੰ ਨਸੀਬ ਹੁੰਦੀ ਹੈ। ਇਹ ਸ਼ਹਾਦਤ ਵੀ ਖੁਸ਼ ਬਖ਼ਤੀ ਦੀ ਦਲੀਲ ਹੈ। ਉਹ ਆਪਣੇ ਕਾਤਿਲ ਨੂੰ ਮਸੀਹਾ ਸਮਝਦੇ ਸਨ। ਉਸ ਨੂੰ ਮੁਕਤਾ ਮੁਕਤੀ ਦੇਣ ਵਾਲਾ ਕਹਿੰਦੇ ਸਨ। ਇਹ ਉਹ ਆਸ਼ਿਕ ਸਨ ਜਿੰਨ੍ਹਾਂ ਨੇ ਦਾਰ ਨੂੰ ਰਸਨ ਨੂੰ ਸਲੀਬ ਨੂੰ ਤੇ ਸੂਲੀ ਨੂੰ ਹੱਸ ਹੱਸ ਚੁੰਮਿਆ ਹੈ। ਮਨਸੂਰ ਵੀ ਇਨ੍ਹਾਂ ਅੱਲ੍ਹਾ ਦੇ ਆਸ਼ਕਾਂ ਨੂੰ ਰਸ਼ਕ ਦੀ ਨਿਗਾਹ ਨਾਲ ਦੇਖਦਾ ਹੋਏਗਾ। ਇਨ੍ਹਾਂ ਦਾ ਸਿਰ ਕਲਮ ਕਰਨ ਤੋਂ ਬਾਅਦ ਇੰਨਾਂ ਮਕਤੂਲਾਂ ਦੇ ਜਿਸਮਾਂ ਦਾ ਇਕ ਜਗਹ ਤੇ ਢੇਰ ਲਗਾ ਦਿੱਤਾ ਜਾਂਦਾ ਸੀ। ਰਾਤ ਦੇ ਵਕਤ ਇੰਨ੍ਹਾਂ ਲਾਸ਼ਾ ਨੂੰ ਛਕੜਿਆਂ ਤੇ ਲਦ ਕੇ ਸ਼ਹਿਰ ਤੋਂ ਬਾਹਰ ਲੈ ਜਾਂਦੇ ਤੇ ਇਨ੍ਹਾਂ ਲਾਸ਼ਾ ਨੂੰ ਦਰੱਖਤਾਂ ਨਾਲ ਲਟਕਾ ਦਿੰਦੇ ਤੇ ਇੱਲ੍ਹਾਂ ਤੇ ਕਾਂ ਤੇ ਦੂਸਰੇ ਜਾਨਵਰ ਇਨ੍ਹਾਂ ਦਾ ਮਾਸ ਨੋਚ ਨੋਚ ਕੇ ਖਾਂਦੇ ਰਹਿੰਦੇ। ਉਸ ਵਕਤ ਦੇ ਹੁਕਮਰਾਨ ਆਪਣੀ ਦਹਿਸ਼ਤ ਤੇ ਬਰਬਰੀਯਤ ਦਾ ਸਿੱਕਾ ਜਮਾਉਂਣ ਲਈ ਲਾਸ਼ਾਂ ਦੀ ਬੇਹੁਰਮਤੀ ਕਰਦੇ ਸਨ ਯਾਂ ਲੋਕਾਂ ਦੇ ਸਿਰਾਂ ਦੇ ਮਿਨਾਰ ਬਣਾ ਦਿੰਦੇ ਸਨ ਤਾਂ ਕਿ ਲੋਕ ਇਬਰਤ ਹਾਸਿਲ ਕਰਨ ਤੇ ਸਿਰ ਉਠਾਉਂਣ ਦੀ ਹਿੰਮਤ ਨਾ ਕਰਨ। ਇਨ੍ਹਾਂ ਲਾਸ਼ਾਂ ਦੇ ਪਿੰਜਰ ਕਾਫੀ ਦਿਨਾਂ ਤਕ ਦਰੱਖਤਾਂ ਨਾਲ ਲਟਕਦੇ ਰਹੇ। ਕਈ ਮੁਸਲਮਾਨ ਬੱਚੇ ਇਨ੍ਹਾਂ ਪਿੰਜਰਾਂ ਨੂੰ ਹੀ ਪੱਥਰ ਮਾਰ ਮਾਰ ਕੇ ਆਪਣੇ ਦਿਲਾਂ ਦਾ ਗ਼ੁੱਸਾ ਗ਼ੁਬਾਰ ਕੱਢਦੇ ਰਹੇ। ਇਸ ਦਾ ਜ਼ਿਕਰ ਤਾਰੀਖ਼ੇ ਮੁਹੰਮਦ ਸ਼ਾਹੀ 'ਚ

ਮਿਲਦਾ ਹੈ। ਮਿਰਜ਼ਾ ਮੁਹੰਮਦ ਹਾਰਿਸੀ ਇਬਰਤਨਾਮੇ 'ਚ ਲਿਖਦਾ ਹੈ ਕਿ ਉਹ 23 ਰਬੀਅ ਉਲ ਅਵੱਲ ਜੋ ਕਿ ਸਿੱਖਾਂ ਦੇ ਕਤਲ ਦਾ ਦੂਸਰਾ ਦਿਨ ਸੀ। ਤਮਾਸ਼ਾ-ਏ-ਕਤਲ ਦੇਖਣ ਗਿਆ। ਪਰ ਉਸ ਦਿਨ ਦਾ ਕਤਲ ਖ਼ਤਮ ਹੋ ਚੁੱਕਾ ਸੀ ਤੇ ਮਕਤੂਲਾਂ ਦੇ ਜਿਸਮ ਹਾਲੀਂ ਵੀ ਖ਼ੂਨ-ਓ-ਖਾਕ 'ਚ ਮਿਲੇ ਸੂਰਜ ਦੀ ਤਪਸ਼ ਨਾਲ ਤਪੇ ਹੋਏ ਸਨ। ਸਿੱਖਾਂ ਦੀ ਜਾਨ ਨਿਸਾਰੀ ਤੇ ਕੁਰਬਾਨੀ ਦਾ ਜ਼ਿਕਰ ਕਰਨ 'ਚ ਸਾਰੇ ਤਾਰੀਖ਼ ਨਵੀਸ ਆਪਸ 'ਚ ਮੁਤਫਿਕ ਹਨ ਕਿ ਉਹ ਆਪਣੇ ਲਹੂ ਨਾਲ ਚਲਦੀ ਤਲਵਾਰ ਦੀ ਪਿਆਸ ਬੁਝਾਉਂਦੇ ਰਹੇ ਕਤਲਗਾਹ ਦਾ ਇਹ ਮੰਜ਼ਰ ਕਿੰਨਾਂ ਹੌਲਨਾਕ ਸੀ ਪਰ ਸਿੱਖਾਂ ਦੇ ਕੁਰਬਾਨੀ ਦੇ ਜਜ਼ਬੇ ਨੇ ਉਨ੍ਹਾਂ ਦੇ ਪੈਰਾਂ 'ਚ ਲਗ਼ਜ਼ਿਸ਼ ਨਹੀਂ ਆਉਣ ਦਿੱਤੀ। ਕਾਤਿਲ ਵੀ ਤੇ ਤਮਾਸ਼ਾਈ ਵੀ ਮੂੰਹ 'ਚ ਉਂਗਲੀਆਂ ਲੈ ਰਹੇ ਸਨ ਕਿ ਇਹ ਮਕਤੂਲ ਕਿਸ ਮਿਟੀ ਦੇ ਬਣੇ ਹੋਏ ਸਨ। ਸ਼ਹਾਦਤ ਦਾ ਜਜ਼ਬਾ ਤੇ ਜਨੂਨ ਇੰਨ੍ਹਾਂ ਦੀ ਰੂਹ 'ਚ ਜਜ਼ਬ ਹੋ ਚੁੱਕਾ ਸੀ :-

**ਅੰਦਾਜ਼ ਹੈਂ ਜਜ਼ਬ ਇਸ ਮੇਂ ਸਬ ਸ਼ਮੇਂ ਸਬਸਤਾ ਕੇ**
**ਇਕ ਹੁਸਨ ਕੀ ਦੁਨੀਆਂ ਹੈ ਖਾਕਿਸਤਰੇ ਪਰਵਾਨਾ।**

ਸਿੱਖਾਂ ਦੇ ਕੱਤਲ ਦੇ ਬਾਰੇ ਖਾਫੀ ਖਾਨ ਦੀ ਰਾਏ ਦੂਸਰੇ ਤਾਰੀਖ ਨਵੀਸਾਂ ਤੋਂ ਮੁਖ਼ਤਲਿਫ ਹੈ। ਉਹ ਬੰਦੇ ਬਹਾਦਰ ਉਸ ਦੇ ਬੇਟੇ ਤੇ ਦੋ ਤਿੰਨ ਮੁਅਤਬਰ ਹਮਰਾਹੀਆਂ ਨੂੰ ਕਿਲ੍ਹੇ 'ਚ ਕੈਦ ਕਰਨ ਦੇ ਬਾਅਦ ਤੇ ਬਾਕੀ ਦੂਸਰੇ ਸਿੱਖਾਂ ਦਾ ਇਸ ਤਰ੍ਹਾਂ ਜ਼ਿਕਰ ਕਰਦਾ ਹੈ। ''ਦੂਸਰੋਂ ਕੇ ਲਿਏ ਹੁਕਮ ਹੂਆ ਕਿ ਰੋਜ਼ਾਨਾ ਦੋ ਸੌ ਤਿੰਨ ਸੌ ਆਦਮੀਓਂ ਕੋ ਕੋਤਵਾਲੀ ਕੇ ਸਾਮਨੇ ਔਰ ਬਾਜ਼ਾਰ ਕੇ ਰਾਸਤਾ ਮੇਂ ਕਤਲ ਕਰ ਦੇਂ''। ਜਦ ਕਿ ਸਾਰੇ ਤਾਰੀਖ਼ ਨਵੀਸ ਹਰ ਰੋਜ਼ ਸੌ ਸੌ ਦੇ ਕੱਤਲ ਹੋਣ ਦਾ ਜ਼ਿਕਰ ਕਰਦੇ ਹਨ। ਖ਼ਾਫੀ ਖ਼ਾਨ ਕਈ ਜਗਹ ਤੇ ਬੜੇ ਅਹਿਮ ਤਰੀਂ ਵਾਕਿਯਾਤ ਦਾ ਜ਼ਿਕਰ ਸੰਜੀਦਗੀ ਨਾਲ ਨਹੀਂ ਕਰਦਾ। ਇਸ ਤੋਂ ਇਲਾਵਾ ਬੰਦੇ ਬਹਾਦਰ ਨਾਲ ਦੋ ਤਿੰਨ ਮੁਅਤਬਰ ਹਮਰਾਹੀ ਨਹੀਂ ਸਨ ਬਲਕਿ ਇਸ ਤੋਂ ਜ਼ਿਆਦਾ ਸਨ। ਉਹ ਇਹ ਵੀ ਲਿਖਦਾ ਹੈ ਹੈ ਕਿ "ਏਕ ਹਜ਼ਾਰ ਅਸੀਰ (ਕੈਦੀ) ਜ਼ੰਜੀਰੋਂ ਸੇ ਬੰਧੇ ਹੂਏ ਥੇ" ਜਦ ਕਿ ਇਹ ਤਕਰੀਬਨ 740 ਸ਼ੁਮਾਰ ਕੀਤੇ ਜਾਂਦੇ ਹਨ। ਇਸੇ ਤਰ੍ਹਾਂ ਜੌਹਨ ਸੁਰੇਮਨ ਤੇ ਐਡਵਰਡ ਸਟੀਫ਼ਨਸਨ ਜੋਕਿ ਅਗ੍ਰੇਜ਼ੀ ਸਰਕਾਰ ਦੇ ਨੁਮਾਇੰਦੇ ਹਨ। 10 ਮਾਰਚ 1716 ਨੂੰ ਆਪਣੇ ਗਵਰਨਰ ਨੂੰ ਇਕ ਚਿੱਠੀ 'ਚ ਸਿੱਖਾਂ ਦੀ ਗ੍ਰਿਫਤਾਰੀ ਦਾ ਜ਼ਿਕਰ ਕਰਦੇ ਹਨ। ਉਸ 'ਚ ਵੀ ਗ਼ਲਤ ਬਿਆਨੀ ਹੈ।

ਉਹ 20 ਸਾਲ ਦਾ ਜ਼ਿਕਰ ਕਰਦੇ ਹਨ। ਜਦ ਕਿ ਜੰਗ ਦਾ ਇਹ ਅਰਸਾ 6–7 ਸਾਲ ਤੋਂ ਜ਼ਿਆਦਾ ਨਹੀਂ। ਇਹ 780 ਗ੍ਰਿਫਤਾਰਸ਼ੁਦਾ ਸਿੱਖਾਂ ਦਾ ਜ਼ਿਕਰ ਕਰਦੇ ਹਨ। ਉਹ ਵੀ ਇਸ ਹਕੀਕਤ ਤੋਂ ਇਨਕਾਰ ਨਹੀਂ ਕਰਦੇ ਕਿ ਇੰਨ੍ਹਾਂ ਸਿੱਖਾਂ ਨੇ ਕਿਸ ਸਬਰ ਸ਼ੁਕਰ ਨਾਲ ਸ਼ਹਾਦਤ ਦਾ ਜਾਮ ਪੀਤਾ ਹੈ। ਖਾਹ ਇਸ ਮਜ਼੍ਹਬ ਨੂੰ ਵਜੂਦ 'ਚ ਆਏ ਨੂੰ ਕੋਈ ਜ਼ਿਆਦਾ ਦੇਰ ਨਹੀ ਹੋਈ। ਪਰ ਇਨ੍ਹਾਂ ਚੋ ਹਰ ਕੋਈ ਈਮਾਨ ਤੇ ਕਾਇਮ ਰਿਹਾ ਹੈ।

0–0

# ਇੱਕ ਨੌਖ਼ੇਜ਼ ਲੜਕੇ ਦੀ ਸ਼ਹਾਦਤ

ਸਿੱਖਾਂ ਦੀ ਅਕੀਦਤ ਤੇ ਜਾਨ ਨਿਸਾਰੀ 'ਚ ਖ਼ਾਫੀ ਖ਼ਾਨ ਸਿਰਫ ਸੱਯਦ ਅਬਦਉਲ੍ਹਾ ਖਾਂ ਦਾ ਜ਼ਿਕਰ ਕਰਦਾ ਹੈ ਤੇ ਉਹ ਦੀਵਾਨ ਰਤਨ ਚੰਦ ਦਾ ਜ਼ਿਕਰ ਨਹੀਂ ਕਰਦਾ ਜਿਸ ਨੇ ਕਿ ਉਸ ਨੌਜਵਾਨ ਲੜਕੇ ਦੀ ਜਾਨ ਬਚਾਉਂਣ ਦੇ ਲਈ ਕਲੀਦੀ ਕਿਰਦਾਰ ਅਦਾ ਕੀਤਾ ਸੀ। ਹਾਲਾਂ ਕਿ ਇਹ ਰਤਨ ਚੰਦ ਦਾ ਜ਼ਿਕਰ ਕਈ ਵਾਰ ਕਰ ਚੁੱਕਾ ਹੈ ਇਕ ਜਗਹ ਤੇ ਲਿੱਖਦਾ ਹੈ '' ਰਾਜਾ ਰਤਨ ਚੰਦ ਔਰ ਚੂਰਾ ਮਨ ਜਾਟ ਕੀ ਫਿਤਨਾ ਅੰਗੇਜ਼ੀ।'' ਇਸ ਚੂਰਾ ਮਨ ਜਾਟ ਨੂੰ ਵੀ ਬੰਦੇ ਬੈਂਹਾਦਰ ਤੇ ਲਸ਼ਕਰ ਕਸ਼ੀ ਕਰਨ ਲਈ ਭੇਜਿਆ ਸੀ "ਯਹਾਂਦਰਬਾਰ ਮੇਂ ਯਿਹ ਹਾਲ ਥਾ ਕਿ ਹਰ ਮਆਮਲਾ ਮੇਂ ਕਰਤਾ ਧਰਤਾ ਸਯੱਦ ਅਬਦ ਉਲ੍ਹਾ ਖਾਂਕਾ ਦੀਵਾਨ ਰਾਜਾ ਰਤਨ ਚੰਦ ਥਾ"। "ਉਮਰਾਏ ਦਰਬਾਰ ਕੀ ਮੁਨਾਫਕਤ - ਇਨ ਮੁਨਾਫਿਕੋਂ ਔਰ ਫਿਤਨਾ ਪੁਰਦਾਜ਼ੋਂ ਕਾ ਸਰਖੈਲ ਰਾਜਾ ਰਤਨ ਚੰਦ ਥਾ"। ਉਸ ਨੌਜਵਾਨ ਲੜਕੇ ਦੀ ਮਾਂ ਨੇ ਇਸੇ ਰਤਨ ਚੰਦ ਦੇ ਹੀਲੇ ਵਸੀਲੇ ਨਾਲ ਬਾਦਸ਼ਾਹ ਤਕ ਰਸਾਈ ਕੀਤੀ ਸੀ। ਤਾਰੀਖ਼ੇ ਮੁਹੰਮਦ ਸ਼ਾਹੀ 'ਚ ਵੀ ਇਸ ਨੋਜਵਾਨ ਲੜਕੇ ਦਾ ਜ਼ਿਕਰ ਹੈ ਲੇਕਿਨ ਉਹ ਜ਼ਿਕਰ ਖ਼ਾਫੀ ਖਾਂ ਦੇ ਬਿਆਨ ਤੋਂ ਜ਼ਰਾ ਮੁਖ਼ਤਲਿਫ ਹੈ। ਜਿਨ੍ਹਾਂ ਕੈਦੀਆਂ ਨੂੰ ਮੌਤ ਦੀ ਸਜ਼ਾ ਦਿੱਤੀ ਗਈ ਸੀ ਉਨ੍ਹਾਂ 'ਚ ਇਕ ਛੋਟੀ ਉਮਰ ਦਾ ਸਿੱਖ ਨੌਜਵਾਨ ਵੀ ਸੀ ਉਹ ਆਪਣੀ ਬੇਵਾ ਮਾਂ ਦਾ ਇਕਲੌਤਾ ਬੇਟਾ ਸੀ। ਉਸ ਦੀ ਸ਼ਾਦੀ ਹੋਏ ਨੂੰ ਹਾਲਾਂ ਕੁਛ ਹੀ ਵਕਤ ਹੋਇਆ ਸੀ ਤੇ ਕੰਗਨੇ ਅਰੂਸੀ ਹਾਲਾਂ ਉਸਦੀ ਕਲਾਈ ਤੇ ਸੀ। ਜਦ ਉਸ ਨੇ ਸੁਣਿਆਂ ਕਿ ਦੂਸਰੇ ਕੈਦੀਆਂ ਨਾਲ ਉਸ ਦੇ ਬੇਟੇ ਤੇ ਵੀ ਕਿਆਮਤ ਆਉਂਣ ਵਾਲੀ ਹੈ ਤੇ ਉਹ ਵਜ਼ੀਰ ਦੇ ਦੀਵਾਨ ਰਤਨ ਚੰਦ ਪਾਸ ਪਹੁੰਚੀ ਤੇ ਉਸਨੇ ਆਪਣੇ ਅਸਰ ਰਸੂਖ਼ ਨਾਲ ਉਸ ਦੇ ਦਾਅਵੇ ਦੀ ਪੈਰਵੀ ਬੜੇ ਜਜ਼ਬੇ ਦੀ ਸ਼ਿਦਤ ਤੇ ਸੰਜੀਦਗੀ ਨਾਲ ਬਾਦਸ਼ਾਹ ਦੇ ਹਜ਼ੂਰ ਤੇ ਸਈਅੱਦ ਅਬਦੁੱਲ੍ਹਾ ਖ਼ਾਨ ਪਾਸ ਕੀਤੀ। ਉਸ ਔਰਤ ਨੇ ਕਿਹਾ ਕਿ ਮੇਰਾ ਬੇਟਾ ਬੇਗੁਨਾਹ ਹੈ ਸਿੱਖਾਂ ਨੇ ਇਸ ਨੂੰ ਜ਼ਬਰਦਸਤੀ ਆਪਣੇ ਨਾਲ ਸ਼ਾਮਿਲ ਕਰ ਲਿਆ ਹੈ। ਫ਼ਰੱਖ਼ਸੀਅਰ ਨੂੰ ਉਸ ਬੇਵਾ ਔਰਤ ਤੇ ਰਹਿਮ ਆ ਗਿਆ ਤੇ ਉਸ ਨੇ ਉਸ ਨੌਜਵਾਨ ਲੜਕੇ ਦੀ ਰਿਹਾਈ ਦਾ ਫਰਮਾਨ ਜਾਰੀ ਕਰ ਦਿੱਤਾ। ਜਦ ਇਹ ਔਰਤ ਸ਼ਾਹੀ ਪਰਵਾਨਾ ਲੈ ਕੇ ਜਲਾਦ ਦੇ ਪਾਸ ਪਹੁੰਚੀ ਤੇ ਉਹ ਆਪਣੀ ਖ਼ੂਨ ਆਲੂਦਾ ਤਲਵਾਰ ਨਾਲ ਉਸ ਨੌਜਵਾਨ ਦਾ ਸਿਰ ਕਲਮ ਕਰਨ ਵਾਲਾ ਹੀ ਸੀ ।ਕੋਤਵਾਲ ਨੇ ਸ਼ਾਹੀ ਫੁਰਮਾਨ ਦੇ ਮੁਤਾਬਿਕ ਉਸ ਨੌਜਵਾਨ ਨੂੰ

ਰਿਹਾ ਕਰ ਦਿੱਤਾ। ਨੌਜਵਾਨ ਲੜਕੇ ਨੇ ਕਿਹਾ ਮੇਰੀ ਮਾਂ ਝੂਠ ਬੋਲਦੀ ਹੈ ਮੈਂ ਦਿਲੋ-ਓ-ਜਾਨ ਨਾਲ ਆਪਣੇ ਗੁਰੂ ਦਾ ਪੈਰੋਕਾਰ ਹਾਂ। ਉਸ ਨੇ ਇਹ ਵੀ ਕਿਹਾ ਇਹ ਕਿਸ ਦੀ ਮਾਂ ਹੈ ਤੇ ਇਹ ਦੁਲਹਨ ਕਿੱਥੋਂ ਲਿਆਈ ਹੈ ਤੇ ਇਹ ਕਿਸ ਤਰ੍ਹਾਂ ਗੱਲਾਂ ਕਰਦੀ ਹੈ ਮੇਰੇ ਰਫੀਕ ਗੁਜ਼ਰ ਚੁਕੇ ਹਨ ਤੇ ਮੇਰਾ ਵਕਤ ਮੇਰੇ ਹੱਥਾਂ ਚੋਂ ਨਿਕਲ ਰਿਹਾ ਹੈ ਤੇ ਇਹ ਮੁਹਲਤ ਮੇਰੇ ਲਈ ਬਹੁਤ ਤਕਲੀਫ ਦਿਹ ਹੈ ਉਸ ਨੌਜਵਾਨ ਲੜਕੇ ਨੇ ਆਪਣੀ ਗਰਦਨ ਜਲਾਦ ਦੀ ਤਲਵਾਰ ਥੱਲੇ ਰੱਖ ਦਿੱਤੀ ਤੇ ਉਸ ਤਲਵਾਰ ਦੇ ਇਕ ਇਕ ਹੀ ਵਾਰ ਨਾਲ ਉਸ ਦਾ ਸਿਰ ਤਨ ਤੋਂ ਜੁਦਾ ਕਰ ਦਿੱਤਾ:-

**ਗਰਦਨ ਤਨੇ ਬਿਸਮਿਲ ਸੇ ਜੁਦਾ ਹੋ ਗਈ ਕਬ ਕੀ।**
**ਗਰਦਨ ਸੇ ਜੁਦਾ ਖ਼ੰਜਰੇ ਕਾਤਿਲ ਨਹੀਂ ਹੋਤਾ।**

ਖਾਫ਼ੀ ਖਾਂ ਸਿੱਖਾਂ ਦੀ ਅਕੀਦਤ ਤੇ ਜਾਨ ਨਿਸਾਰੀ ਦਾ ਇਸ ਤਰ੍ਹਾਂ ਜ਼ਿਕਰ ਕਰਦਾ ਹੈ। "ਇਸ ਗੁੰਮਰਾਹ ਫਿਰਕੇ ਦੀ ਅਕੀਦਤ ਦੇ ਬਾਰੇ 'ਚ ਕਈ ਇਕ ਕਿੱਸੇ ਮਸ਼ਹੂਰ ਹਨ ਪਰ ਮੈਂ ਜੋ ਕੁਛ ਆਪਣੀਆਂ ਅੱਖਾਂ ਨਾਲ ਦੇਖਿਆ ਹੈ ਉਸ ਨੂੰ ਮੈਂ ਤਹਿਰੀਰ-ਲਿਖਦਾ-ਕਰਦਾ ਹਾਂ ਜਿਸ ਜ਼ਮਾਨੇ 'ਚ ਇੰਨ੍ਹਾਂ ਨੂੰ ਮੌਤ ਦੀਆਂ ਸਜ਼ਾਵਾਂ ਦਿੱਤੀਆਂ ਜਾ ਰਹੀਆਂ ਸਨ। ਇਨ੍ਹਾਂ 'ਚੋਂ ਇਕ ਨੌਖ਼ੇਜ਼ ਨੌਜਵਾਨ ਦੀ ਮਾਂ ਜੋ ਹਾਲਾਂ ਇਨ੍ਹਾਂ ਦੇ ਨਾਲ ਸ਼ਾਮਿਲ ਹੋਇਆ ਸੀ ਹੀਲਾ ਤੇ ਜ਼ਰੀਆ ਪੈਦਾ ਕਰਕੇ ਬਾਦਸ਼ਾਹ ਤੇ ਸਯੱਦ ਅਬਦੁੱਲ੍ਹਾ ਖਾਂ ਦੇ ਪਾਸ ਫਰਿਆਦ ਤੇ ਇਸਤਗ਼ਾਸਾ ਲੈ ਕੇ ਆਈ ਤੇ ਬੜੀ ਰਿੱਕਤ ਤੇ ਨਿਮਰਤਾ ਨਾਲ ਦਰਖ਼ਾਸਤ ਕੀਤੀ। ਕਿ ਮੇਰਾ ਬੇਟਾ ਇਸ ਗੁੰਮਰਾਹ ਗੁਰੂ ਦੇ ਕੈਦੀਆਂ ਤੇ ਸਿਤਮ ਜਦਗੂੰ 'ਚ ਸੀ। ਭਾਵੇਂ ਸਿੱਖਾਂ ਨੇ ਸਾਡਾ ਮਾਲ ਅਸਬਾਬ ਲੁੱਟਣ ਦੇ ਬਾਅਦ ਉਸ ਨੂੰ ਕੈਦੀ ਬਣਾ ਲਿਆ ਹੈ। ਉਹ ਬੇਗੁਨਾਹ ਇਨ੍ਹਾਂ ਮੁਜਰਿਮਾਂ 'ਚ ਸ਼ਾਮਿਲ ਕਰ ਦਿੱਤਾ ਗਿਆ ਹੈ। ਮੁਹੰਮਦ ਫਰਖ਼ਸੀਅਰ ਨੂੰ ਇਸ ਮੱਕਾਰ ਔਰਤ ਤੇ ਰਹਿਮ ਆ ਗਿਆ ਤੇ ਉਸ ਦੇ ਬੇਟੇ ਦੀ ਰਿਹਾਈ ਦੇ ਲਈ ਸ਼ਾਹੀ ਕਾਰਿੰਦੇ ਨੂੰ ਰਵਾਨਾ ਕਰ ਦਿੱਤਾ। ਉਹ ਔਰਤ ਰਿਹਾਈ ਦਾ ਪਰਵਾਨਾ ਲੈ ਕੇ ਐਨ ਉਸ ਵਕਤ ਮਕਤੱਲ-ਕਤਲਗਾਹ 'ਚ ਪਹੁੰਚੀ। ਜਦ ਕਿ ਜਲਾਦ ਉਸ ਦੀ ਗਰਦਨ ਕੱਟਣ ਦੇ ਲਈ ਤਲਵਾਰ ਖਿੱਚ ਚੁੱਕਾ ਸੀ। ਇਸ ਦੇ ਲੜਕੇ ਨੂੰ ਜਦ ਪਤਾ ਚੱਲਿਆ ਤੇ ਉਹ ਚੀਖ ਕੇ ਕਹਿਣ ਲੱਗਾ "ਮੇਰੀ ਮਾਂ ਝੂਠ ਕਹਿੰਦੀ ਹੈ ਮੈ ਤੇ ਦਿਲ-ਓ-ਜਾਨ ਨਾਲ ਆਪਣੇ ਗੁਰੂ ਦਾ ਮੁਅਤਕਦ ਤੇ ਮੁਰੀਦ ਹਾਂ ਮੈਨੂੰ ਵੀ ਜਲਦੀ ਮੇਰੇ ਰਫੀਕਾਂ ਦੇ ਪਾਸ ਪਹੁੰਚਾ

ਦਿਓ"। ਇਹ ਆਮ ਤੌਰ ਤੇ ਕਿਹਾ ਜਾਂਦਾ ਹੈ ਤੇ ਹਰ ਸੱਚੇ-ਸੁੱਚੇ ਸਿੱਖ ਦੀ ਜ਼ਬਾਨ ਤੇ ਹੈ ਕਿ ਸਿੱਖੀ  ਤਲਵਾਰ ਦੀ ਧਾਰ ਤੇ ਚਲਣਾਂ ਹੈ ਤੇ ਸਿੱਖੀ ਮੌਤ ਨਾਲ ਮਜ਼ਾਕ ਕਰਦੀ ਹੈ। ਪਹਿਲਾਂ ਮਰਨ ਕਬੂਲ ਕਰ ਦਾ ਫਲਸਫਾ ਇੱਥੇ ਸਹੀ ਮਾਅਨਿਆਂ 'ਚ ਕਾਰਫਰਮਾ ਹੈ। ਸਿੱਖ-ਸਰ ਬਕਫ਼ (ਸਿਰ ਹਥੇਲੀ ਤੇ ਰਖਣਾ) ਰਹਿੰਦਾ ਹੈ। ਸਿੱਖ ਜਾਨ ਤੇ ਖੇਡਣਾ ਜਾਣਦਾ ਹੈ ਉਹ ਇਸ ਹਕੀਕਤ ਤੋਂ ਬਾਖੂਬੀ ਆਗਾਹ ਤੇ ਆਸ਼ਨਾ ਹੈ ਕਿ ਮੌਤ ਆਉਂਣ ਦੇ ਲਈ ਹੈ ਤੇ ਜਾਨ ਜਾਣ ਦੇ ਲਈ ਹੈ। ਕਿਸ ਸ਼ਾਨ ਨਾਲ ਇਹ ਸਿੱਖ ਨੌਜਵਾਨ ਮਕਤਲ 'ਚ ਜਾਂਦਾ ਹੈ ਤੇ ਜਲਾਦ ਦੀਆਂ ਅੱਖਾਂ 'ਚ ਅੱਖਾਂ ਪਾ ਕੇ ਮੌਤ ਨੂੰ ਖ਼ੁਸ ਆਮਦੀਦ ਕਹਿੰਦਾ ਹੈ। ਆਪਣਾ ਸਿਰ ਤਨ ਤੋਂ ਜੁਦਾ ਕਰਵਾ ਲੈਂਦਾ ਹੈ ਤੇ ਆਪਣੇ ਖ਼ੂਨ 'ਚ ਲਤਪਤ ਹੋ ਜਾਂਦਾ ਹੈ। ਸਿੱਖਾਂ ਨੇ ਅਜ਼ੀਮ ਕੁਰਬਾਨੀਆਂ ਦੇ ਕੇ ਪੰਜਾਬ 'ਚ ਆਪਣਾ ਸਿੱਕਾ ਜਮਾ ਲਿਆ ਸੀ ਤੇ ਅਫ਼ਗਾਨਾਂ ਨੂੰ ਅਫ਼ਗਾਨਿਸਤਾਨ ਦਾ ਰੁੱਖ ਕਰਵਾ ਦਿੱਤਾ ਸੀ। ਪਰ ਕਿਸੇ ਸਿੱਖ ਨੇ ਕੋਈ ਮੁਸਤਨਦ ਤਾਰੀਖ਼ ਨਹੀਂ ਸੀ ਲਿਖੀ। ਸਰੂਪ ਦਾਸ ਮਹਿਮਾ ਪ੍ਰਕਾਸ਼ 'ਚ ਲਿਖਦਾ ਹੈ ਕਿ ਕਿਹਾ ਜਾਂਦਾ ਹੈ (ਕਿਹਾ ਜਾਂਦਾ ਹੈ ਤੇ ਚਸ਼ਮਦੀਦ ਗਵਾਹ 'ਚ 'ਜ਼ਮੀਨ ਅਸਮਾਨ ਦਾ ਫਰਕ ਹੈ। ਤਾਰੀਖ਼ ਨਵੀਸੀ ਜ਼ਮੀਨ ਅਸਮਾਨ ਦੇ ਕਲਾਬੇ ਮਿਲਾਉਂਣਾ ਨਹੀਂ ਬਲਕਿ ਹਕੀਕੀ ਵਾਕਿਆਤ ਦਾ ਹਕੀਕੀ ਜ਼ਿਕਰ ਕਰਨਾ ਹੈ) ਕਿ ਬਾਦਸ਼ਾਹ ਫਰਖ਼ਸੀਅਰ ਨੇ ਸਿੱਖਾਂ ਨੂੰ ਆਪਣੇ ਸਾਹਮਣੇ ਬੁਲਾਇਆ ਤੇ ਕਿਹਾ ਮੈਂ ਇਹ ਸੁਣਿਆ ਹੈ ਇਕ ਸਿੱਖ ਜਿਸ ਦਾ ਨਾਮ ਬਾਜ਼ ਸਿੰਘ ਹੈ (ਇਕ ਬਾਜ਼ ਸਿੰਘ ਸਿਆਰ-ਉੱਲ-ਮੁਤਾਖ਼ਰੀਨ ਦੇ ਸੱਯਦ ਗ਼ੁਲਾਮ ਹੁਸੈਨ ਨੇ ਲਾਹੌਰ 'ਚ ਹੀ ਮਰਵਾ ਦਿੱਤਾ ਸੀ) ਉਹ ਬੜਾ ਬਹਾਦਰ ਹੈ ਤੇ ਗੁਰੂ ਨੇ ਉਸ ਨੂੰ ਨਿਵਾਜ਼ਿਆ ਹੈ। ਇਸ ਤੇ ਬਾਜ਼ ਸਿੰਘ ਸਾਹਮਣੇ ਨਿਕਲ ਆਇਆ ਤੇ ਕਿਹਾ, ਮੈ ਬਾਜ਼ ਸਿੰਘ ਹਾਂ ਆਪਣੇ ਗੁਰੂ ਦਾ ਅਜ਼ੀਜ਼ ਤਰੀਂ ਖ਼ਿਦਮਤਗ਼ਾਰ। ਬਾਦਸ਼ਾਹ ਨੇ ਕਿਹਾ ਤੂੰ ਬਹੁਤ ਬਹਾਦਰ ਆਦਮੀ ਹੈ ਪਰ ਹੁਣ ਤੂੰ ਕੁਝ ਨਹੀਂ ਕਰ ਸਕਦਾ। ਬਾਜ਼ ਸਿੰਘ ਨੇ ਫੌਰਨ ਜਵਾਬ ਦਿੱਤਾ ਅਗਰ ਤੁਸੀਂ ਮੇਰੀਆਂ ਬੇੜੀਆਂ ਉਤਾਰ ਦਿਉ ਤੇ ਮੈਂ ਹੁਣ ਵੀ ਤਮਾਸ਼ਾ ਦਿਖਾ ਸਕਦਾ ਹਾਂ ਇਸ ਤੇ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਇਸ ਦੀਆਂ ਬੇੜੀਆਂ ਉਤਾਰ ਦਿਓ। ਬਸ ਜੱਦ ਬਾਜ਼ ਸਿੰਘ ਆਜ਼ਾਦ ਹੋ ਗਿਆ ਜੈਸਾ ਨਾਮ ਵੈਸਾ ਕਾਮ ਉਹ ਇਕ ਬਾਜ਼ ਦੀ ਤਰ੍ਹਾਂ ਬਾਦਸ਼ਾਹ ਦੇ ਆਦਮੀਆਂ ਤੇ ਝਪਟ ਪਿਆ। ਔਰ ਉਨ੍ਹਾਂ ਚੋਂ ਦੋ ਤਿੰਨ ਉਸਨੇ ਆਪਣੀਆਂ ਕਲਾਈਆਂ ਤੇ ਪਈਆਂ ਹੱਥ ਕੜੀਆਂ ਨਾਲ ਮਾਰ ਦਿੱਤੇ। ਉਸ

ਦੇ ਬਾਅਦ ਉਹ ਇਕ ਅਮੀਰ ਵੱਲ ਹੋ ਗਿਆ ਤੇ ਬਾਦਸ਼ਾਹ ਦੇ ਮੁਹਾਫਿਜ਼ਾਂ ਨੇ ਉਸ ਨੂੰ ਗ੍ਰਿਫਤਾਰ ਕਰ ਲਿਆ ਤੇ ਕਤਲ ਕਰ ਦਿੱਤਾ। ਐਸਾ ਕੋਈ ਵਾਕਿਆ ਕਿਸੇ ਮੁਸਲਮਾਨ ਤਾਰੀਖ਼ ਨਵੀਸ ਨੇ ਨਹੀਂ ਲਿਖਿਆ। ਹਾਲਾਂ ਕਿ ਮੁਸਲਮਾਨ ਤਾਰੀਖ਼ ਨਵੀਸਾਂ ਨੇ ਸਿੱਖਾਂ ਦੇ ਸਬਰ ਸ਼ੁਕਰ ਹਿੰਮਤ ਹੌਸਲੇ ਤੇ ਜ਼ੁਰਤਮੰਦੀ ਦੀ ਦਿਲ ਖੋਲ ਕੇ ਦਾਦ ਦਿੱਤੀ ਹੈ। ਇਹ ਬਾਜ਼ ਸਿੰਘ ਉਨ੍ਹਾਂ ਪੰਜ ਸਿੰਘਾਂ ਚੋਂ ਸੀ ਜੋ ਗੁਰੂ ਗੋਬਿੰਦ ਸਿੰਘ ਸਾਹਿਬ ਨੇ 5 ਅਕਤੂਬਰ 1708, ਨੂੰ ਬੰਦੇ ਬਹਾਦਰ ਦੇ ਨਾਲ ਪੰਜਾਬ ਰਵਾਨਾ ਕੀਤੇ ਸਨ। ਬਾਜ਼ ਸਿੰਘ ਨੇ ਸਰਹਿੰਦ ਨੂੰ ਆਜ਼ਾਦ ਕਰਾਉਂਣ 'ਚ ਬੜਾ ਅਹਿਮ ਕਿਰਦਾਰ ਅਦਾ ਕੀਤਾ ਸੀ। ਚਪੜਚਿੜੀ ਤੋਂ ਲੈ ਕੇ ਸਰਹਿੰਦ ਤਕ ਇਸ ਬਾਜ਼ ਸਿੰਘ ਨੇ ਆਪਣੀ ਸਰਫਰੋਸ਼ੀ ਦੇ ਜੌਹਰ ਦਿਖਾਏ ਸਨ। ਇਹ ਖਾਲਸੇ ਦੀ ਅਜ਼ਮਤ ਦਾ ਇੱਕ ਖੂਬਸੂਰਤ ਨਿਸ਼ਾਨ ਸੀ। ਸਿੱਖੀ ਸ਼ਾਨ ਬਾਜ਼ ਸਿੰਘ ਜੈਸੇ ਖਾਲਸਿਆਂ ਨਾਲ ਹੀ ਕਾਇਮ ਤੇ ਦਾਇਮ ਹੈ। ਇਸ ਨੇ ਆਪਣੇ ਸਰਹਿੰਦ ਦੇ ਦੌਰੇ ਹਕੂਮਤ ਦੇ ਦੌਰਾਨ ਬਿਹਤਰੀਨ ਨਿਜ਼ਾਮ ਕਾਇਮ ਕੀਤਾ। ਇਹ ਬਹੁਤ ਇਨਸਾਫ਼ ਪਰਵਰ ਤੇ ਹਕ ਸ਼ਨਾਸ ਵੀ ਸੀ। ਇਸ ਦੀ ਹਕੂਮਤ ਦਾ ਦੌਰ ਖ਼ਾਹ ਤਕਰੀਬਨ ਪੰਜ ਮਹੀਨੇ ਹੀ ਰਿਹਾ। ਇਸ ਨੇ ਮੁਗ਼ਲਾਂ ਦਾ ਨਿਜ਼ਾਮ ਕਾਫੀ ਹੱਦ ਤੱਕ ਬਦਲ ਦਿੱਤਾ ਸੀ। ਬਾਜ਼ ਸਿੰਘ ਦੇ ਨਾਲ ਉਸ ਦੇ ਭਰਾ ਤੇ ਬੇਟੇ ਵੀ ਦਿੱਲੀ 'ਚ ਉਸ ਦੇ ਨਾਲ ਸ਼ਹਾਦਤ ਪਾ ਗਏ। ਇਹ ਸਿੱਖ ਤਾਰੀਖ਼ ਨਵੀਸ ਪਤਾ ਨਹੀਂ ਕਿਸ ਮੁਅਜਜ਼ੇ ਕ੍ਰਿਸ਼ਮੇ ਤੇ ਕਰਾਮਾਤ ਨਾਲ ਉਸ ਨੂੰ ਜ਼ਿੰਦਾ ਕਰਕੇ ਭਗੌੜਾ ਸਾਬਿਤ ਕਰ ਦਿੰਦੇ ਸਨ। ਖ਼ੁਦਾ ਕੀ ਕਸਮ ਬਾਤ ਜੋ ਕੀ ਲਾਜ਼ਵਾਬ ਕੀ ਰਤਨ ਸਿੰਘ ਭੰਗੂ ਦੇ ਬਾਅਦ ਭਾਈ ਗਿਆਨ ਸਿੰਘ ਆਉਂਦਾ ਹੈ ਜੋ ਰਤਨ ਸਿੰਘ ਨੂੰ ਵੀ ਮਾਤ ਕਰ ਦਿੰਦਾ ਹੈ। ਉਹ ਵੀ ਖੂਬ ਗੁਲ ਖਿਲਾਉਂਦਾ ਹੈ ਤੇ ਅਜੀਬ ਰੰਗ ਦਿਖਾਉਂਦਾ ਹੈ। ਰਤਨ ਸਿੰਘ ਨੇ ਤੇ ਬੰਦੇ ਬਹਾਦਰ ਨੂੰ ਘੋੜੇ ਦੇ ਪਿੱਛੇ ਬਨ੍ਹ ਕੇ ਘਸੀਟਿਆ ਹੈ। ਗਿਆਨ ਸਿੰਘ ਨੇ ਸ਼ਾਇਦ ਇਹ ਸਮਝ ਲਿਆ ਕੇ ਉਹ ਘੋੜੇ ਤੋਂ ਬੁਰੀ ਤਰ੍ਹਾਂ ਨਹੀਂ ਘਸੀਟਿਆ ਗਿਆ ਤੇ ਇਸ ਨੇ ਬੰਦੇ ਬਹਾਦਰ ਨੂੰ ਪੂਰੇ ਜ਼ੋਰ ਨਾਲ ਘਸੀਟਣ ਲਈ ਹਾਥੀ ਲੈ ਆਂਦਾ ਤਾਂਕਿ ਉਸ ਦੀ ਬੁਰੀ ਤਰ੍ਹਾਂ ਮਿੱਟੀ ਪੁਲੀਦ ਕਰ ਦਿਤੀ ਜਾਏ ਕਿਉਂਕਿ ਜਿਸ ਤਰ੍ਹਾਂ ਹਾਥੀ ਰਗੜ ਰਗੜ ਕੇ ਘਸੀਟਦਾ ਹੈ ਇਸ ਤਰ੍ਹਾਂ ਕੋਈ ਘੋੜਾ ਨਹੀਂ ਘਸੀਟ ਸਕਦਾ। ਇਸ ਤਰ੍ਹਾਂ ਇਸ ਨੇ ਬੰਦਾ ਬਹਾਦਰ ਨੂੰ ਜ਼ਿੰਦਾ ਘਸੀਟਣ 'ਚ ਕੋਈ ਕਸਰ ਨਹੀਂ ਛੱਡੀ ਤੇ ਇਸ ਦੇ ਨਾਲ ਹੀ ਇਸ ਨੇ ਮੁਗ਼ਲਾਂ ਦੀਆਂ ਅੱਖਾਂ 'ਚ

ਘੱਟਾ ਵੀ ਪਾ ਦਿੱਤਾ ਹੈ। ਆਖਿਰ ਤੇ ਜੱਦ ਬੰਦੇ ਬਹਾਦਰ ਨੂੰ ਹੋਸ਼ ਆਉਂਦਾ ਹੈ ਤੇ ਉਹ ਬਚਦਾ ਬਚਾਉਂਦਾ ਆਖਿਰ ਤੇ ਜੰਮੂ ਵੱਲ ਨਿਕਲ ਜਾਂਦਾ ਹੈ। ਇਸ ਤਰ੍ਹਾਂ ਉਹ ਨਾਮੀ ਗਿਰਾਮੀ ਹਸਤੀ ਬੇਨਾਮੀ ਦੀ ਜ਼ਿੰਦਗੀ ਬਸਰ ਕਰਦੀ ਹੈ ਤੇ 1741 ਨੂੰ ਆਪਣੇ ਰਬ ਨੂੰ ਪਿਆਰੀ ਹੋ ਜਾਂਦੀ ਹੈ। ਤਾਰੀਖ਼ ਨਵੀਸ ਵਸੀਕਾ ਨਵੀਸ ਨਹੀਂ ਹੁੰਦੇ। ਜੋ ਕਿਸੇ ਨੇ ਕਿਹਾ ਉਹ ਹੀ ਲਿਖ ਦਿੱਤਾ। ਤਾਰੀਖ਼ ਨਵੀਸ ਨਾਜ਼ੁਕ ਨੁਕਤਿਆਂ ਦੀ ਬਹੁਤ ਜ਼ਿਆਦਾ ਤਹਿਕੀਕ ਤਫਸ਼ੀਸ਼ ਤੇ ਖੋਜ ਕਰਦਾ ਹੈ। ਫਿਰ ਉਹ ਆਖ਼ਰੀ ਨਤੀਜੇ ਤੇ ਪਹੁੰਚਦਾ ਹੈ। ਸ਼ਾਹਨਾਮਾ ਫਿਰਦੌਸ਼ੀ ਦਾ ਸ਼ਾਹਕਾਰ ਹੈ। ਫਿਰਦੋਸੀ ਬੜੇ ਫ਼ਖਰ ਨਾਲ ਕਹਿੰਦਾ ਹੈ। ਫਿਰਦੌਸੀ ਸ਼ਾਇਰ ਤਾਰੀਖ਼ ਨਵੀਸ ਹੈ।

**ਹਮ ਮੁਰਦਾ ਅਜ਼ ਰੋਜ਼ਗਾਰੇ ਦਰਾਜ਼**
**ਸ਼ੁਦ ਅਜ਼ ਗੁਫਤੇਮਾਨ ਮਨ ਸ਼ਾਂ ਜ਼ਿੰਦਾਬਾਜ਼**
**ਚੂ ਈਸਾ ਮਨ ਈਂ ਮੁਰਦਗਾਨ ਰਾਂ ਤਮਾਮ**
**ਸਰਾਸਰ ਹਮਹ ਜ਼ਿੰਦਾ ਕਰਦਮ ਨਾਮ**

(ਇਹ ਸਾਰੇ ਬੜੀ ਦੇਰ ਤੋਂ ਮਰੇ ਪਏ ਸਨ ਯਾਨਿ ਮੁਰਦਾ ਸਨ ਮੇਰੇ (ਸ਼ਿਅਰ) ਕਹਿਣ ਨਾਲ ਇੰਨ੍ਹਾਂ ਦਾ ਨਾਮ ਜ਼ਿੰਦਾ ਹੋ ਗਿਆ। ਜਿਸ ਤਰ੍ਹਾਂ ਈਸਾ (ਮੁਰਦਿਆਂ ਨੂੰ ਜ਼ਿੰਦਾ ਕਰ ਦਿੰਦਾ ਸੀ) ਇਸੇ ਤਰ੍ਹਾਂ ਮੈਂ ਇੰਨ੍ਹਾਂ ਸਾਰਿਆਂ ਮੁਰਦਿਆਂ ਨੂੰ ਜ਼ਿੰਦਾ ਕਰਕੇ ਇੰਨ੍ਹਾਂ ਦਾ ਨਾਮ ਅਜ਼ ਸਰੇ ਨੌਂ ਜ਼ਿੰਦਾ ਕਰ ਦਿੱਤਾ ਹੈ) ਰੁਸਤਮ ਸੁਹਰਾਬ ਦੀਆਂ ਦਾਸਤਾਨਾਂ ਦਾ ਜ਼ਿਕਰ ਇਸੇ ਫਿਰਦੌਸੀ ਨੇ ਹੀ ਕੀਤਾ ਹੈ ਉਸ ਨੇ ਈਰਾਨ ਦੇ ਕਾਰਨਾਮਿਆਂ ਨੂੰ ਆਪਣੇ ਸ਼ਿਅਰਾਂ ਨਾਲ ਜ਼ਿੰਦਗੀ ਬਖ਼ਸ਼ੀ ਹੈ। ਸ਼ਾਹਨਾਮਾ ਸਾਰੀ ਦੀ ਸਾਰੀ ਤਾਰੀਖ਼ ਨਹੀਂ ਪਰ ਫਿਰਦੌਸੀ ਨੇ ਇਸ ਨੂੰ ਆਪਣੇ ਮਖ਼ਸੂਸ ਅੰਦਾਜ਼ 'ਚ ਲਿਖਿਆ ਹੈ। ਇਹ ਈਰਾਨ ਦੀ ਹਜ਼ਾਰਾਂ ਸਾਲ ਦੀ ਪੁਰਾਣੀ ਤਾਰੀਖ਼ ਹੈ। ਇਹ ਫਿਰਦੌਸੀ ਦੇ ਫ਼ਨ ਦਾ ਕਮਾਲ ਹੈ। ਕਈ ਜਗਹ ਤੇ ਉਸ ਨੇ ਬੜੀ ਬਾਰੀਕ ਬੀਨੀ ਤੇ ਗਹਿਰੀ ਨਜ਼ਰ ਤੋਂ ਕੰਮ ਲਿਆ ਹੈ। (ਤਕਰੀਬਨ 750 ਸਾਲ ਬਾਅਦ ਸਿੱਖਾਂ ਨੇ ਅਫ਼ਗਾਨਾਂ, ਪਠਾਨਾਂ ਤੇ ਮੁਗ਼ਲਾਂ ਨੂੰ ਜ਼ੇਰ ਕਰਕੇ ਪੰਜਾਬ 'ਚ ਆਪਣੀ ਹਕੂਮਤ ਕਾਇਮ ਕਰ ਲਈ) ਮੁਗ਼ਲ ਹੁਕਮਰਾਨਾਂ ਨੂੰ ਇਹ ਉਮੀਦ ਸੀ ਕਿ ਇਨ੍ਹਾਂ ਸਿੱਖ ਸਰਦਾਰਾਂ ਦੇ ਪਾਸ ਕਾਫ਼ੀ ਖ਼ਜ਼ਾਨਾ ਹੈ। ਉਹ ਸਮਝਦੇ ਸਨ ਕਿ ਇਨ੍ਹਾਂ ਸਿੱਖ ਸਰਦਾਰਾਂ ਨੇ ਦਿੱਲੀ ਤੋਂ ਲੈ ਕੇ ਲਾਹੌਰ ਤੱਕ ਬਹੁਤ ਲੁੱਟ ਮਾਰ ਕੀਤੀ ਤੇ ਇਨ੍ਹਾਂ ਨੇ ਉਹ ਸਾਰੇ ਖਜ਼ਾਨੇ ਅਸ਼ਰਫ਼ੀਆਂ, ਜਵਾਹਰਾਤ ਤੇ ਹੋਰ ਕੀਮਤੀ

ਸਾਮਾਨ ਛੁਪਾ ਰੱਖਿਆ ਹੈ। ਉਹ ਕਈ ਮਹੀਨੇ ਤੱਕ ਇਨ੍ਹਾਂ ਸਿੱਖ ਸਰਦਾਰਾਂ ਤੋਂ ਤਫ਼ਤੀਸ਼ ਕਰਦੇ ਰਹੇ। ਬੇਹੱਦ ਸਖ਼ਤੀਆਂ ਕਰਨ ਦੇ ਬਾਵਜੂਦ ਵੀ ਜਦ ਇਨ੍ਹਾਂ ਦੇ ਹੱਥ ਕੁਛ ਨਾ ਆਇਆ ਤੇ ਇਹ ਮਾਯੂਸ ਹੋ ਗਏ। ਦਰਅਸਲ ਸਿੱਖ ਤੇ ਹਰ ਪਾਸੇ, ਮਾਅਰਕਾ ਆਰਾਈਆਂ ਤੇ ਜੰਗ ਜੂਈ ਹੀ ਕਰਦੇ ਰਹੇ। ਖਾਲਸਾ ਤਿਆਰ-ਬਰ-ਤਿਆਰ ਦਾ ਕਲਮਾ ਹੀ ਉਨ੍ਹਾਂ ਦੀ ਜ਼ਬਾਨ ਤੇ ਰਿਹਾ। ਕਦੀ ਉਨ੍ਹਾਂ ਤੇ ਮੁਗ਼ਲਾਂ, ਪਠਾਨਾਂ, ਅਫ਼ਗਾਨਾਂ ਨੇ ਹਰ ਪਾਸੇਂ ਤੋਂ ਜ਼ਬਰਦਸਤ ਤੇ ਜ਼ੋਰਦਾਰ ਹਮਲਾ ਕਰ ਦਿੱਤਾ ਕਦੀ ਇਹ ਸਿੱਖ ਸਿਰ ਛੁਪਾਉਂਦੇ ਰਹੇ ਤੇ ਕਦੀ ਜਵਾਬੀ ਹਮਲੇ ਦੀ ਤਿਆਰੀ ਕਰਦੇ ਰਹੇ। ਹਰ ਵਕਤ ਜੰਗ ਦੇ ਹੀ ਨਗਾਰੇ ਵੱਜਦੇ ਰਹੇ। ਉਨ੍ਹਾਂ ਨੂੰ ਕਿਸੇ ਜਗ੍ਹਾ ਤੇ ਵੀ ਅਮਨ, ਆਮਾਨ ਤੇ ਆਰਾਮ ਨਾਲ ਬੈਠਣਾ ਨਸੀਬ ਨਹੀਂ ਹੋਇਆ। ਖਜ਼ਾਨੇ ਜਮ੍ਹਾ ਕਰਨ ਲਈ ਤੇ ਮੁਦੱਤਾਂ ਚਾਹੀਦੀਆਂ ਹਨ। ਇਕ ਲੰਮਾ ਅਰਸਾ ਦਰਕਾਰ ਹੁੰਦਾ ਹੈ। ਸ਼ਾਹਸਵਾਰ ਜੋ ਹਰ ਵਕਤ ਸ਼ਮਸ਼ੀਰ ਬਦਸਤ ਰਹਿੰਦੇ ਹਨ ਤੇ ਦੁਸ਼ਮਣ ਦਾ ਖਤਰਾ ਹਰ ਵਕਤ ਉਨ੍ਹਾਂ ਦੇ ਸਿਰ ਤੇ ਮੰਡਲਾ ਰਿਹਾ ਹੁੰਦਾ ਹੈ, ਉਹ ਕੀ ਖਜ਼ਾਨੇ ਜਮ੍ਹਾ ਕਰ ਸਕਦੇ ਹਨ? ਜਦ ਆਖਿਰ ਤੇ ਇਨ੍ਹਾਂ ਮੁਗ਼ਲਾਂ ਨੂੰ ਕਿਸੇ ਖ਼ਜ਼ਾਨੇ ਦੀ ਖ਼ਬਰ ਨਾ ਮਿਲੀ ਤੇ ਨਾ ਕੁਛ ਹਾਸਿਲ ਹੋਇਆ ਤੇ ਇਨ੍ਹਾਂ ਸਿੱਖ ਸਰਦਾਰਾਂ ਦੇ ਕਤਲ ਦਾ ਵੀ ਵਕਤ ਨਜ਼ਦੀਕ ਆ ਗਿਆ। ਬੰਦੇ ਬਹਾਦਰ ਦੇ ਕਤਲ ਤੋਂ ਪਹਿਲਾਂ ਮੁਹੰਮਦ ਅਮੀਨ ਖਾਂ ਦੀ ਮੁਲਾਕਾਤ ਉਸ ਨਾਲ ਹੋਈ। ਖਾਫ਼ੀ ਖਾਂ ਇਸ ਮੁਲਾਕਾਤ ਦਾ ਜ਼ਿਕਰ ਇਸ ਤਰ੍ਹਾਂ ਕਰਦਾ ਹੈ।

"ਕਹਿੰਦੇ ਹਨ ਇਤਮਾਦ ਉਦੌਲ੍ਹਾ ਮੁਹੰਮਦ ਅਮੀਨ ਖਾਂ ਨੇ ਸਿੱਖਾਂ ਦੇ ਗੁਰੂ ਨਾਲ ਮੁਲਾਕਾਤ ਦੇ ਵਕਤ ਪੁੱਛਿਆ ਸੀ ਕਿ ਤੇਰੇ ਚਿਹਰੇ ਤੋਂ ਅਕਲਮੰਦੀ ਦੇ ਆਸਾਰ ਜ਼ਾਹਿਰ ਹਨ। ਆਖ਼ਿਰ ਕਿਸ ਬਾਤ ਨੇ ਤੈਨੂੰ ਇਸ ਤੇ ਆਮਾਦਾ ਕੀਤਾ ਕਿ ਮਕਾਫ਼ਾਤੇ ਐਮਾਲ (ਜੋ ਕੁਛ ਇਨਸਾਨ ਕਰਦਾ ਹੈ ਉਸ ਦੇ ਸਿਲਾ ਦਾ ਤੈਨੂੰ ਖੌਫ਼ ਨਾ ਹੋਇਆ ਤੇ ਤੂੰ ਚਾਰ ਦਿਨ ਦੀ ਜ਼ਿੰਦਗੀ ਦੇ ਲਈ ਹਿੰਦੂ ਤੇ ਮੁਸਲਮਾਨਾਂ ਤੇ ਇਨ੍ਹੇ ਸਿਤਮ ਤੇ ਜ਼ੁਲਮ ਕੀਤੇ।" ਉਸ ਨੇ ਜਵਾਬ ਦਿੱਤਾ। ਸਾਰੇ ਮਜ਼੍ਹਬਾਂ 'ਚ ਇਹ ਹੁੰਦਾ ਰਿਹਾ ਹੈ ਕਿ ਜਦ ਵੀ ਲੋਕ ਗੁਨਾਹ ਤੇ ਨਾਫ਼ਰਮਾਨੀ ਦੀ ਹੱਦ ਤੋਂ ਬਹੁਤ ਅੱਗੇ ਨਿਕਲ ਜਾਂਦੇ ਹਨ ਤੇ ਮੁੰਤਕਿਮੇ ਹਕੀਕੀ (ਬਦਲਾ ਲੈਣ ਵਾਲਾ ਯਾਨਿ ਅੱਲ੍ਹਾ ਤਾਅਲਾ) ਉਨ੍ਹਾਂ ਦੀਆਂ ਬੱਦ ਕਿਰਦਾਰੀਆਂ ਦੀ ਸਜ਼ਾ ਦੇ ਲਈ ਮੇਰੇ ਜੈਸੇ ਜ਼ਾਲਿਮ ਨੂੰ ਮੁਸੱਲਤ ਕਰ ਦਿੰਦਾ ਹੈ ਤਾ ਕਿ ਉਹ ਗੁਨਾਹਾਂ ਦਾ ਖ਼ਮਿਆਜ਼ਾ ਭੁਗਤ ਲੈਣ :-

## ਦੂੰ ਖ਼ਾਹਦ ਕਿ ਵਿਰਾਂ ਕਨਦ ਆਲਮੇ
## ਨਹਿਦ ਮੁਲਕ ਦਰ ਪੰਜਾ –ਏ–ਜ਼ਾਲਮੇ

ਜਦ ਅੱਲ੍ਹਾ–ਆਲਮ ਨੂੰ ਵੀਰਾਨ ਕਰਨਾ ਚਾਹੁੰਦਾ ਹੈ ਤੇ ਫ਼ਿਰ ਉਹ ਮੁਲਕ ਨੂੰ ਕਿਸੇ ਜ਼ਾਲਮ ਦੇ ਪੰਜੇ 'ਚ ਦੇ ਦਿੰਦਾ ਹੈ। ਇਸ ਦੇ ਬਾਅਦ ਖ਼ੁਦਾ ਉਸ ਜ਼ਾਲਮ ਦੇ ਕਾਰਨਾਮਿਆਂ ਦੀ ਤਲਾਫ਼ੀ ਕਰਨ ਦੇ ਲਈ ਤੇਰੇ ਜੈਸੇ ਸਾਹਿਬੇ ਇਕਤਦਾਰ– ਤਾਕਤਵਰ ਆਦਮੀ ਨੂੰ ਤੁਸੱਲਤ–(ਕਬਜ਼ਾ) ਦੇ ਦਿੰਦਾ ਹੈ ਤਾਕਿ ਇਸ ਦੇ ਐਮਾਲ–ਕਾਰਨਾਮਿਆਂ ਦੀ ਸਜ਼ਾ ਇਸ ਦੁਨੀਆਂ 'ਚ ਮਿੱਲ ਜਾਏ। ਬਸ ਇਹ ਹੀ ਤਮਾਸ਼ਾ ਹੈ ਜੋ ਅਸੀਂ ਤੁਸੀਂ ਦੇਖ ਰਹੇ ਹਾਂ। ਬਾਜ਼ੀਚਾ–ਏ–ਅਤਫ਼ਾਲ ਹੈ ਦੁਨੀਆ ਮਿਰੇ ਆਗੇ, ਹੋਤਾ ਹੈ ਸ਼ਬ–ਓ–ਰੋਜ਼ ਤਮਾਸ਼ਾ ਮਿਰੇ ਆਗੇ "ਕੁੱਛ ਆਦਮੀਆਂ ਤੋਂ ਇਲਾਵਾ ਸੱਭ ਸ਼ੈਤਾਨ ਦੀ ਪੈਰਵੀ ਕਰਦੇ ਹਨ।" 'ਕੁਰਾਨ'। ਮੁਹੰਮਦ ਅਮੀਨ ਖਾਂ ਨੂੰ ਬੰਦੇ ਬਹਾਦਰ ਦੇ ਚਿਹਰੇ ਤੇ ਅਕਲਮੰਦੀ ਦੇ ਆਸਾਰ ਦਿਖਾਈ ਦਿੱਤੇ। ਆਤਿਸ਼ੇ ਇੰਤਕਮਾ ਹਰ ਇੱਕ ਦੀ ਅਕਲ ਤੇ ਪਰਦਾ ਪਾ ਦਿੰਦੀ ਹੈ। ਜਨੂੰਨ ਤੇ ਵਹਿਸ਼ਤ ਹਰ ਤਰਫ਼ ਤਬਾਹੀ–ਬਰਬਾਦੀ ਤੇ ਵੀਰਾਨੀ ਫੈਲਾ ਦਿੰਦੇ ਹਨ। ਉਸ ਵਕਤ ਦਾ ਮਾਹੌਲ ਬਰਬਰੀਅਤ ਤੇ ਵਹਿਸ਼ਤ ਦਾ ਮਾਹੌਲ ਸੀ। ਦੁਸ਼ਮਣੀ 'ਚ ਹਮੇਸ਼ਾ ਦਹਿਸ਼ਤ ਤੇ ਵਹਿਸ਼ਤ ਹੀ ਕਾਰਫਰਮਾ ਹੁੰਦੀ ਹੈ। ਜਨੂੰਨ ਇੱਕ ਐਸੀ ਤੇਜ਼ ਤਲਵਾਰ ਹੈ ਜੋ ਅਕਲ ਦੇ ਸਾਰੇ ਪਰਦੇ ਚਾਕ ਕਰਕੇ ਰੱਖ ਦਿੰਦੀ ਹੈ। ਜਨੂੰਨ ਖ਼ੂਨਰੇਜ਼ੀ ਕਰਦਾ ਹੈ। ਜਨੂੰਨ ਦੀਆਂ ਅੱਖਾਂ 'ਚੋਂ ਸ਼ੋਅਲੇ ਤੇ ਸ਼ਰਾਰੇ ਹੀ ਨਿਕਲਦੇ ਹਨ। ਅਕਲ ਫਰਿਸ਼ਤਾ ਸੀਰਤ ਇਨਸਾਨਾਂ ਦੇ ਹਿੱਸੇ ਆਉਂਦੀ ਹੈ ਤੇ ਜਨੂਨ ਤੇ ਵਹਿਸ਼ਤ ਤੇ ਬਰਬਰੀਅਤ ਸ਼ੈਤਾਨ ਦੀ ਫਿਤਰਤ ਤੇ ਖ਼ਸਲਤ ਹੈ। ਅਬਦੁੱਸ ਮੱਦ ਖਾਂ ਤੇ ਉਸਦੇ ਸਿਪਾਹੀਆਂ ਨੇ ਕਿਸ ਤਰ੍ਹਾਂ ਖ਼ੂਨ ਨਾਲ ਆਪਣੇ ਹੱਥ ਰੰਗੇ ਸਨ। ਲਾਹੌਰ ਤੋਂ ਦਿੱਲੀ ਤੱਕ ਦਾ ਸਾਰਾ ਖ਼ੂਨੀ ਮੰਜ਼ਰ ਬੰਦੇ ਨੇ ਆਪਣੀਆਂ ਅੱਖਾਂ ਨਾਲ ਦੇਖਿਆ ਸੀ। ਅਬਦੁਸ ਮੱਦ ਖਾਂ ਵੀ ਇਕ ਦਾਨਿਸ਼ਮੰਦ ਆਦਮੀ ਸਮਝਿਆ ਜਾਂਦਾ ਸੀ। ਉਹ ਕੁਰਾਨ ਦੀਆਂ ਹਕੀਕਤਾਂ ਤੋਂ ਆਗਾਹ ਸੀ ਤੇ ਉਸਨੇ ਵੀ ਵਾਅਾਦਾ ਖਿਲਾਫ਼ੀ ਕਰਕੇ ਗੜ੍ਹੀ ਦੇ ਬਾਹਰ ਸਿੱਖਾਂ ਦਾ ਕਤਲੇ ਆਮ ਕਰਕੇ ਆਪਣਾ ਮਜ਼੍ਹਬੀ ਜਨੂਨ ਦਿਖਾਇਆ ਸੀ। ਭਾਈ ਦੁਨੀ ਚੰਦ ਦੀ ਹਵੇਲੀ 'ਚ ਗ੍ਰਿਫ਼ਤਾਰੀ ਦੇ ਬਾਅਦ ਬੰਦਾ ਬਹਾਦਰ ਤੇ ਉਸ ਦੇ ਸਿਪਾਹੀ ਇੱਕ ਵਾਰ ਫਿਰ ਬੇਰਹਿਮ ਤੇ ਜ਼ਾਲਿਮ ਤਰੀਂ ਮੁਗ਼ਲਾਂ, ਅਫ਼ਗਾਨਾਂ, ਪਠਾਨਾਂ ਦੇ ਜ਼ੁਲਮ–ਓ–ਸਿਤਮ ਤੇ ਮਜ਼ਾਕ ਦਾ ਨਿਸ਼ਾਨਾ ਬਣ ਰਹੇ

ਸਨ। ਲਾਹੌਰ ਤੋਂ ਦਿੱਲੀ ਤੱਕ ਦੇ ਸਫ਼ਰ 'ਚ ਉਨ੍ਹਾਂ ਤੇ ਹਰ ਤਰ੍ਹਾਂ ਦਾ ਕਹਿਰ ਨਾਜ਼ਿਲ ਹੋਇਆ ਉਸ ਵਕਤ ਗ਼ੈਰ ਮੁਸਲਮਾਨਾਂ ਦੀ ਹਾਲਤ ਨਾਗੁਫ਼ਤਾ ਬਹਿ ਸੀ ਹਰ ਗ਼ੈਰ ਮੁਸਲਿਮ ਦੇ ਪਰ ਬੁਰੀ ਤਰ੍ਹਾਂ ਕੁਤਰ ਦਿੱਤੇ ਗਏ ਸਨ ਤੇ ਉਨ੍ਹਾਂ ਦੀ ਜ਼ਬਾਨ ਤੇ ਪਹਿਰੇ ਬਿਠਾ ਦਿੱਤੇ ਗਏ ਸਨ :-

**ਨਹੀਂ ਮਿਨੱਤ ਕਸ਼ੇ ਤਾਬੇ ਸ਼ਨੀਦਨ ਦਾਸਤਾਂ ਮੇਰੀ**
**ਖਮੋਸ਼ੀ ਗੁਫ਼ਤਗੂ ਹੈ, ਬੇਜ਼ਬਾਨੀ ਹੈ ਜ਼ਬਾਂ ਮੇਰੀ**
**ਯਿਹ ਦਸਤੂਰੇ ਜ਼ਬਾਂ ਬੰਦੀ ਹੈ ਕੈਸਾ ਤੇਰੀ ਮਹਫ਼ਿਲ ਮੇਂ**
**ਯਹਾਂ ਤੋ ਬਾਤ ਕਰਨੇ ਕੋ ਤਰਸਤੀ ਹੈ ਜ਼ਬਾਂ ਮੇਰੀ।**

ਖਾਲਸੇ ਨੇ ਜਜ਼ਬੇ ਦੀ ਬੜੀ ਸ਼ਿੱਦਤ ਨਾਲ ਆਜ਼ਾਦੀ ਦਾ ਐਲਾਨ ਕੀਤਾ। ਬੱਸ ਦੋ ਚਾਰ ਖ੍ਵਾਬੇ ਗ਼ਫ਼ਲਤ ਤੋਂ ਬੇਦਾਰ ਹੋਏ, ਹਰ ਇੱਕ ਨੇ ਜ਼ਿੱਲਤ ਦੀ ਜ਼ਿੰਦਗੀ ਨੂੰ ਹੀ ਤਰਜ੍ਹੀ ਦਿੱਤੀ। ਸ਼ਮ੍ਹਾ-ਏ-ਆਜ਼ਾਦੀ ਦੀ ਪਰਵਾਨਿਆਂ ਦਾ ਉਹ ਹੀ ਹਸ਼ਰ ਹੁੰਦਾ ਹੈ ਜੋ ਇੱਥੇ ਹੋ ਰਿਹਾ ਹੈ। ਫ਼ਿਰ ਸਿਰ ਕਲਮ ਕੀਤੇ ਜਾ ਰਹੇ ਹਨ ਤਾਕਿ ਦੂਸਰੇ ਇਬਰਤ ਹਾਸਿਲ ਕਰਨ। ਬੰਦੇ ਬਹਾਦਰ ਦਾ ਜਵਾਬ ਬੇਹੱਦ ਬੇਬਾਕਾਨਾ ਤੇ ਬੇਖੌਫ਼ ਸੀ। ਇਹ ਜਵਾਬ ਇੱਕ ਖਾਲਸੇ ਦੀ ਰੂਹ ਦੀ ਆਖ਼ਿਰੀ ਗਹਿਰਾਈ 'ਚੋਂ ਨਿਕਲਿਆ ਸੀ ਤੇ ਬੜਾ ਮਾਕੂਲ, ਮੁਖ਼ਤਸਿਰ ਤੇ ਉਸ ਵਕਤ ਦੀ ਇੱਕ ਜ਼ਿੰਦਾ ਹਕੀਕਤ ਦੀ ਆਈਨਾਦਾਰੀ ਕਰਦਾ ਸੀ। ਇਸ ਤੋਂ ਇਲਾਵਾ ਬਾਜ਼ ਸਿੰਘ ਨੇ ਆਪਣਾ ਖਾਲਸਾਈ ਰੰਗ ਫਰੱਖ਼ਸੀਅਰ ਨੂੰ ਸਰੇ ਦਰਬਾਰ ਦਿਖਾ ਦਿੱਤਾ ਸੀ। ਬਾਦਸ਼ਾਹੀ ਜਲਾਲ, ਸਤਵਤ ਤੇ ਦਬ੍ਦਬੇ ਨੂੰ ਵੀ ਹੇਚ ਸਮਝਦਾ ਹੈ ਤੇ ਆਪਣੇ ਸਰਬਲੋਹ ਖਾਲਸਾ ਹੋਣ ਦਾ ਮੁਜ਼ਾਹਿਰਾ ਕਿਸ ਬੇਖੌਫ਼ੀ ਨਾਲ ਕਰਦਾ ਹੈ। ਇਹ ਖਾਲਸੇ ਦੀ ਅਜ਼ਮਤ ਦਾ ਜ਼ਿੰਦਾ ਤੇ ਤਾਬਿੰਦਾ ਜਲਾਲ ਆਪਣੀ ਅਕਾਸੀ ਕਰਦਾ ਹੈ। ਇਸ ਤਰ੍ਹਾਂ ਖ਼ੂਨ ਆਸ਼ਾਮ ਤਲਵਾਰ ਨੇ ਇੰਨ੍ਹਾਂ ਸਿੱਖਾਂ ਦੇ ਮੁਕੱਦਰ ਦਾ ਆਖ਼ਰੀ ਫੈਸਲਾ ਕਰ ਦਿੱਤਾ ਤਕਰੀਬਨ ਤਿੰਨ ਮਹੀਨੇ ਤਕ ਖਾਮੋਸ਼ੀ ਛਾਈ ਰਹੀ ਆਖਿਰ ਬਹਾਦਰ ਬੰਦਾ ਬਹਾਦਰ ਤੇ ਉਸ ਦੇ ਪਾਸ ਅਹਿਲਕਾਰਾਂ ਦੀ ਵਾਰੀ ਆ ਗਈ। ਤਸੀਹੇ ਤੇ ਅਜ਼ਾਬ ਤੇ ਸਾਰੇ ਸਿੱਖਾਂ ਨੂੰ ਦਿੱਤੇ ਗਏ ਸਨ। ਪਰ ਬੰਦਾ ਬਹਾਦਰ ਤੇ ਉਸ ਦਾ ਬੇਟਾ ਬਾਦਸ਼ਾਹ ਦੇ ਅਜ਼ਾਬ ਤੇ ਅਤਾਬ ਦਾ ਖਾਸ ਨਿਸ਼ਾਨਾ ਬਣੇ 19 ਜੂਨ 1716 ਨੂੰ ਜਦ ਸੂਰਜ ਨੇ ਆਪਣੀ ਖ਼ੂਨੀ ਅੱਖ ਖੋਲੀ ਤੇ ਬੰਦਾ ਬਹਾਦਰ ਉਸ ਦਾ ਬੇਟਾ ਅਜੈ ਸਿੰਘ, ਬਾਜ਼ ਸਿੰਘ, ਫਤਹਿ ਸਿੰਘ, ਗ਼ੁਲਾਬ ਸਿੰਘ ਬਖ਼ਸ਼ੀ ਤੇ ਹੋਰ ਦੂਸਰੇ ਸਿੱਖ ਕਿਲ੍ਹੇ ਚੋਂ ਬਾਹਰ ਲੈ ਆਂਦੇ ਗਏ ਤੇ ਇਨ੍ਹਾਂ ਨੂੰ ਇਕ ਜਲੂਸ

ਦੀ ਸ਼ਕਲ 'ਚ ਸਰਬਰਾਹ ਖ਼ਾਨ ਕੋਤਵਾਲ ਇਬਰਾਹੀਮ-ਉਦ-ਦੀਨ ਖ਼ਾਨ ਮੀਰ ਆਤਿਸ਼ ਇਨ੍ਹਾਂ ਨੂੰ ਆਪਣੀ ਆਖਰੀ ਮੰਜ਼ਿਲੇ ਮਕਸੂਦ ਵਲ ਯਾਨਿ ਸ਼ਹਾਦਤ ਗਾਹ 'ਚ ਲੈ ਗਏ ਹੁਣ ਇਹ ਕੁੱਝ ਹੀ ਲਮਹਿਆਂ ਦੇ ਮਹਿਮਾਨ ਸਨ। ਮੌਤ ਦਾ ਫਰਿਸ਼ਤਾ ਆਸਮਾਨ ਤੇ ਆਪਣੇ ਪਰ ਬੜੀ ਤੇਜ਼ੀ ਨਾਲ ਮਾਰ ਰਿਹਾ ਸੀ। ਬੰਦੇ ਬਹਾਦਰ ਨੂੰ ਜੰਜ਼ੀਰਾਂ 'ਚ ਜਕੜਿਆ ਹੋਇਆ ਸੀ ਤੇ ਪਹਿਲਾਂ ਦੀ ਤਰ੍ਹਾਂ ਸੁਨਹਿਰੀ ਕਸੀਦਾਕਾਰੀ ਦੀ ਦਸਤਾਰ ਤੇ ਹੋਰ ਸੁਨਹਿਰੀ ਲਿਬਾਸ ਉਸ ਦੇ ਜ਼ੇਬੇਤਨ ਕੀਤਾ ਹੋਇਆ ਸੀ। ਬੰਦੇ ਬਹਾਦਰ ਨੂੰ ਇਕ ਕਿਸਮ ਦਾ ਨਕਲੀ ਬਾਦਸ਼ਾਹ ਬਣਾਇਆ ਹੋਇਆ ਸੀ। ਉਸ ਨੂੰ ਇਕ ਵਾਰ ਫਿਰ ਹਾਥੀ ਤੇ ਸਵਾਰ ਕਰਾ ਦਿੱਤਾ ਤੇ ਬਾਕੀ ਸਿੱਖ ਸਰਦਾਰ ਉਸ ਦੇ ਪਿੱਛੇ ਪਿੱਛੇ ਆ ਰਹੇ ਸਨ। ਗਲੀਆਂ, ਬਾਜ਼ਾਰਾਂ 'ਚ ਉਸ ਦਾ ਜਲੂਸ ਕੱਢਿਆ ਗਿਆ ਤੇ ਬੰਦੇ ਬਹਾਦਰ ਤੇ ਉਸ ਦੇ ਸਰਦਾਰਾਂ ਦੀ ਤਸ਼ਹੀਰ ਕੀਤੀ ਗਈ। ਫਿਰ ਉਸ ਨੂੰ ਖ੍ਵਾਜਾ ਕੁਤਬ-ਉਦ-ਦੀਨ ਬਖ਼ਤਿਆਰ ਕਾਕੀ ਜੋ ਕਿ ਇਕ ਅਜ਼ੀਮ ਸੂਫੀ ਸਨ ਲੈ ਜਾ ਕੇ ਉਸ ਦੇ ਬਾਅਦ ਮਰਹੂਮ ਮੁਗ਼ਲ ਸ਼ਹਿਨਸ਼ਾਹ ਬਹਾਦਰ ਸ਼ਾਹ ਦੇ ਮਜ਼ਾਰ ਦੇ ਗਿਰਦ ਤਵਾਫ਼ ਕਰਾਇਆ ਗਿਆ, ਸ਼ਾਇਦ ਇਸ ਕਰਕੇ ਕਿ ਮਰਹੂਮ ਦੀ ਰੂਹ ਨੂੰ ਕੁਝ ਸਕੂਨ ਸਬਰ ਤੇ ਕਰਾਰ ਮਿਲ ਜਾਏ। ਕਿਉਂਕਿ ਬੰਦਾ ਬਹਾਦਰ ਨੂੰ ਬਾਦਸ਼ਾਹ ਬਹਾਦਰ ਸ਼ਾਹ ਦੇ ਬਿਹਤਰੀਨ ਸਿਪਾਹਸਾਲਾਰ ਨੂੰ ਗ੍ਰਿਫਤਾਰ ਨਹੀਂ ਸਨ ਕਰ ਸਕੇ। ਅੱਜ ਗ੍ਰਿਫਤਾਰਸ਼ੁਦਾ ਬੰਦਾ ਬਹਾਦਰ ਤੇ ਉਸ ਦੇ ਰਫੀਕਾਂ ਨੂੰ ਮਰਹੂਮ ਦੀ ਰੂਹ ਦੇਖ ਸਕੇ, ਤੇ ਤਸਕੀਨ ਪਾਏ। ਇਸ ਦੇ ਬਾਅਦ ਬੰਦੇ ਬਹਾਦਰ ਨੂੰ ਹਾਥੀ ਤੋਂ ਉਤਾਰ ਕੇ ਜ਼ਮੀਨ ਤੇ ਬਿੱਠਾ ਦਿੱਤਾ ਗਿਆ ਤੇ ਫਿਰ ਉਸ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ।ਇਹ ਇਕ ਹੈਰਾਨਕੁਨ ਨੁਕਤਾ ਹੈ ਕਿ ਗੁਨਾਹਗਾਰ ਕਿਸੇ ਵੀ ਮਜ਼੍ਹਬ ਦਾ ਹੋਏ ਉਹ ਗੁਨਾਹਗਾਰ ਹੀ ਹੈ, ਜ਼ਾਲਿਮ ਜ਼ਾਲਿਮ ਹੀ ਰਹਿੰਦਾ ਹੈ ਉਹ ਮਾਸੂਮ ਤੇ ਬੇਗੁਨਾਹ ਨਹੀਂ ਹੋ ਸਕਦਾ। ਆਖ਼ਿਰ ਇਹ ਇਸਲਾਮ 'ਚ ਕਿਸ ਤਰ੍ਹਾਂ ਦੀ ਰਵਾਇਤ ਤੇ ਖ਼ੂਬੀ ਹੈ ਕਿ ਉਹ ਇਕ ਅਜ਼ੀਮ ਗੁਨਾਹਗਾਰ ਨੂੰ ਇਸਲਾਮ ਕਬੂਲ ਕਰਨ ਤੇ ਬੇਗੁਨਾਹ ਤੇ ਮਾਸੂਮ ਕਰਾਰ ਦਿੰਦਾ ਹੈ। ਉਸ ਨੇ ਇਸਲਾਮ ਕਬੂਲ ਨਹੀਂ ਕੀਤਾ ਤੇ ਆਖਿਰੀ ਦਮ ਤਕ ਗੁਰੂ ਕਾ ਬੰਦਾ ਹੀ ਰਿਹਾ ਉਸ ਨੇ ਇਹ ਸਾਬਤ ਕਰ ਦਿੱਤਾ ਕਿ ਗੁਰੂ ਕੇ ਬੰਦੇ ਦੇ ਪੈਰਾਂ 'ਚ ਲਗ਼ਜ਼ਿਸ਼ ਨਹੀਂ ਆ ਸਕਦੀ ਖਾਹ ਸਿਰ ਤੋਂ ਕਿਆਮਤ ਹੀ ਕਿਉਂ ਨਾ ਗੁਜ਼ਰ ਜਾਏ। ਪਹਿਲਾਂ ਉਹ ਤਲਵਾਰ ਦੀ ਧਾਰ

ਤੇ ਚਲਦਾ ਰਿਹਾ ਸੀ ਤੇ ਫਿਰ ਸਿੱਖੀ ਸਿਦਕ ਦਾ ਉਸ ਨੇ ਪੂਰਾ ਸਬੂਤ ਦਿੱਤਾ। ਤਨ ਪੁਰਜ਼ਾ ਪੁਰਜ਼ਾ ਕਟਵਾਇਆ ਤੇ ਆਪਣੇ ਦੀਨ ਈਮਾਨ ਤੇ ਕਾਇਮ ਰਿਹਾ। ਅਜ਼ੀਮ ਸ਼ਹਾਦਤ ਦਾ ਵਕਤ ਆ ਗਿਆ ਤੇ ਬੰਦੇ ਬਹਾਦਰ ਦੇ ਮਾਸੂਮ ਬੇਟੇ ਨੂੰ ਉਸ ਦੇ ਸਾਹਮਣੇ ਬਿੱਠਾ ਦਿੱਤਾ ਗਿਆ ਜਲਾਦ ਨੇ ਤੇਜ਼ਧਾਰ ਵਾਲਾ ਚਾਕੂ ਬੰਦੇ ਦੇ ਸਾਹਮਣੇ ਰੱਖ ਦਿੱਤਾ ਤੇ ਕਿਹਾ ਆਪਣੇ ਬੇਟੇ ਦੇ ਜਿਸਮ ਦਾ ਟੁਕੜਾ ਟੁਕੜਾ ਕਰ ਦੇਵੇ। ਬੰਦੇ ਬਹਾਦਰ ਨੇ ਬੜੇ ਹਿੰਮਤ ਤੇ ਹੌਸਲੇ ਨਾਲ ਕਤੱਲ ਕਰਨ ਤੋਂ ਸਾਫ ਇਨਕਾਰ ਕਰ ਦਿੱਤਾ। ਜਲਾਦ ਨੇ ਉਸੇ ਚਾਕੂ ਨਾਲ ਮਾਸੂਮ ਬੱਚੇ ਦਾ ਸਾਰਾ ਜਿਸਮ ਚੀਰ ਫਾੜ ਕੇ ਰੱਖ ਦਿੱਤਾ। ਜਲਾਦ ਤੇ ਤਲਵਾਰ ਹਰ ਵਕਤ ਖੂਨ ਦੇ ਪਿਆਸੇ ਰਹਿੰਦੇ ਹਨ ਤੇ ਉਸਦਾ ਤੜਫਦਾ ਫੜਕਦਾ ਦਿਲ ਬੰਦੇ ਬਹਾਦਰ ਦੇ ਮੂੰਹ 'ਚ ਜ਼ਬਰਦਸਤੀ ਠੋਂਸ ਦਿੰਦਾ ਹੈ। ਬੰਦੇ ਬਹਾਦਰ ਦਾ ਮੂੰਹ ਉਸ ਨੰਨ੍ਹੇ ਮੁਨ੍ਹੇ ਮਾਸੂਮ ਦੇ ਦਿਲ ਨੂੰ ਮੂੰਹ ਚੋਂ ਬਾਹਰ ਉਗਲ ਦਿੰਦਾ ਹੈ। ਕਿੰਨ੍ਹਾ ਦਿਲ ਦਹਿਲਾਹ ਦੇਣ ਵਾਲਾ ਮੰਜ਼ਰ ਹੈ। ਇਕ ਸੱਚੇ ਸੁੱਚੇ ਖਾਲਸੇ ਦੀ ਤਰ੍ਹਾਂ ਉਸ ਦੀ ਲਿਵ ਆਪਣੇ ਮਾਲਿਕ ਨਾਲ ਜੁੜੀ ਹੋਈ ਹੈ ਤੇ ਉਸਦੇ ਭਾਣੇ ਨੂੰ ਮੰਨਦਾ ਹੈ ਤੇ ਸਿੱਖੀ ਦੀ ਤਾਅਲੀਮ ਦਾ ਅਮਲੀ ਸਬੂਤ ਦੇ ਰਿਹਾ ਹੈ। ਮਾਸੂਮ ਬੇਟੇ ਦੇ ਬਾਅਦ ਉਸ ਦੀ ਆਪਣੀ ਸ਼ਹਾਦਤ ਦੀ ਵਾਰੀ ਆ ਗਈ ਉਸ ਦੀਆਂ ਦੋਵੇਂ ਅੱਖਾਂ ਤੇਜ਼ ਨੋਕੀਲੇ ਚਾਕੂ ਨਾਲ ਖਰੋਚ ਕੇ ਬਾਹਰ ਕੱਢ ਦਿੱਤੀਆਂ ਗਈਆਂ ਸਭ ਤੋਂ ਪਹਿਲਾਂ ਉਸ ਨੂੰ ਨਾਬੀਨਾ ਅੰਨ੍ਹਾ ਕਰ ਦਿੱਤਾ ਗਿਆ। ਉਸ ਦੀਆਂ ਅੱਖਾਂ ਚੋਂ ਖੂਨ ਬਹਿ ਰਿਹਾ ਸੀ। ਫਿਰ ਉਸ ਦਾ ਇਕ ਪੈਰ ਉਸ ਦੇ ਤਨ ਤੋਂ ਜੁਦਾ ਕਰ ਦਿੱਤਾ ਗਿਆ। ਫਿਰ ਉਸ ਦੇ ਦੋਵੇਂ ਹੱਥ ਕੱਟ ਦਿੱਤੇ ਗਏ। ਇਸ ਤਰ੍ਹਾਂ ਉਹ ਆਪਣੇ ਲਹੂ 'ਚ ਹੀ ਤਰ-ਬ-ਤਰ ਹੋ ਗਿਆ ਸੀ। ਇਸ ਦੇ ਬਾਅਦ ਲਾਲ ਸੁਰਖ ਜਮੂਰਾਂ ਨਾਲ ਉਸ ਦਾ ਮਾਸ ਨੋਚਿਆ ਫਿਰ ਆਖਿਰ ਤੇ ਉਸ ਦਾ ਸਿਰ ਕਲਮ ਕਰ ਦਿੱਤਾ ਗਿਆ ਤੇ ਉਸ ਦੇ ਜਿਸਮ ਦੇ ਟੁੱਕੜੇ-ਟੁੱਕੜੇ ਕਰ ਦਿੱਤੇ ਗਏ। ਬਾਜ਼ ਸਿੰਘ ਤੇ ਫ਼ਤਹਿ ਸਿੰਘ ਨੂੰ ਉਸ ਦੇ ਰਫ਼ੀਕਾਂ ਨਾਲ ਸਖ਼ਤ ਅਜ਼ਾਬ ਦੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਅੱਜ ਵੀ ਇੰਨ੍ਹਾਂ ਸਿੰਘਾਂ ਤੇ ਸ਼ਹਾਦਤ ਨਾਜ਼ ਕਰਦੀ ਹੈ। ਐਸਾ ਸ਼ਹੀਦ ਵੀ ਕੋਈ ਕੋਈ ਹੁੰਦਾ ਹੈ ਤੇ ਐਸੀ ਸ਼ਹਾਦਤ ਵੀ ਕਿਸੇ ਕਿਸੇ ਨੂੰ ਨਸੀਬ ਹੁੰਦੀ ਹੈ :-

**ਵਹਾਂ ਕਿਆ ਹੈ ਨਿਗਾਹੇ ਨਾਜ਼ ਕੀ ਹਲਕੀ ਸੀ ਜੁੰਬਸ਼ ਹੈ**
**ਮਜ਼ੇ ਲੇ-ਲੇ ਕੇ ਅਬ ਤੜਪਾ ਕਰੇਂ ਅਰਬਾਬੇ ਜਾਂ ਬਰਸੋਂ**

ਗੁਰੂ ਕਾ ਇਬਰਤਨਾਕ ਅਨਜਾਮ "ਜਬ ਸਬ ਕੋ ਕਤੱਲ ਕਰ ਦੀਆ ਗਿਆ ਤੋ ਬਾਦਸ਼ਾਹ ਨੇ ਹੁਕਮ ਦੀਆ ਕਿ ਪਹਿਲੇ ਤੋ ਉਸ ਕੇ ਬੇਟੇ ਕੋ ਉਸ ਕੇ ਸਾਹਮਨੇ ਬਲਕਿ ਖੁਦ ਉਸ ਕੇ ਹਾਥ ਸੇ ਇਸ ਤਰਹ ਕਤੱਲ ਕਰਾਉ ਜਿਸ ਤਰ੍ਹਾਂ ਬੇਰਹਿਮੀ ਸੇ ਇਸ ਮਲਊਨ (ਲਾਅਨਤੀ) ਨੇ ਦੂਸਰੋ ਕੇ ਬੇਟੋ ਕੋ ਕਤਲ ਔਰ ਜ਼ਿਬਹ ਕੀਆ ਹੈ। ਕਤਲ ਕੇ ਬਾਅਦ ਇਸ ਕੇ ਅਜ਼ੂ ਅਜ਼ੂ ਕੋ ਜੁਦਾ ਕਰਦੇਂ ਔਰ ਇਸੀ ਤਰ੍ਹਾ ਉਸ ਕੇ ਰਫੀਕੋਂ (ਸਾਥੀਓਂ) ਕੋ ਭੀ ਕਤੱਲ ਕਰ ਦੀਆ ਜਾਏ।

**ਕਫਸ ਕਿਆ? ਹਲਕਾ ਹਾਏ ਦਾਮ ਕਿਆ ਰੰਜੇ ਅਸੀਰੀ ਕਿਆ?**
**ਚਮਨ ਪਰ ਮਿੱਟ ਗਿਆ ਜੋ ਹਰ ਤਰਹ ਆਜ਼ਾਦ ਹੋਤਾ ਹੈ।**

ਇਹ ਸਬ ਆਪਣੇ ਦੀਨ ਈਮਾਨ ਤੇ ਮਰ ਮਿਟੇ ਸਨ। ਇਸ ਦੀ ਸ਼ਹਾਦਤ ਦੇ ਸਾਰੇ ਮੁਸਲਮਾਨ ਤੇ ਅੰਗ੍ਰੇਜ਼ ਵੀ ਚਸ਼ਮਦੀਦ ਗਵਾਹ ਹਨ। ਕੁਝ ਸਿੱਖ ਤਾਰੀਖ਼ ਨਵੀਸਾਂ ਦੀਆਂ ਮਨ ਤਰੰਗਾਂ ਮੌਜਾਂ ਤੇ ਲਹਿਰਾਂ ਨੂੰ ਵੀ ਇਕ ਨਜ਼ਰ ਦੇਖ ਲਿਆ ਜਾਏ।

ਬੁਲਬੁਲ ਚਿਹ ਗੁਫਤ-ਓ-ਗੁਲ ਚਿਹ ਸ਼ਨੀਦ-ਓ-ਸਬਾ ਚਿਹ ਕਰਦ

ਬੁਲਬੁਲ ਨੇ ਕੀ ਕਿਹਾ ਤੇ ਫੁਲ ਨੇ ਕੀ ਸੁਣਿਆ ਤੇ ਸਬਾ (ਸੁਬ੍ਹ ਦੀ ਮਸਤ ਖਿਰਾਮੀ ਕਰਦੀ ਹੋਈ ਹਲਕੀ ਹਲਕੀ ਹਵਾ) ਨੇ ਕੀ ਕੀਤਾ? ਸਿੱਖ ਤਾਰੀਖ਼ ਨਵੀਸਾਂ 'ਚ ਹਰ ਕੋਈ ਇਕ ਦੂਸਰੇ ਤੋਂ ਜ਼ਿਆਦਾ ਖਾਮ ਖਿਆਲੀ ਦੀਆਂ ਗੱਲ੍ਹਾਂ ਕਰਦਾ ਹੈ। ਇੰਨ੍ਹਾਂ 'ਚ ਹਰ ਕੋਈ ਇਕ ਦੂਸਰੇ ਨੂੰ ਮਾਤ ਦੇਣ ਦੀ ਕੋਸ਼ਿਸ਼ ਕਰਦਾ ਹੈ। ਉਹ ਬੇਪਰ ਦੀਆਂ ਛੱਡਦੇ ਹਨ ਤੇ ਖੁਦਾ ਪਨਾਹ ਇੰਨ੍ਹਾਂ ਚੋਂ ਕਿਸੇ ਨੇ ਵੀ ਚਸ਼ਮਦੀਦ ਗਵਾਹਾਂ ਦੀ ਗਵਾਹੀ ਤੇ ਨਜ਼ਰ ਨਹੀਂ ਮਾਰੀ। ਹਰ ਤਾਰੀਖ਼ੀ ਹਕੀਕਤ ਨੂੰ ਨਜ਼ਰ ਅੰਦਾਜ਼ ਕੀਤਾ ਹੈ। ਤਾਰੀਖ਼ ਨੂੰ ਆਪਣੇ ਜ਼ਾਤੀ ਨਜ਼ਰੀਏ ਤੇ ਨੁਕਤਾ-ਏ-ਨਜ਼ਰ ਤੋਂ ਪੇਸ਼ ਕੀਤਾ ਹੈ। ਇਹ ਹਕੀਕਤ ਬਿਆਨੀ ਤੋਂ ਕੋਸਾਂ ਦੂਰ ਹਨ ਤੇ ਨਾ ਹੀ ਇਹ ਤਾਰੀਖ਼ ਨਵੀਸੀ ਦੇ ਫਨ ਤੇ ਫਲਸਫੇ ਤੋਂ ਆਗਾਹ ਹਨ। "ਗੁਰੂ ਦਾ ਇਬਰਤ ਨਾਕ ਅੰਜਾਮ" ਖ਼ਾਫੀ ਖ਼ਾਨ ਬੰਦੇ ਬਹਾਦਰ ਦੀ ਸ਼ਹਾਦਤ ਦੀ ਗਵਾਹੀ ਇੰਨ੍ਹਾਂ ਲਫਜ਼ਾ 'ਚ ਦਿੰਦਾ ਹੈ "ਖਤਰੀ ਕੌਮ ਕੇ ਲੋਗ ਖੁਫੀਆ ਤੌਰ ਪਰ ਇਸ ਕੇ ਮੁਅਤਕਦ ਔਰ ਮੁਰੀਦ ਥੇ ਉਨਹੋਂ ਨੇ ਮੁਹੰਮਦ ਆਮੀਨ ਖਾਨ ਔਰ ਦੂਸਰੇ ਮੁਤਵਸਿਲ (ਵਸੀਲਾ ਢੂੰਡਨੇ ਵਾਲੇ) ਅਮੀਰੋਂ ਕੋ ਉਸ ਕੀ ਜਾਨ ਬਖ਼ਸ਼ੀ ਕੇ ਲਿਏ ਭਾਰੀ ਰਕਮੇਂ ਪੇਸ਼ ਕੀ ਮਗਰ ਉਨ ਕੋ ਕਾਮਯਾਬੀ ਨਹੀਂ ਹੂਈ। "ਖ਼ਾਫੀ ਖ਼ਾਨ ਦੇ ਇੰਨ੍ਹਾਂ ਲਫਜ਼ਾ

ਤੋਂ ਸਾਫ ਜ਼ਾਹਿਰ ਹੈ ਕਿ ਉਹ ਬੰਦੇ ਬਹਾਦਰ ਦੀ ਜਾਨ ਬਚਾਉਂਣ 'ਚ ਨਾਕਾਮ ਰਹੇ। ਯਾਨਿ ਉਹ ਸ਼ਹਾਦਤ ਦਾ ਜਾਮ ਪੀ ਗਿਆ। ਇਸ ਤੋਂ ਇਲਾਵਾ ਇਹ ਵੀ ਜ਼ਾਹਿਰ ਹੁੰਦਾ ਹੈ ਕਿ ਉਹ ਰਾਜਪੂਤ ਨਹੀਂ ਬਲਕਿ ਖਤਰੀ ਵੀ ਸਾਬਤ ਹੋ ਸਕਦਾ ਹੈ। ਇਸ ਲਈ ਖੱਤਰੀ ਉਸ ਦੀ ਇਮਦਾਦ ਲਈ ਤਿਆਰ ਹੋ ਗਏ। ਬੰਦੇ ਬਹਾਦਰ ਦਾ ਹਸਬ ਨਸਬ ਤੇ ਅਸਲ ਨਸਲ ਦੇ ਬਾਰੇ ਯਕੀਨ ਨਾਲ ਕੁਝ ਕਹਿਣਾ ਨਾਮੁਮਕਿਨ ਹੈ ਤੇ ਸਿੱਖੀ ਦੇ ਨੁਕਤਾ ਨਜ਼ਰ ਤੋਂ ਉਸ ਦੀ ਅਸਲ ਨਸਲ ਦਾ ਸੁਰਾਗ਼ ਲਗਾਉਂਣ ਦੀ ਕੋਈ ਜ਼ਰੂਰਤ ਨਹੀਂ ਕਿਉਂਕਿ ਸਿੱਖ ਸਿੱਖ ਹੈ। ਸਿੱਖ ਕੌਮ ਇਕ ਐਸੀ ਕੌਮ ਹੈ ਜਿਸ ਨੂੰ ਸਾਰੀ ਦੀ ਸਾਰੀ ਕੌਮ ਨੂੰ ਖਾਲਸਾ ਸਾਹਿਬ ਸਿੰਘ ਸਾਹਿਬ ਕਹਿ ਕੇ ਖ਼ਿਤਾਬ ਕਰ ਸਕਦੇ ਹੋ। ਸਿੱਖੀ ਜ਼ਾਤ-ਪਾਤ ਹਸਬ-ਨਸਬ ਅਸਲ ਨਸਲ ਤੋਂ ਬਹੁਤ ਉੱਪਰ ਉੱਠ ਚੁੱਕੀ ਹੈ। ਕਈ ਸਿੱਖ ਪਿਤਾ ਗੁਰੂ ਗੋਬਿੰਦ ਸਿੰਘ ਸਾਹਿਬ ਲਿਖਾਉਂਦੇ ਹਨ। ਦਸ਼ਮੇਸ਼ ਪਿਤਾ ਸਾਰੀ ਕੌਮ ਦੇ ਪਿਤਾ ਹਨ। ਖਾਲਸਾ ਉਨ੍ਹਾਂ ਦੀ ਲਾਡਲੀ ਫੌਜ ਵੀ ਹੈ ਤੇ ਲਾਡਲਾ ਬੇਟਾ ਵੀ ਹੈ। ਬਸ਼ਰਤੇ ਕਿ ਉਹ ਸੱਚਾ, ਸੁੱਚਾ ਗੁਰੂ ਕਾ ਸਿੱਖ ਹੋਏ ਗੁਰੂ ਕਾ ਲਾਲ ਹੋਏ। ਇਹ ਕੌਮ ਗੁਰੂ ਕੀ ਲਾਲ ਵੀ ਹੈ। ਅਗਰ ਰਤਨ ਸਿੰਘ ਭੰਗੂ ਬੰਦੇ ਬਹਾਦਰ ਬਾਰੇ ਇਹ ਕਹਿੰਦਾ ਹੈ ਕਿ ਬੰਦੇ ਬਹਾਦਰ ਨੂੰ ਘੋੜੇ ਪਿੱਛੇ ਬੰਨ ਕੇ ਘਸੀਟਿਆ ਗਿਆ ਸੀ ਉਸ ਨੂੰ ਬੇਹੋਸ਼ੀ ਦੀ ਹਾਲਤ 'ਚ ਛੱਡ ਦਿੱਤਾ ਗਿਆ ਸੀ। ਜਦ ਉਸ ਦੇ ਹੋਸ਼ ਹਵਾਸ ਕਾਇਮ ਹੋ ਗਏ ਤੇ ਉਹ ਗ਼ਾਇਬ ਹੋ ਗਿਆ। ਬਾਕੀ ਸਾਰੇ ਦੇ ਸਾਰੇ ਸਿੱਖ ਤੇ ਉਨ੍ਹਾਂ ਦੇ ਸਰਦਾਰ ਬੜੀ ਬੇਰਹਿਮੀ ਨਾਲ ਕਤਲ ਕਰ ਦਿੱਤੇ ਗਏ ਸਨ। ਲਾਸ਼ਾਂ ਦੀ ਬੇਹੁਰਮਤੀ ਕੀਤੀ ਗਈ ਸੀ। ਕਈ ਦਿਨ ਤਕ ਲਾਸ਼ਾਂ ਨੂੰ ਇਲਾਂ ਤੇ ਦੂਸਰੇ ਜਾਨਵਰ ਨੋਚਦੇ ਰਹੇ। ਬੰਦਾ ਬਹਾਦਰ ਜਿਸ ਨੂੰ ਕਿ ਮੁਗ਼ਲ ਬਾਦਸ਼ਾਹ ਤੇ ਮੁਗ਼ਲ ਸਿਪਾਹਸਾਲਾਰ ਆਪਣਾ ਸਭ ਤੋਂ ਜ਼ਿਆਦਾ ਖੂਨ ਖਾਰ ਤੇ ਦਰਿੰਦਾ ਦੁਸ਼ਮਣ ਸਮਝਦੇ ਸਨ ਤੇ ਇਸ ਦੇ ਨਾਲ ਨਾਲ ਜਾਦੂਗਰ ਵੀ ਸਮਝਦੇ ਸਨ ਉਸ ਨੂੰ ਕਿਸ ਤਰ੍ਹਾਂ ਬੇਹੋਸ਼ੀ ਦੀ ਹਾਲਤ 'ਚ ਨਜ਼ਰਅੰਦਾਜ਼ ਕਰ ਸਕਦੇ ਸਨ। ਬਾਦਸ਼ਾਹ ਦਾ ਹੁਕਮ ਹੈ ਕਤੱਲ ਕਰਨ ਦੇ ਬਾਅਦ ਇਸ ਦਾ ਇਕ ਇਕ ਜੋੜ ਅਲਹਿਦਾ ਕਰ ਦਿੱਤਾ ਜਾਏ। ਜਦ ਭਾਈ ਦੁਨੀ ਚੰਦ ਦੀ ਗੜ੍ਹੀ 'ਚ ਅਬਦੁਸਮਦ ਖ਼ਾਨ ਨੇ ਉਸ ਨੂੰ ਗ੍ਰਿਫਤਾਰ ਕੀਤਾ ਤੇ ਉਸ ਨੂੰ ਬੰਦੇ ਬਹਾਦਰ ਨੇ ਇਕ ਬਹੁਤ ਵੱਡੀ ਰਕਮ ਦੇਣ ਦਾ ਵਾਅਦਾ ਇਸ ਸ਼ਰਤ ਤੇ ਕੀਤਾ ਕਿ ਉਸ ਨੂੰ ਨਿਕਲਣ ਦਿੱਤਾ ਜਾਏ ਜਦ ਕਿ ਬੰਦੇ ਬਹਾਦਰ ਦੇ ਪਾਸ ਦੇਣ ਨੂੰ ਕੋਈ ਛੋਟੀ ਰਕਮ ਵੀ ਨਹੀਂ ਸੀ। ਇਹ

ਗ਼ਲਤ ਬਿਆਨੀ ਨਹੀਂ ਤੇ ਕੀ ਹੈ? ਫਿਰ ਖਾਫੀ ਖ਼ਾਨ ਮੁਹੰਮਦ ਅਮੀਨ ਖ਼ਾਨ ਨੂੰ ਬੰਦੇ ਬਹਾਦਰ ਦੀ ਜਾਨਬਖ਼ਸ਼ੀ ਬਾਰੇ ਲਿਖਦਾ ਹੈ ਪਰ ਉਹ ਵੀ ਸਾਫ ਇਨਕਾਰ ਕਰ ਦਿੰਦਾ ਹੈ। ਬੰਦਾ ਬਹਾਦਰ ਨੂੰ ਗ੍ਰਿਫਤਾਰ ਕਰਨ ਲਈ ਮੁਗ਼ਲਾਂ ਨੇ ਆਪਣੀ ਫੌਜ ਦੇ ਬੇਸ਼ੁਮਾਰ ਆਦਮੀ ਕਤਲ ਕਰਵਾਏ ਆਪਣੀ ਹਕੂਮਤ ਦਾ ਬਿਹਤਰੀਨ ਅਸਲ੍ਹਾ ਲੈ ਕੇ ਉਸ ਦਾ ਪਿੱਛਾ ਕਰਦੇ ਰਹੇ ਤੇ ਇਹ ਪਿੱਛਾ ਉਨ੍ਹਾਂ ਨੇ ਕਈ ਸਾਲ ਤਕ ਕੀਤਾ। ਉਹ ਹਰ ਦਫ਼ਾ ਇਨ੍ਹਾਂ ਦੇ ਸ਼ਿਕੰਜੇ ਚੋਂ ਨਿਕਲ ਜਾਂਦਾ ਰਿਹਾ। ਭੁਖਮਰੀ ਦਾ ਸ਼ਿਕਾਰ ਹੋ ਕੇ ਉਹ ਬੜੀ ਮੁਸ਼ਕਿਲ ਨਾਲ ਇਨ੍ਹਾਂ ਦੇ ਹੱਥ ਆਇਆ ਸੀ ਉਹ ਐਸੇ ਸ਼ਿਕਾਰ ਨੂੰ ਬੇਹੋਸ਼ੀ ਦੀ ਹਾਲਤ 'ਚ ਕਿਸ ਤਰ੍ਹਾਂ ਛੱਡ ਸਕਦੇ ਨੇ ਇਹ ਤੇ ਖ਼੍ਵਾਬ-ਓ-ਖਿਆਲ 'ਚ ਵੀ ਨਹੀਂ ਆ ਸਕਦਾ। ਪਰ ਸਿੱਖ ਤਾਰੀਖ਼ ਨਵੀਸਾਂ ਨੇ ਆਪਣੇ ਖਿਆਲੀ ਘੋੜੇ ਸਰਪਟ ਦੌੜਾ ਦਿੱਤੇ ਨੇ ਨਾ ਹੀ ਇਹ ਕਾਮਿਲ ਯਕੀਨ ਨਾਲ ਉਸ ਦੀ ਪਹਿਲੀ ਜ਼ਿੰਦਗੀ ਤੇ ਰੋਸ਼ਨੀ ਪਾ ਸਕੇ ਹਨ ਤੇ ਉਸ ਦੀ ਆਖ਼ਰੀ ਜ਼ਿੰਦਗੀ ਜਿਸ 'ਚ ਉਸ ਤੇ ਖ਼ੂਬ ਸਿਤਮ ਕੀਤਾ ਜਾਂਦਾ ਹੈ ਤੇ ਬੇਹੱਦ ਮੁਜ਼ਾਲਿਮ ਤੋੜੇ ਜਾਂਦੇ ਹਨ। ਕਤਲ ਦੇ ਬਾਅਦ ਉਸ ਦੀ ਲਾਸ਼ ਦੇ ਟੁੱਕੜੇ ਟੁੱਕੜੇ ਕਰ ਦਿੱਤੇ ਜਾਂਦੇ ਹਨ। ਸਿੱਖ ਸ਼ਹਾਦਤ ਨੇ ਸੁਨਹਿਰੀ ਸਿੱਖ ਤਾਰੀਖ਼ ਦੇ ਸਫ਼੍ਹੇ ਲਿਖੇ ਹਨ। ਸਿੱਖ ਤਾਰੀਖ਼ ਨਵੀਸ ਸਰੂਪ ਦਾਸ ਬੰਦੇ ਬਾਰੇ ਇਸ ਤਰ੍ਹਾਂ ਕਹਿੰਦਾ ਹੈ "ਬੰਦੇ ਨੇ ਕਿਹਾ ਜੋ ਕਿਸੀ ਕਾ ਕਿਆ ਮਕਦੂਰ ਥਾ ਜੋ ਮੁਝ ਕੋ ਮਾਰਤਾ ਪਰ ਸਤਿਗੁਰੂ ਕੀ ਆਗਿਆ ਮੇਰੇ ਸੇ ਭੰਗ ਹੂਈ ਹੈ ਉਸ ਕੀ ਸਜ਼ਾਏ ਇਹ ਮੁਝ ਪਰ ਹੈ।" ਕਦੀ ਇਹ ਸਿੱਖ ਤਾਰੀਖ਼ ਨਵੀਸ ਇਹ ਲਿਖਦੇ ਹਨ ਕਿ ਬੰਦਾ ਦਿੱਲੀ 'ਚ ਮਾਰਿਆ ਨਹੀਂ ਬਲਕਿ ਉਹ ਆਪਣਾ ਪਿੰਜਰਾ ਹੀ ਉੜਾ ਕੇ ਲੈ ਗਿਆ ਸੀ। ਹੈਰਾਨਕੁਨ ਬਾਤ ਇਹ ਹੈ ਕਿ ਨਾ ਤੇ ਉਹ ਲਾਹੌਰ 'ਚ ਆਪਣਾ ਪਿੰਜਰਾ ਉੜਾ ਸਕਿਆ ਨਾ ਲਾਹੌਰ ਤੋਂ ਦਿੱਲੀ ਤਕ ਦੇ ਲੰਮੇ ਸਫਰ 'ਚ ਉਹ ਆਪਣਾ ਪਿੰਜਰਾ ਉੜਾ ਸਕਿਆ। ਦਿੱਲੀ 'ਚ ਉਸ ਨੂੰ ਬੇਹੱਦ ਜ਼ਲੀਲ ਕੀਤਾ ਗਿਆ, ਬੇਆਬਰੂ ਕੀਤਾ ਗਿਆ, ਬੇਇਜ਼ਤ ਕੀਤਾ ਗਿਆ। ਮਿੱਟੀ ਦੇ ਬੋਝ ਨਾਲ ਉਸਦਾ ਸਿਰ ਝੁਕਿਆ ਹੋਇਆ ਸੀ। ਇਹ ਸਭ ਕੁਝ ਹੋਣ ਦੇ ਬਾਵਜੂਦ ਉਹ ਆਪਣਾ ਪਿੰਜਰਾ ਨਾ ਉੜਾ ਸਕਿਆ। ਇਹ ਸਿੱਖ ਤਾਰੀਖ਼ ਨਵੀਸ ਬੰਦੇ ਬਹਾਦਰ ਨੂੰ ਉਹ ਖਾਲਸਾ ਨਹੀਂ ਸਮਝਦੇ ਜੋ ਰਾਜ਼ੀ ਬ-ਰਜ਼ਾ ਰਹਿੰਦਾ ਹੈ। ਉਸ ਦੇ ਭਾਣੇ 'ਚ ਰਹਿੰਦਾ ਹੈ। ਬਲਕਿ ਇਹ ਉਸ ਨੂੰ ਹਾਲਾਂ ਵੀ ਨੰਦੇੜ ਦਾ ਜਾਦੂਗਰ ਰਿਧੀਆਂ ਸਿਧੀਆਂ ਦਾ ਮਾਲਕ ਤੇ ਉਲਟੇ ਸਿੱਧੇ ਕਲਮੇ ਪੜ੍ਹਨ

ਵਾਲਾ, ਮੰਤਰ ਪੜ੍ਹਨ ਵਾਲਾ ਹੀ ਸਮਝਦੇ ਸਨ। ਹੁਣ ਬੰਦਾ ਬਹਾਦਰ ਕਿਸੇ ਬੈਰਾਗੀ ਦਾ ਚੇਲਾ ਨਹੀਂ ਸੀ ਤੇ ਨਾ ਹੀ ਉਸ ਦੇ ਪਾਸ ਜਾਦੂ ਮੰਤਰ ਤੇ ਟੂਣੇ ਕਰਨ ਵਾਲੀ ਕਿਤਾਬ ਸੀ। ਇੰਨ੍ਹਾਂ ਸਬਨਾ ਉਲਟੀਆਂ ਸਿਧੀਆਂ ਰਵਾਇਤਾਂ ਤੇ ਹਿਕਾਇਤਾਂ ਨੂੰ ਉਹ ਕਾਫ਼ੀ ਦੇਰ ਪਹਿਲਾਂ ਖ਼ੈਰ ਬਾਦ ਕਹਿ ਚੁੱਕਾ ਸੀ, ਹੁਣ ਉਹ ਗੁਰੂ ਕਾ ਸਿੱਖ ਸੀ ਤੇ ਉਸ ਦਾ ਨਾਮ ਗੁਰਬਖ਼ਸ਼ ਸਿੰਘ ਸੀ ਤੇ ਉਹ ਤਾਰੀਖ਼ 'ਚ ਬੰਦੇ ਬਹਾਦਰ ਦੇ ਨਾਮ ਨਾਲ ਮਸ਼ਹੂਰ ਹੋਇਆ ਸੀ। ਸਿੱਖੀ 'ਚ ਮੋਅਜਜ਼ੇ ਦਿਖਾਉਂਣਾ ਕੁਦਰਤ ਦੇ ਨਜ਼ਾਮ ਚ ਖਲੱਲ ਅੰਦਾਜ਼ੀ ਕਰਨਾ ਹੈ ਇਹ ਸਿੱਖੀ ਦੇ ਬੁਨਿਆਦੀ ਅਸੂਲਾਂ ਦੇ ਖਿਲਾਫ਼ ਹੈ। ਜਦ ਗੁਰੂ ਸਾਹਿਬ ਬਹਾਦਰ ਸ਼ਾਹ ਸ਼ਾਹ ਆਲਮ ਦੇ ਹਮਸਫ਼ਰ ਸਨ ਤੇ ਮੌਲਾਨੇ ਉਨ੍ਹਾਂ ਨੂੰ ਪੀਰੇ ਹਿੰਦ ਕਹਿ ਕੇ ਖਿਤਾਬ ਕਰਦੇ ਸਨ ਤੇ ਉਨ੍ਹਾਂ ਨੂੰ ਬਾਰ-ਬਾਰ ਮੋਅਜਜ਼ੇ ਕ੍ਰਿਸ਼ਮੇ ਤੇ ਕਰਾਮਾਤਾਂ ਦਿਖਾਉਂਣ ਨੂੰ ਕਹਿੰਦੇ ਸਨ ਤੇ ਉਹ ਇਕ ਹੀ ਬਾਤ ਦਾ ਬਾਰ ਬਾਰ ਤਕਰਾਰ ਕਰਦੇ ਸਨ ਕਿ ਕ੍ਰਿਸ਼ਮੇ ਕਰਾਮਾਤਾਂ ਕੁਦਰਤ ਦੇ ਨਜ਼ਾਮ 'ਚ ਖਲੱਲ ਅੰਦਾਜ਼ ਹੋਣਾਂ ਹੈ ਤੇ ਉਨ੍ਹਾਂ ਕਦੀ ਇਹ ਨਾਟਕ ਚੇਟਕ ਨਹੀਂ ਸੀ ਦਿਖਾਇਆ ਤੇ ਬੰਦੇ ਬਹਾਦਰ ਨੂੰ ਸਿੱਖੀ ਦੀ ਇਹ ਤਾਅਲੀਮ ਦਿੱਤੀ ਗਈ ਸੀ। ਬੰਦੇ ਬਹਾਦਰ ਨੇ ਆਪਣੇ 4 ਸਾਲ ਦੇ ਬੇਟੇ ਨੂੰ ਆਪਣੀਆਂ ਨਜ਼ਰਾਂ ਦੇ ਸਾਹਮਣੇ ਸ਼ਹੀਦ ਹੁੰਦਾ ਦੇਖਿਆ ਤੇ ਉਫ ਤਕ ਨਾ ਕੀਤੀ ਤੇ ਆਪ ਵੀ ਖੁਸ਼ੀ ਖੁਸ਼ੀ ਸ਼ਹਾਦਤ ਦਾ ਜਾਮ ਪੀਤਾ। ਅਗਰ ਬੰਦਾ ਬਹਾਦਰ ਸਿੱਖ ਲੋਹਪੁਰਸ਼ ਫੌਲਾਦੀ ਇਨਸਾਨ ਨਾ ਹੁੰਦਾ ਕੋਈ ਬੇਹਿੰਮਤ, ਬੁਜ਼ਦਿਲ ਹੁੰਦਾ ਤੇ ਜਲਾਦ ਦੇ ਤੇਜ਼ ਛੁਰੇ ਨਾਲ ਆਪਣੇ ਬੇਟੇ ਨੂੰ ਕਤੱਲ ਕਰ ਦਿੰਦਾ ਤੇ ਆਪ ਵੀ ਆਪਣੀ ਸ਼ਾਹਰਗ ਕਟ ਕੇ ਬੁਜ਼ਦਿਲੀ ਦੀ ਮੌਤ ਮਰ ਜਾਂਦਾ। ਪਰ ਉਸ ਨੇ ਤੇ ਇਕ ਖਾਲਸੇ ਦੀ ਸ਼ਹਾਦਤ ਪਾਈ ਹੈ। ਮੁਸਲਮਾਨ ਤਾਰੀਖ਼ ਨਵੀਸ ਸਿੱਖਾਂ ਨੂੰ ਕਾਫਿਰ ਲਿਖਦੇ ਹਨ ਪਰ ਇਹ ਉਹ ਕਾਫਿਰ ਹਨ ਜਿੰਨ੍ਹਾਂ ਦੀ ਜ਼ਾਤ ਤੇ ਬੜੇ ਬੜੇ ਪਾਕਬਾਜ਼ ਤੇ ਜਾਨਬਾਜ਼ ਮੋਮਨ ਰਸ਼ਕ ਕਰ ਸਕਦੇ ਹਨ ਤੇ ਹਕੀਕਤ ਇਹ ਹੈ ਕਿ ਰਸ਼ਕ ਕਰਦੇ ਵੀ ਸਨ। ਸੈਂਕੜਿਆਂ ਦੀ ਤਅਦਾਦ 'ਚ ਸਿੱਖਾਂ ਨੇ ਦਿੱਲੀ 'ਚ ਸ਼ਹਾਦਤ ਪਾਈ ਤੇ ਆਪਣੀਆਂ ਅੱਖਾਂ ਦੇ ਸਾਹਮਣੇ ਇਕ ਦੂਸਰੇ ਨੂੰ ਸ਼ਹੀਦ ਹੁੰਦਾ ਦੇਖਦੇ ਸਨ। ਜਲਾਦ ਤਲਵਾਰ ਦੀ ਕਾਟ ਨਾਲ ਉਨ੍ਹਾਂ ਦੇ ਸਿਰ ਉਨ੍ਹਾਂ ਦੇ ਬਦਨ ਤੋਂ ਜੁਦਾ ਕਰ ਦਿੰਦਾ ਹੈ। ਉਹ ਆਪਣੇ ਹੀ ਲਹੂ 'ਚ ਲਤਪਤ ਹੋ ਜਾਂਦੇ ਹਨ। ਕੁਝ ਦੇਰ ਲਈ ਤੜਪਦੇ ਹਨ ਤੇ ਫਿਰ ਹਮੇਸ਼ਾ ਲਈ ਆਖਰੀ ਨੀਂਦ ਸੌਂ ਜਾਂਦੇ ਹਨ।

**ਤਾ ਸਰ ਨਾ ਦਹਿਮ ਪਾ ਨਾ ਕਸ਼ਮ ਅਜ਼ ਸਰੇ ਕੂਇਤ**
**ਨਾਮਰਦੀ ਓ ਮਰਦੀ ਕਦਮੇ ਫਾਸਲਾ ਦਾਰਦ**

ਜਦ ਤਕ ਮੈਂ ਤੇਰੇ ਕੂਚੇ 'ਚ ਆਪਣਾ ਸਿਰ ਕਟਵਾ ਨਹੀਂ ਲੈਂਦਾ ਮੈਂ ਇਕ ਕਦਮ ਵੀ ਪਿਛੇ ਨਹੀਂ ਹਟਾਂਗਾ। ਨਾ ਮਰਦੀ ਤੇ ਮਰਦੀ ਯਾਨਿ ਮਰਦਾਨਗੀ 'ਚ ਸਿਰਫ਼ ਇਕ ਹੀ ਕਦਮ ਦਾ ਫਾਸਲਾ ਹੈ। ਖਾਲਸੇ ਨੇ ਆਪਣਾ ਕਦਮ ਪਿੱਛੇ ਨਹੀਂ ਹਟਾਇਆ ਬਲਕਿ ਅੱਗੇ ਹੀ ਅੱਗੇ ਰੱਖਿਆ ਹੈ। ਇੰਨ੍ਹਾਂ ਸ਼ਹਾਦਤਾਂ ਦੇ ਪਿੱਛੇ ਸ਼ਹਾਦਤਾਂ ਦਾ ਇਕ ਸਿਲਸਿਲਾ ਜਾਰੀ ਸੀ। ਨਾ ਪੰਜਾਬ ਪਹਿਲੀ ਦਫ਼ਾ ਕਤਲਗਾਹ ਬਣਿਆ ਸੀ ਤੇ ਨਾ ਹੀ ਦਿਲੀ ਪਹਿਲੀ ਦਫ਼ਾ ਸਿੱਖਾਂ ਦੇ ਖ਼ੂਨ ਦੀ ਪਿਆਸੀ ਹੋਈ ਸੀ। ਇਸ ਦਫ਼ਾ ਸਿੱਖਾਂ ਦੇ ਖ਼ੂਨ ਨਾਲ ਦਿੱਲੀ ਲਾਲਾਜ਼ਾਰ ਯਾਨਿ ਲਾਲਸੁਰਖ਼ ਹੋ ਗਈ ਸੀ। ਦਿੱਲੀ ਨੇ ਕਈ ਕਤਲੇਆਮ ਹੁੰਦੇ ਦੇਖੇ। ਕਈ ਨਾਦਰ ਸ਼ਾਹ ਆਪਣੀ ਨੰਗੀ ਤੇ ਉਰੀਆਂ ਤਲਵਾਰ ਲੈ ਕੇ ਦਿੱਲੀ 'ਚ ਬੈਠੇ ਰਹੇ ਪਰ ਐਸੀ ਸ਼ਹਾਦਤ ਤੇ ਹਰ ਕਿਸੇ ਨੂੰ ਨਸੀਬ ਨਹੀਂ ਹੁੰਦੀ। ਇਹ ਸੰਤ ਸਿਪਾਹੀਆਂ ਦੀ ਲਾਸਾਨੀ ਸ਼ਹਾਦਤ ਸੀ। ਇਕ ਹੱਥ 'ਚ ਤਲਵਾਰ ਸੀ ਤੇ ਦੂਸਰੇ ਹੱਥ 'ਚ ਤਸਬੀਹ-ਮਾਲਾ ਸੀ ਤੇ ਸ਼ਹਾਦਤ ਦਾ ਜਜ਼ਬਾ ਤੇ ਜਨੂਨ ਉਨ੍ਹਾਂ ਦੇ ਸਿਰ ਤੇ ਸਵਾਰ ਸੀ।

**ਹੈਂ ਮੁਸ਼ਤੇ ਖ਼ਾਕ ਲੇਕਿਨ ਜੋ ਕੁਛ ਹੈਂ ਮੀਰ ਹਮ ਹੈਂ**
**ਮਕਦੂਰ ਸੇ ਜ਼ਿਆਦਾ ਮਕਦੂਰ ਹੈਂ ਹਮਾਰਾ।**

ਮੁਗ਼ਲਾਂ ਨੇ ਹਰ ਮੁਮਕਿਨ ਕੋਸ਼ਿਸ਼ ਕੀਤੀ ਕਿ ਇਸ ਤਾਜ਼ਾ-ਨੋ ਨਿਹਾਲ ਪੌਦੇ ਨੂੰ ਜੜ ਤੋਂ ਹੀ ਉਖੇੜ ਦਿੱਤਾ ਜਾਏ। ਬੜੇ ਤੂਫਾਨ ਆਏ, ਬੜੀਆਂ ਆਂਧੀਆਂ ਆਈਆਂ, ਬੜੀਆਂ ਤੁੰਦ ਤੇਜ਼ ਹਵਾਵਾਂ ਚਲੀਆਂ ਪਰ ਇਹ ਪੌਦਾ ਦਿਨ-ਬਾ-ਦਿਨ ਵੱਧਦਾ ਫੁਲਦਾ ਰਿਹਾ। ਇਸ ਦੀ ਸ਼ਾਨ 'ਚ ਇਜ਼ਾਫਾ ਹੁੰਦਾ ਰਿਹਾ ਹੈ ਵਕਤ ਆਉਂਣ ਦੇ ਨਾਲ ਇਸ ਪੌਦੇ ਨੂੰ ਬੜੇ ਤਰੋ ਤਾਜ਼ਾ ਤੇ ਸ਼ਗੁਫਤਾ ਖੁਸ਼ਨੁਮਾ ਤੇ ਖ਼ੂਬਸੂਰਤ ਫੁੱਲ ਲੱਗਦੇ ਰਹੇ ਤੇ ਆਈਂਦਾ ਵੀ ਲਗਦੇ ਰਹਿਣਗੇ।

ਆਮੀਨ।

# <u>BIBLO GRAPHY</u>


**Life of Banda Singh Bahadur**

**Banda The Brave S. Sohan Singh**

**Evolution of Sikhism (Khalsa)**

**Indu Bushan Banergee**

**History of The Sikhs : Hari Ram Gupta**

*ਮੁੰਤਖ਼ਬੁਲ ਲੁਬਾਬ : ਖ਼ਾਫੀ ਖ਼ਾਨ*

*ਮੁਆਸਰ-ਉਲ-ਉਮਰਾ : ਸ਼ਾਹ ਨਿਵਾਜ਼ ਖ਼ਾਨ*

*ਬੰਦਾ ਬਹਾਦਰ : ਸ੍ਰ: ਕਰਮ ਸਿੰਘ ਹਿਸਟੋਰੀਅਨ*

*ਸ਼ਮਸ਼ੇਰ ਖਾਲਸਾ : ਗਿਆਨ ਸਿੰਘ*

*ਸਿਯਾਰ ਉਲ ਮੁਤਾਖ ਰੀਨ : ਗੁਲਾਮ ਹੁਸੈਨ*

*ਨੈਰੰਗ-ਇ-ਜ਼ਮਾਨਾ : ਅਬਦੂਰ ਰਸੂਲ*

*ਜ਼ਫਰਨਾਮਾ : ਗੁਰੂ ਗੋਬਿੰਦ ਸਿੰਘ ਸਾਹਿਬ*

*ਮਹਾਨਕੋਸ਼ : ਭਾਈ ਕਾਨ ਸਿੰਘ ਨਾਭਾ*

# ਸਾਡੀਆਂ ਨਵੀਆਂ ਛਪੀਆਂ ਪੁਸਤਕਾਂ

| | |
|---|---|
| ਖ਼ਾਲਸਈ ਜਾਹੋ ਜਲਾਲ ਤੇ ਦੇਹਧਾਰੀ ਗੁਰੂ ਡੰਮ | 100 |
| ਭਰੇ ਪੀਤੇ | 200 |
| ਗੱਲਾਂ ਰਾਜ ਦੀਆਂ | 100 |
| ਬੇਗ਼ਮ ਦੇਸ ਹਮਾਰਾ | 75 |
| ਸਮਾਜਿਕ ਸੋਧਾਂ | 100 |
| ਅੱਥਰੇ ਅੱਥਰੂ | 200 |
| ਮਿੱਟੀ ਮਿੱਟੀ ਮਹਾਂ ਕਥਾ | 100 |
| ਹੱਡੀ ਹੱਢਾਇਆ ਦਰਦ | 250 |
| ਕਿਤਾਬੀ ਘਸੁੰਨ | 125 |
| ਰੂਹ ਦੀ ਪਰਵਾਜ | 100 |
| ਟੁਟੀਆਂ ਵੰਗਾਂ | 60 |
| ਲਹੂ 'ਚ ਨਚਦੀ ਵਹਿਸ਼ਤ | 150 |
| ਸਮੁੰਦਰ ਤੇ ਆਸ਼ਿਆਨਾ | 100 |
| ਕੁਲਿਆਤ ਬੁੱਲੇ ਸ਼ਾਹ | 100 |
| ਵਰਜਿਤ ਈੜੀਆਂ | 150 |
| ਜ਼ਰਾ ਠਹਿਰੋ | 100 |
| ਪੰਜਾਬੀ-ਉਰਦੂ ਟੀਚਰ | 40 |
| ਹੱਕ ਜਿੰਨ੍ਹਾਂ ਦੇ ਆਪਣੇ | 50 |

ESTD. 1942
LAHORE
AZAD BOOK DEPOT